**ਏਸੇ ਕਲਮ ਤੋਂ :**

*ਆਦਿ ਗ੍ਰੰਥ ਦਰਸ਼ਨ, ਦਸਮ ਗ੍ਰੰਥ ਦਰਸ਼ਨ, ਗੁਰਬਾਣੀ ਕੋਸ਼, ਸਾਡੇ ਗੁਰਦੇਵ, ਸੰਖੇਪ ਸਿਖ ਇਤਿਹਾਸ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਪੰਜਾਬੀ ਮਹਾਰਾਜਾ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ, ਚਾਰ ਸਾਹਿਬਜ਼ਾਦੇ, ਪ੍ਰਾਚੀਨ ਪੰਜਾਬੀ ਗੱਦ, ਨਾਨਕੁ ਸਾਇਰੁ ਏਵ ਕਹਤੁ ਹੈ, ਗੁਰ ਨਾਨਕ ਜਿਨ ਸੁਣਿਆ ਪੇਖਿਆ, ਰਬਾਬ, ਮਹਾਂ ਕਵੀ ਸੰਤੋਖ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਜ ਦਰਿਆ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ, ਪੰਜਾਬੀ ਜੰਦਾਂ, ਪੰਜਾਬੀ ਝਗੜੇ, ਪੰਜਾਬੀ ਕਿੱਸੇ, ਹਾਸ਼ਮ ਰਚਨਾਵਲੀ, ਹੁਸੈਨ ਰਚਨਾਵਲੀ, ਸਾਈਂ ਬੁੱਲੇ ਸ਼ਾਹ, ਪ੍ਰਸਿੱਧ ਪੰਜਾਬੀ, ਪੁਸ਼ਪਾਂਜਲੀ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵਿਤਾ, ਹਿੰਦੁਸਤਾਨੀ ਕਵੀ, ਬਾਬਾ ਸਾਧੂਜਨ, ਕਲਮ ਦੇ ਧਨੀ, ਕਲਮ ਦੇ ਚਮਤਕਾਰ, ਪ੍ਰਾਚੀਨ ਸੌ ਸਾਖੀ, ਖ਼ਲੀਲ ਜਿਬਰਾਨ ਦੇ ਬਚਨ ਬਿਲਾਸ, ਦਰਸ਼ਨ ਭਗਤ, ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ, ਬਚਨ ਸਾਈਂ ਲੋਕਾਂ ਦੇ, ਮਾਲੀ, ਪੰਛੀ, ਆਜ਼ਾਦੀ, ਗੁਰੂ ਕੀਆਂ ਸਾਖੀਆਂ, ਰਹਿਤਨਾਮੇ, ਜ਼ਫ਼ਰਨਾਮਾ, ਪੰਜਾਬ ਰਉਸ਼ਨ, ਸਾਧੂ ਈਸ਼ਰਦਾਸ, ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ, ਗੁਰੂ ਘਰ, ਪੰਥ ਤੇ ਪੰਥ ਦਾ ਵਾਲੀ, ਬਾਬਾ ਵਜੀਦ, ਕਲਾਮ ਭਾਈ ਨੰਨ ਲਾਲ, ਪਰਚੀ ਪਾਤਸ਼ਾਹੀ ਦਸਵੀਂ ਕੀ, ਗੁਰਮੁਖੀ ਲਿਪੀ ਦਾ ਇਤਿਹਾਸ, ਪੰਜਾਬੀ ਡਾਇਰੈਕਟਰੀ, ਪੰਜਾਬੀ ਸੂਫ਼ੀ ਕਾਵਿਧਾਰਾ, ਬੋਲੈ ਸ਼ੇਖ਼ ਫ਼ਰੀਦ, ਵਾਰਸਸ਼ਾਹ, ਮਿਰਜ਼ੇ ਦੀਆਂ ਸੱਦਾਂ, ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਗੁਰੂ ਗ੍ਰੰਥ ਮਹਿਮਾ ਕੋਸ਼, ਸੁਖਮਨੀ ਦਰਸ਼ਨ, ਮਹਾਤਮਾ ਸੰਤਰੇਣ, ਆਦਿਕ ।*

SRI GURU GRANTH PRAKASH
[A Comprehensive Study of the Sikh Scripture]
*by*
PROF. PIARA SINGH PADAM

ISBN 81-7205-304-5

ਪਹਿਲੀ ਵਾਰ 1977
ਦੂਜੀ ਵਾਰ 1990
ਤੀਜੀ ਵਾਰ ਜਨਵਰੀ 2004

ਮੁੱਲ : 200-00

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ




## ਸਮਰਪਣ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
ਵਿਆਖਿਆਕਾਰਾਂ ਨੂੰ

# ਤਤਕਰਾ

## ਤੀਜਾ ਭਾਗ—ਸਾਹਿਤ ਖੰਡ

# ਪਹਿਲੀ ਐਡੀਸ਼ਨ ਦੀ ਭੂਮਿਕਾ

ਸ੍ਰੀ ਗੁਰੂ ਗ੍ਰੰਥ    ਹਿਬ ਰਹੱਸਵਾਦੀ ਅਨੁਭਵ ਤੇ ਸ੍ਰੇਸ਼ਟਾਚਾਰ ਦਾ ਮਹਾਂ-ਸਾਗਰ ਹੈ। ਇਸ ਦੀ ਪੁਨੀਤ ਵਿਚਾਰਧਾਰਾ ਮਾਨਵ ਸੰਸਕ੍ਰਿਤੀ ਦੀ ਸਿਖਰ ਤੇ ਭਾਰਤੀ ਸੰਸਕ੍ਰਿਤੀ ਦੀ ਵਚਿਤ੍ਰ ਵਿਵਿਧਤਾ ਦਰਸਾਉਂਦੀ ਹੈ। ਪੁਰਾਤਨ ਰਿਸ਼ੀਆਂ ਵਾਲਾ ਵਿਸਮਾਦੀ ਅਨੁਭਵ, ਤੱਤ-ਗਿਆਨੀਆਂ ਵਾਲਾ ਗੰਭੀਰ ਗਿਆਨ, ਰਾਜ-ਜੋਗੀਆਂ ਵਾਲਾ ਸ਼ਾਂਤ ਅਡੋਲ ਧਿਆਨ, ਸੰਤਾਂ ਭਗਤਾਂ ਵਾਲੀ ਸ਼ਰਧਾ-ਭਾਵਨਾ, ਸੂਫ਼ੀ ਦਰਵੇਸ਼ਾਂ ਵਾਲੀ ਪ੍ਰੇਮ ਖ਼ੁਮਾਰੀ, ਪਰਮਹੰਸਾਂ ਵਾਲੀ ਵਿਸ਼ਲੇਸ਼ਣਕਾਰੀ, ਮਨੋਵਿਗਿਆਨਕ ਤੇ ਪ੍ਰਾਕ੍ਰਿਤਕ ਚਿਤ੍ਰਕਾਰੀ ਇਸ ਦਾ ਅੰਤਰੀਵ ਸਰੂਪ ਹੈ। ਬਾਹਰਲੀ ਕੰਚਨ ਕਾਇਆ—ਕਾਵਿ ਕਟਾਖਯਾਂ, ਅਲੰਕਾਰਾਂ, ਪ੍ਰਤੀਕਾਂ, ਬਿੰਬਾਂ, ਰਾਗਾਂ, ਛੰਦਾਂ ਤੇ ਵੰਨ-ਸੁਵੰਨੇ ਭਾਸ਼ਾ-ਚਮਤਕਾਰਾਂ ਨਾਲ ਸਜੀ ਹੋਈ ਹੈ। ਪੁਰਾਤਨ ਪੰਡਿਤ ਇਸ ਨੂੰ 'ਪੰਚਮ ਵੇਦ' ਸਿੱਧ ਕਰਦੇ ਰਹੇ ਤੇ ਸੰਪ੍ਰਦਾਈ ਗਿਆਨੀ ਨਿਰਾ ਵੇਦਾਂਤ। ਗੁਰੂ ਗ੍ਰੰਥ ਨਾ ਵੇਦ ਸੀ ਤੇ ਨਾ ਵੇਦਾਂਤ, ਇਹ ਤਾਂ ਕਾਵਿ-ਰੰਗ ਵਿਚ ਟਹਿਕਦਾ 'ਅੰਜਨ ਮਾਹਿ ਨਿਰੰਜਨਿ' ਰਹਿਣ ਦਾ ਕਰਮਯੋਗੀ ਜੀਵਨ-ਸਿਧਾਂਤ ਹੈ ਜੋ ਕਮਾਈ ਵਾਲੇ ਪਰਮਹੰਸਾਂ ਪ੍ਰਗਟਾਇਆ ਸੀ।

ਗੁਰੂਆਂ ਮਨੁੱਖ ਜਾਤੀ ਦੀ ਤ੍ਰਿਪਤੀ ਲਈ ਇਹ ਥਾਲ ਪਰੋਸਿਆ ਜਿਸ ਵਿਚ ਸਤਿ, ਸੰਤੋਖ, ਵਿਚਾਰ ਦਾ ਸਾਰ ਤੇ ਅੰਮ੍ਰਿਤ-ਨਾਮ ਦਾ ਭੰਡਾਰ ਪਾਇਆ। ਸਤਿ ਦਾ ਵਿਚਾਰ ਬ੍ਰਹਮ-ਗਿਆਨ ਤੇ ਸੰਤੋਖ ਦਾ ਵਿਧਾਨ ਆਚਾਰ ਵਿਗਿਆਨ ਹੈ। ਵੀਚਾਰ ਮਨੁੱਖੀ ਸੱਭਿਆਚਾਰ ਦਾ ਸਰਬੋਤਮ ਗਹਿਣਾ ਹੈ। ਨਾਮ ਸਭ ਤੋਂ ਉੱਪਰ ਹੈ ਤੇ ਇਸ ਦੀ ਸੁਰ ਥਾਂ ਥਾਂ ਬਾਰ ਬਾਰ ਗੂੰਜੀ ਹੈ। ਮਿ. ਟ੍ਰੰਪ ਵਰਗੇ ਨਾਮ-ਧੁਨਿ ਤੋਂ ਅਣਜਾਣ ਪੁਨਰੁਕਤੀ ਦੋਸ਼ ਲੱਭਦੇ ਰਹੇ, ਪਰ ਅੱਜ ਮਿਸ ਪਰਲ ਬਕ ਵਰਗੇ ਸੰਸਾਰ-ਪ੍ਰਸਿੱਧ ਸਾਹਿਤਕਾਰ ਇਸੇ ਵਿਚ ਵਿਸ਼ੇਸ਼ ਸੁਹਜ-ਸ਼ਕਤੀ ਤੇ ਆਕਰਸ਼ਣ ਦੇਖ ਰਹੇ ਹਨ ਤੇ ਮਿ. ਟੋਇਨਬੀ ਵਰਗੇ ਤ੍ਵਾਰੀਖ਼ਦਾਨ ਇਸ ਤੋਂ ਸੰਸਾਰ-ਕਲਿਆਣ ਦੀ ਆਸ ਲਾ ਰਹੇ ਹਨ। ਪੁਰਾਣਾ ਤਜਰਬਾ ਦੱਸਦਾ ਹੈ ਕਿ ਗੁਰੂਆਂ ਇਸੇ ਰਾਹੀਂ ਨਵੀਨ ਵਿਚਾਰਧਾਰਾ ਦਾ ਛੱਟਾ ਦੇ ਕੇ ਸਮਾਜਿਕ ਕ੍ਰਾਂਤੀ ਲਿਆਂਦੀ ਤੇ ਮਨੁੱਖ ਦਾ ਕਾਇਆ-ਕਲਪ ਕੀਤਾ। ਅੱਜ ਫਿਰ ਮਨੁੱਖ ਦੇ ਨਵ-ਨਿਰਮਾਣ ਦੀ ਆਵੱਸ਼ਕਤਾ ਹੈ, ਜਿਸ ਨੂੰ ਨਾ ਬੇਚਾਰਾ ਵਿਗਿਆਨ ਸਿਰਜ ਸਕਿਆ ਹੈ, ਨਾ ਸਟੇਟ। ਕਿਸੇ ਰਾਜਨੀਤਕ ਪਾਰਟੀ ਦੇ ਵੀ ਇਹ ਵੱਸ ਦਾ ਰੋਗ ਨਹੀਂ ਜਾਪਦਾ ਤੇ ਨਾ ਹੀ ਕੋਈ ਦੇਹਧਾਰੀ ਗੁਰੂ ਇਸ ਹੋਣੀ ਨੂੰ ਘੜ ਸਕਦਾ ਹੈ। ਇਸ ਮਾਨਸਿਕ ਘਾੜਤ ਦੀ ਟਕਸਾਲ ਸ਼ਬਦ ਹੈ, ਬਾਣੀ ਹੈ, ਗੁਰੂ ਗ੍ਰੰਥ ਹੈ, ਇਸ ਬਾਰੇ ਯੁਗ ਨੂੰ ਅੱਜ ਫਿਰ ਨਵੀਨ ਵਿਧਿ ਨਾਲ ਚੇਤਨ ਕਰਨ ਦੀ ਲੋੜ ਹੈ।

ਅਸੀਂ ਰੂੜ੍ਹੀਵਾਦੀ ਸ਼ਰਧਾਲੂ, ਰੁਮਾਲ ਸਜਾ ਕੇ, ਫੁੱਲ ਚੜ੍ਹਾ ਕੇ, ਧੂਪ ਧੁਖਾ ਕੇ ਹੀ ਸਭ ਕੁਝ ਕੀਤਾ ਸਮਝ ਲੈਂਦੇ ਹਾਂ ਪਰ ਇਸ ਦੇ ਪਾਠ ਦੀਦਾਰ, ਅਧਿਐਨ ਵਿਚਾਰ ਤੇ ਅਮਲ ਤੋਂ ਬਹੁਤਾ ਅਵੇਸਲੇ ਹੀ ਹਾਂ। ਪਰਮ ਗੁਰੂ ਦਾ ਹੁਕਮ ਹੈ:

**ਬਿਬੇਕ ਬੁਧਿ ਸਭ ਜਗ ਮਹਿ ਨਿਰਮਲ, ਬਿਚਰਿ ਬਿਚਰਿ ਰਸੁ ਪੀਜੈ ॥**

*(ਮ: ੪, ਪੰਨਾ 1325)*

ਆਓ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੁਝ ਪੱਖਾਂ ਨੂੰ ਧਿਆਨ-ਗੋਚਰੇ ਕਰੀਏ ਤੇ ਇਸ ਦੀ ਮਹਿਮਾ ਨੂੰ ਸਮਝੀਏ। ਇਹ ਨਿਮਾਣਾ ਜਤਨ ਗੁਰਬਾਣੀ-ਪ੍ਰੇਮੀਆਂ ਦੀ ਸੇਵਾ ਵਿਚ ਹਾਜ਼ਰ ਹੈ।

ਕਲਮ ਮੰਦਿਰ, ਪਟਿਆਲਾ **ਪਿਆਰਾ ਸਿੰਘ ਪਦਮ**
ਜੂਨ, 1977

# ਦੂਜੀ ਐਡੀਸ਼ਨ ਦੀ ਭੂਮਿਕਾ

ਸਿੱਖੀ ਦਾ ਅਮੁੱਕ ਅਤੁੱਟ ਸੋਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਸਦੇ ਸਮਝਣ ਵਿਚਾਰਨ ਲਈ ਸਮੇਂ ਸਮੇਂ ਮੈਂ ਇਹ ਸੱਤ ਪੁਸਤਕਾਂ ਲਿਖੀਆਂ ਹਨ—*ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਆਦਿ ਗ੍ਰੰਥ ਦਰਸ਼ਨ, ਗੁਰਬਾਣੀ ਕੋਸ਼, ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਗੁਰੂ ਗ੍ਰੰਥ ਮਹਿਮਾ ਕੋਸ਼* ਤੇ *ਗੁਰੂ ਗ੍ਰੰਥ ਰਤਨਾਵਲੀ*। *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼* ਗੰਭੀਰ ਅਧਿਐਨ ਦਾ ਗ੍ਰੰਥ ਹੈ ਜਦੋਂ ਕਿ *ਆਦਿ ਗ੍ਰੰਥ ਦਰਸ਼ਨ* ਪਰਿਚਯਾਤਮਕ ਪੁਸਤਕ ਹੈ ਪਰ ਇਹ ਦੋਵੇਂ ਪੁਸਤਕਾਂ ਇਸ ਸਮੇਂ ਬਾਜ਼ਾਰ ਵਿਚ ਅਪ੍ਰਾਪਤ ਵਾਂਙ ਸਨ। ਇਹ ਸੁਭਾਗ ਦੀ ਗੱਲ ਹੈ ਕਿ ਜਦੋਂ ਮੈਂ 1989 ਈ. ਦੇ ਅਖ਼ੀਰ ਇੰਟਰਨੈਸ਼ਨਲ ਪੰਜਾਬੀ ਸਾਹਿਤ ਸਭਾ ਯੂ.ਕੇ. ਦੇ ਸੱਦੇ 'ਤੇ ਵਲੈਤ ਯਾਤਰਾ 'ਤੇ ਲੰਡਨ ਗਿਆ ਤਾਂ ਹੋਰਾਂ ਸਾਹਿਤਕ ਤੇ ਸੱਭਿਆਚਾਰਕ ਸੰਸਥਾਵਾਂ ਤੋਂ ਇਲਾਵਾ ਸਿਖ ਟੈਂਪਲ ਰਾਮਗੜ੍ਹੀਆ ਵੂਲਚ (ਲੰਡਨ) ਦੀ ਸੰਗਤ ਨੇ ਆਦਰ ਲਈ ਇਕ ਉਚੇਚਾ ਸਨਮਾਨ-ਸਮਾਗਮ ਕੀਤਾ, ਜਿਸ ਵਿਚ *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼* ਪੁਸਤਕ ਦੀ ਵਿਸ਼ੇਸ਼ ਪ੍ਰਸ਼ੰਸਾ ਕੀਤੀ ਗਈ ਤੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਇਸਦਾ ਨਵਾਂ ਐਡੀਸ਼ਨ ਤੁਰੰਤ ਛਾਪਿਆ ਜਾਵੇ। ਕਲਾ-ਪ੍ਰੇਮੀ ਸ੍ਰ. ਪ੍ਰੀਤਮ ਸਿੰਘ ਮਠਾਰੂ ਤੇ ਸ੍ਰ. ਮਹਿੰਦਰ ਸਿੰਘ ਗੇਹਲ ਜੈਸੇ ਸਨੇਹੀ ਸੱਜਣਾਂ ਦੀ ਪ੍ਰੇਰਨਾ ਤੇ ਸਹਿਯੋਗ ਦਾ ਸਿੱਟਾ ਸੀ ਕਿ ਮੇਰੀ ਢਿੱਲ-ਮੱਠ ਸਾਹਸ ਤੇ ਉਤਸ਼ਾਹ ਵਿਚ ਬਦਲ ਗਈ ਤੇ ਦੇਸ਼ ਪਰਤਦਿਆਂ ਹੀ ਮੈਂ ਇਸਦੀ ਤਿਆਰੀ ਵਿਚ ਜੁੱਟ ਗਿਆ।

ਸੋ ਧਰਮ-ਗ੍ਰੰਥ ਨੂੰ ਗੁਰੂ ਮੰਨਣ ਵਾਲੇ ਲੱਖਾਂ ਸ਼ਰਧਾਲੂਆਂ ਵਿੱਚੋਂ ਸਿਖ ਟੈਂਪਲ ਰਾਮਗੜ੍ਹੀਆ ਐਸੋਸੀਏਸ਼ਨ ਵੂਲਚ ਦਾ ਮੁਦੱਬਰਾਨਾ ਕਦਮ ਸ਼ੁਕਰਾਨੇ ਦਾ ਪਾਤਰ ਹੈ। ਭਾਵੇਂ ਸ਼ੁਕਰਾਨਾ ਤਾਂ ਗੁਰੂ ਮਿਹਰਵਾਨ ਨੂੰ ਦਿੱਤਾ ਜਾਣ ਵਾਲਾ ਨਜ਼ਰਾਨਾ ਹੈ ਪਰ ਚੂੰਕਿ ਸੰਗਤ ਗੁਰੂ-ਰੂਪ ਹੈ, ਇਸ ਲਈ ਇਹ ਭੇਟ ਇਥੇ ਚੜ੍ਹਾਉਣਾ ਦਾਨਸ਼ਮੰਦਾਨਾ, ਦਰਵੇਸ਼ਾਨਾ ਕਾਰ ਹੈ।

ਇਹ ਦੂਜੀ ਛਾਪ ਕਈ ਸੋਧ ਸੁਧਾਈਆਂ ਤੇ ਵਾਧਿਆਂ ਨਾਲ ਪ੍ਰਕਾਸ਼ਤ ਕੀਤੀ ਜਾ ਰਹੀ ਹੈ ਤੇ ਨਾਲ ਹੀ ਗੁਰਬਾਣੀ ਦੀਆਂ ਪੁਰਾਤਨ ਹੱਥ-ਲਿਖਤਾਂ ਦੀਆਂ ਵੰਨਗੀਆਂ ਵੀ ਦ੍ਰਿਸ਼ਟੀ-ਗੋਚਰੇ ਕੀਤੀਆਂ ਗਈਆਂ ਹਨ ਤਾਂ ਕਿ ਪਾਠਕ ਜਾਣ ਸਕਣ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਿਆਰੀ ਲਈ ਕਿਸ ਤਰ੍ਹਾਂ ਲੰਮੀ ਨਦਰਿ ਤੇ ਘਾਲ ਤੋਂ ਕੰਮ ਲਿਆ ਗਿਆ ਸੀ।

ਕਲਮ ਮੰਦਿਰ, ਪਟਿਆਲਾ
ਜੂਨ, 1990

**ਪਿਆਰਾ ਸਿੰਘ ਪਦਮ**

# ਕੁਝ ਵਿਦਵਾਨਾਂ ਦੀਆਂ ਰਾਵਾਂ

ਪ੍ਰੋ. ਪਿਆਰਾ ਸਿੰਘ ਪਦਮ ਦੀਆਂ ਬਹੁਤੀਆਂ ਰਚਨਾਵਾਂ ਖੋਜ ਅਤੇ ਵਿਆਖਿਆ ਦੀ ਬਹੁ-ਮੁੱਲੀ ਸਮੱਗਰੀ ਨਾਲ ਭਰਪੂਰ ਹਨ। ਉਨ੍ਹਾਂ ਜਿਤਨੀ ਪੰਜਾਬੀ ਸਾਹਿਤ ਲਈ ਘਾਲ ਘਾਲੀ ਹੈ, ਉਤਨਾ ਧਾਰਮਿਕ ਸਾਹਿਤ ਦੇ ਅਧਿਐਨ ਲਈ ਵੀ ਯੋਗਦਾਨ ਦਿੱਤਾ ਹੈ। ਇਸਦਾ ਕਾਰਨ ਸ਼ਾਇਦ ਆਪ ਦੀ ਵਿਦਿਆ ਤੇ ਘਾਲਣਾ ਦਾ ਸੰਪਰਦਾਈ ਤੇ ਕਲਾਸਕੀ ਪੱਖ ਹੈ। ਸਿੱਖ ਧਰਮ ਬਾਰੇ ਉੱਚ-ਪੱਧਰ ਦੀ ਖੋਜ ਅਜੇ ਘੱਟ ਹੋਈ ਹੈ ਤੇ ਹੁਣ ਯੂਨੀਵਰਸਿਟੀਆਂ ਦੇ ਯੁਵਕ ਖੋਜੀ, ਇਸ ਪਾਸੇ ਤੁਰਨ ਲੱਗੇ ਹਨ। ਪਰੰਤੂ ਇਨ੍ਹਾਂ ਦੇ ਪਥ-ਪ੍ਰਦਰਸ਼ਕ ਉਹੋ ਪੁਰਾਤਨ ਡਗਰ ਦੇ ਵਿਦਵਾਨ ਹਨ, ਜਿਨ੍ਹਾਂ ਨੂੰ ਇਸ ਸਮੁੱਚੀ ਪ੍ਰੰਪਰਾ ਦੀ ਜਾਣਕਾਰੀ ਹੈ ਤੇ ਪਦਮ ਜੀ ਉਨ੍ਹਾਂ ਵਿੱਚੋਂ ਇਕ ਹਨ।

ਇਹ ਇਕ ਹਕੀਕਤ ਹੈ ਕਿ ਸਿੱਖ ਧਾਰਮਿਕ ਵਿਚਾਰਧਾਰਾ ਤੇ ਪਾਵਨ ਸਤਿਗੁਰਾਂ ਦੀ ਬਾਣੀ ਦੀਆਂ ਜੜ੍ਹਾਂ ਉਨ੍ਹਾਂ ਪ੍ਰਾਚੀਨ ਦਾਰਸ਼ਨਿਕ ਡੂੰਘਾਣਾਂ ਨੂੰ ਛੁੰਹਦੀਆਂ ਹਨ, ਜਿਨ੍ਹਾਂ ਨੂੰ ਭਾਰਤੀ ਆਤਮਾ, ਅਧਿਆਤਮਕ ਆਦਰਸ਼ ਦੇ ਰੂਪ ਵਿਚ ਰੱਖ ਕੇ ਦੇਸ਼ ਨੂੰ ਧਾਰਮਿਕ ਵਾਤਾਵਰਣ ਵਿਚ ਰੰਗਦੀ ਆਈ ਹੈ, ਇਸ ਕਰਕੇ ਗੁਰਮਤਿ ਨੂੰ ਸਮਝਣ ਲਈ ਭਾਰਤੀ ਵਿਚਾਰਧਾਰਾ ਦਾ ਗਿਆਨ ਅਤਿਅੰਤ ਆਵੱਸ਼ਕ ਹੈ। ਪਦਮ ਜੀ ਨੇ *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼* ਵਿਚ ਇਸੇ ਲੰਮੇਰੀ ਤੇ ਡੂੰਘੇਰੀ ਦ੍ਰਿਸ਼ਟੀ ਨੂੰ ਕਾਰਜ ਵਿਚ ਲਿਆਂਦਾ ਹੈ ਤੇ ਗੁਰੂ ਗ੍ਰੰਥ ਸਾਹਿਬ ਬਾਰੇ ਅਜਿਹਾ ਸਰਬੰਗੀ ਅਧਿਐਨ ਪੇਸ਼ ਕੀਤਾ ਹੈ ਕਿ ਇਸ ਤੋਂ ਪਹਿਲਾਂ ਇਤਨੀ ਭਰਪੂਰ ਵਾਕਫ਼ੀ ਹੋਰ ਕਿਤੇ ਨਹੀਂ ਮਿਲਦੀ।

ਵਿਦਵਾਨ ਕਰਤਾ ਨੇ ਪੁਸਤਕ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ—ਸੰਪਾਦਨ ਖੰਡ, ਸਿਧਾਂਤ ਖੰਡ ਤੇ ਸਾਹਿਤ ਖੰਡ। ਪਹਿਲੇ ਬਾਣੀ ਦੀ ਪ੍ਰੰਪਰਾ ਬਾਰੇ ਲੰਮੀ ਪ੍ਰਸਤਾਵਨਾ ਹੈ ਜਿਸ ਵਿਚ ਪੁਰਾਤਨ ਧਰਮ-ਗ੍ਰੰਥਾਂ, ਸਿੱਧ ਬਾਣੀ, ਨਾਥ ਬਾਣੀ ਤੇ ਸੰਤ ਬਾਣੀ ਦਾ ਪਰਿਚਯ ਹੈ। ਫਿਰ ਬਾਣੀ ਦੇ ਸੰਕਲਨ ਤੇ ਸੰਪਾਦਨ ਦੀ ਇਤਿਹਾਸਕ ਵਿਥਿਆ ਅੰਦਰਲੇ ਤੇ ਬਾਹਰਲੇ ਪ੍ਰਮਾਣਾਂ ਨਾਲ ਪ੍ਰਸਤੁਤ ਕੀਤੀ ਹੈ। ਲਿਖਾਈ-ਪ੍ਰਬੰਧ ਹੇਠ ਵਿਆਕਰਣਕ ਗਹਿਰਾਈਆਂ ਨੂੰ ਛੋਹਿਆ ਤੇ ਪੁਰਾਤਨ ਬੀੜਾਂ ਬਾਰੇ ਬਹੁ-ਮੁੱਲੀ ਇਤਿਹਾਸਕ ਸਮੱਗਰੀ ਇਕੱਤਰ ਕੀਤੀ ਹੈ, ਜੋ ਕਿ ਬਿਲਕੁਲ ਨਵੀਂ ਗੱਲ ਹੈ, ਇਸ ਤੋਂ ਸਿੱਖ ਲਿਖਾਰੀਆਂ ਦੀ ਸੋਝੀ ਤੇ ਸ਼ਰਧਾ ਦਾ ਪਤਾ ਲੱਗਦਾ ਹੈ। ਦੂਜੇ ਸਿਧਾਂਤ ਖੰਡ ਵਿਚ ਗੁਰੂ ਗ੍ਰੰਥ ਸਾਹਿਬ ਦੇ ਅਧਿਆਤਮਕ ਤੇ ਆਚਾਰ-ਸ਼ਾਸਤਰ ਦਾ ਗੰਭੀਰ ਵਿਵੇਚਨ ਹੈ ਤੇ ਨਾਲ ਹੀ ਉਸ ਸਮੇਂ ਦੇ ਮਤ-ਮਤਾਂਤਰਾਂ ਤੇ ਰਾਜ ਸਮਾਜ ਦੀ ਦਸ਼ਾ ਨੂੰ ਬਾਣੀ ਪ੍ਰਮਾਣਾਂ ਨਾਲ ਅੰਕਿਤ ਕੀਤਾ ਹੈ। ਤੀਜੇ ਖੰਡ ਵਿਚ ਗੁਰੂ ਗ੍ਰੰਥ ਸਾਹਿਬ ਦਾ ਕਲਾ ਪੱਖ ਉਜਾਗਰ ਕੀਤਾ ਹੈ। ਭਾਵੇਂ

ਕਿਸੇ ਧਰਮ-ਗ੍ਰੰਥ ਦੀ ਮਹਾਨਤਾ ਇਸੇ ਵਿਚ ਕਾਫ਼ੀ ਹੈ ਕਿ ਉਸਨੇ ਜੀਵਨ ਦਾ ਸਹੀ ਮਾਰਗ ਦਰਸਾਇਆ ਪਰੰਤੂ ਕਲਾਤਮਕ ਸੌਂਦਰਯ ਸੋਨੇ ਤੇ ਸੁਗੰਧ ਵਾਲੀ ਗੱਲ ਹੈ। ਗੁਰੂ ਗ੍ਰੰਥ ਸਾਹਿਬ ਦੀ ਕਾਵਿ ਵਿਵੇਚਨਾ ਭਾਰਤੀ ਦ੍ਰਿਸ਼ਟੀ ਤੋਂ ਰਸ, ਅਲੰਕਾਰ, ਰੀਤੀ, ਗੁਣ ਦੀ ਕਸੌਟੀ ਤੇ ਨਿਰੂਪਣ ਕੀਤੀ ਹੈ। ਸੰਗੀਤ-ਪ੍ਰਬੰਧ ਸੰਬੰਧੀ ਵਿਸ਼ੇਸ਼ ਵਿਚਾਰ ਡੂੰਘੀ ਮਿਹਨਤ ਦਾ ਸਿੱਟਾ ਹੈ, ਇਸੇ ਤਰ੍ਹਾਂ ਛੰਦਾਬੰਦੀ ਤੇ ਭਾਸ਼ਾ ਵਾਲੇ ਅਧਿਆਇ ਵਿਦਵਤਾ-ਪੂਰਨ ਢੰਗ ਨਾਲ ਲਿਖੇ ਗਏ ਹਨ, ਇਨ੍ਹਾਂ ਤੋਂ ਮੱਧ-ਕਾਲੀਨ ਸਾਹਿਤ-ਪ੍ਰੰਪਰਾ ਦਾ ਪਤਾ ਲੱਗਦਾ ਹੈ। ਸਾਨੂੰ ਆਸ ਹੈ ਇਸ ਪੁਸਤਕ ਦਾ ਸਤਿਕਾਰ ਸੰਸਥਾਵਾਂ ਆਪਣੇ ਕਰਤੱਵ ਅਤੇ ਵਿਧੀ-ਪੂਰਵਕ ਢੰਗ ਨਾਲ ਕਰਨਗੀਆਂ। ਜਿਥੇ ਸਾਧਾਰਨ ਪਾਠਕ ਵੀ ਇਸ ਤੋਂ ਲਾਭ ਲੈਣਗੇ, ਉਥੇ ਉਚੇਰੀ ਵਿਦਿਅਕ ਪੱਧਰ ਦੇ ਸਨਾਤਕ ਵੀ, ਇਸ ਤੋਂ ਅਗਵਾਈ ਪ੍ਰਾਪਤ ਕਰਨਗੇ।

**—ਪ੍ਰੋ. ਗੁਰਬਚਨ ਸਿੰਘ ਤਾਲਿਬ**

The Adi Granth is the greatest and the most eclectic or comprehensive holy book. With the advent of Guru Nanak Dev, songs of devotion echoed and re-echoed in the land of seven rivers (Sapt-Sindhu) and the hearts of the people began to throb with the Vibrations of Music. The Adi Granth compiled the best that the new spiritual awakening stirred in the hearts of liberated souls (Bhagats). It is indeed, now a mine of diamonds. The deeper you dig into it, the more beautiful are the ideas and forms you discover in to it.

Prof. Piara Singh Padam is a great scholar of our indigenous tradition which Bhai Mani Singh first set up, which the Nirmalas have kept up and which Bhai Kahn Singh has immortalised in his *Mahan Kosh.* Again and again, Mr. Padam with 50 works to his credit has returned to his fascinating subject and many others have envied and emulated him in his research achievements. In this book he has described the religious beliefs and movements comtemporary to this time. Next, he has given the early attempts made to secure the originals of Bhagata's works and the actual labours of compilation and the fundamental principles of the Granth. Lastly, he has dealt with the poetic, literary, musical and linguistic aspects of the Great Book. Prof. Padam is a scholar of wide reading and his indepth study of the subject throws new light on some of the historical aspects and various Mss. of the sacred writing. This study of its own type, is really illuminating and rewarding.

**—Dr. Roshan Lal Ahooja**

Prof. Piara Singh Padam is not unfamiliar to the academic fraternity. He has already given to the Panjabi reader about a dozen serious studies on Sikhism and other subjects and the present book, his latest, does him credit for the vast canvas he has covered and the meticulous pains he has taken in examining almost every literary, historical and philosophical aspect of the Sikh scripture. That the Sikh scripture surpasses almost all world scriptures in the matter of its high literary level and unimpeachable authenticity is no longer seriously doubted even by the unsympathetic critic but its depth and vastness has yet to win near universal recognition by the community of the learned and the ignorance about this aspect of the Guru Granth is more dismal and disappointing, nearer home than abroad.

Prof. Padam's new book, might provide a corrective to the intellectual preconceptions of those who have not altogether abjured all respect for truth and obje^tivity. Nevertheless the study of Guru Granth such as Prof. Padam has now comprehensively prepared, has a high and significant value. The great service that this book renders to those, Sikhs in particular, who are confounded by the many controversies.

One may not altogether agree with the author in all his philosophic exegesis or historical interpretations but his book, as a reference-compendium and source of detailed information, is of immense value. **— Sirdar Kapur Singh I.C.S. (Retd.)**

ਪਿਛਲੇ ਚਾਲ੍ਹੀ ਸਾਲਾਂ ਵਿਚ ਪਦਮ ਜੀ ਦੇ ਦੋ ਮੁੱਖ ਖੇਤਰ ਰਹੇ ਹਨ—ਪੰਜਾਬੀ ਅਧਿਐਨ ਤੇ ਸਿਖ ਸਟੱਡੀ। ਪੰਜਾਬੀ ਖੋਜ ਖੇਤਰ ਵਿਚ ਆਪ ਦੀ ਪੁਸਤਕ *ਪੰਜਾਬੀ ਬੋਲੀ ਦਾ ਇਤਿਹਾਸ* ਕਮਾਲ ਦੀ ਚੀਜ਼ ਸੀ, ਜਿਸ ਉਦੋਂ ਉਚੇਰੀ ਵਿਦਿਆ ਦੇ ਅਭਿਲਾਖੀਆਂ ਨੂੰ ਵਿਦਵਤਾ ਦੇ ਰਾਹ ਪਾਇਆ। ਇਸੇ ਤਰ੍ਹਾਂ ਸਿਖ ਸਟੱਡੀ ਵਾਲੇ ਪਾਸੇ *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼* ਆਪਣੇ ਆਪ ਵਿਚ ਸੰਪੂਰਣ ਲਾਸਾਨੀ ਗ੍ਰੰਥ ਹੈ ਜਿਸਨੇ ਅਨੇਕ ਪੱਖਾਂ ਤੋਂ ਗੁਰੂ ਗ੍ਰੰਥ ਸਾਹਿਬ ਦੇ ਗੌਰਵ ਨੂੰ ਸਰਲ ਸ਼ੈਲੀ ਵਿਚ ਉਜਾਗਰ ਕੀਤਾ ਹੈ।

**—ਪ੍ਰਿੰਸੀਪਲ ਸ. ਸ. ਅਮੋਲ, ਅੰਮ੍ਰਿਤਸਰ**

ਸਿਖ ਧਰਮ-ਗ੍ਰੰਥ, ਸੰਸਾਰ ਦੇ ਧਰਮ-ਗ੍ਰੰਥਾਂ ਵਿਚ ਆਪਣੀ ਪ੍ਰਮਾਣਿਕਤਾ ਤੇ ਸਰਬ-ਸਾਂਝੀਵਾਲਤਾ ਕਾਰਨ ਅਦੁੱਤੀ ਅਸਥਾਨ ਰੱਖਦਾ ਹੈ। ਪਦਮ ਜੀ ਦਾ ਇਹ ਖੋਜ-ਪ੍ਰਬੰਧ *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼* ਆਪਣੀ ਕਿਸਮ ਦੀ ਵਿਲੱਖਣ ਰਚਨਾ ਹੈ ਜੋ ਆਦਿ ਗੁਰੂ ਗ੍ਰੰਥ ਸਾਹਿਬ ਦੇ ਪ੍ਰਮੁੱਖ ਪਹਿਲੂਆਂ ਤੇ ਵਿਸਤ੍ਰਿਤ ਤੇ ਵਿਦਵਤਾ-ਪੂਰਣ ਰੌਸ਼ਨੀ ਪਾਉਂਦਾ ਸਾਡੇ ਈਮਾਨ ਨੂੰ ਪਰਿਪੱਕ ਕਰਦਾ ਹੈ। **—ਪ੍ਰਿੰਸੀਪਲ ਸਤਿਬੀਰ ਸਿੰਘ, ਪਟਿਆਲਾ**

## ਗੋਇੰਦਵਾਲ ਵਾਲੀਆਂ ਪੋਥੀਆਂ ਦੀ ਲਿਖਤੀ ਵੰਨਗੀ

ਮੂਲ-ਮੰਤਰ ਤੇ ਵਾਰਤਕ ਦਾ ਨਮੂਨਾ

ਲਗ-ਮਾਤਰ ਰਹਿਤ ਲਿਖਤ ਨਾਮਦੇਵ ਜੀ ਦਾ ਸ਼ਬਦ ਜੋ ਸ਼ਾਇਦ ਕਿਸੇ ਹੋਰ ਲਿਖਾਰੀ ਦਾ ਹੋਰ ਲਿਪੀ ਵਿਚ ਲਿਖਿਆ ਹੋਇਆ ਹੈ 'ਆਲਾਵੰਤੀ ਇਹ ਭ੍ਰਮ ਜੋ ਹੈ'।

*(ਰਾਗ ਮਲਾਰ, ਪੰਨਾ 1292)*

ਦਸ ਬੈਰਾਗਨਿ ਮੋਹਿ ਬਸਿ ਕੀਨੀ...

ਸਤਰਿ ਦੋਇ ਭਰੇ ਅੰਬ੍ਰਿਤ ਰਸਿ...

'ਆਦਿ ਗ੍ਰੰਥ' ਦੀਆਂ ਲਿਖਤਾਂ ਵਿਚ ਇਹ ਪਾਠ 'ਅੰਮ੍ਰਿਤਸਰਿ' ਹੋ ਗਿਆ ਹੈ।

*(ਰਾਗ ਧਨਾਸਰੀ, ਪੰਨਾ 693)*

ਦੋਹਰਾ ਮਹਲਾ ੧੦—ਇਹ ਸੂਚਨਾ ਛਾਪੇ ਦੀਆਂ ਬੀੜਾਂ ਵਿਚ ਗ਼ਾਇਬ ਹੈ, ਜਦੋਂ ਕਿ ਲਿਖਤੀ ਬੀੜਾਂ ਵਿਚ ਅੰਕਿਤ ਹੈ।

ਇਲੇਕਾਇਸਗਲਜੀਆਲੀਆ॥੫੨॥ ॥ਦੋਹਰਾ॥ ॥ਬਲਛੁਟਿਓਬੰਧਨਪਰਿਓਕ
ਛੂਨਹੋਤਉਪਾਇ॥ਕਹੁਨਾਨਕਅਬਓਟਹਰਿਗਜਜਿਉਹੋਹੁਸਹਾਇ॥੫੩॥
ਮਹਲਾ੧੦॥ ਬਲਹੂਆਬੰਧਨਛੁਟੇਸਭੁਕਿਛੁਹੋਤਉਪਾਇ॥ਸਭੁਕਿਛੁਤੁਮ
ਰੈਹਾਥਿਹੈਤੁਮਹੀਹੋਇਸਹਾਇ॥੫੪॥ ਮਹਲਾ੯॥ ਸੰਗਸਖਾਸਭਿਤਜਿਗਏਕੋ
ਕੈਸਨਗੀਕੋਇਆ ਜੇਹਸਿਅੰਤ੍ਰਿਕੈਬਾਟਿਛੁਟੇਰਸਤਿਹਾਰੈਹੋਇ॥੫੫॥ਸੰਗਸਖਾ
ਸਭਤਜਗਏਕੋਊਨਨਿਬਹਿਓਸਾਥਿ॥ਕਹੁਨਾਨਕਇਹਬਿਪਤਿਮੈਟੇਕਏਕਰ
ਘੁਨਾਥ॥੫੬॥ਨਾਮਰਹਿਓਸਾਧੂਰਹਿਓਰਹਿਓਗੁਰਗੋਬਿੰਦ॥ਕਹੁਨਾਨਕਇਹਜਗ
ਤਿਮਹਿਕਿਨੈਜਪਿਓਗੁਰਮੰਤ॥੫੭॥

ਇਓਕੁਗਸਟ ਦਿਸਤੁਨਾਮਸੰਗਤੀਬੋਹੋ॥ਜਿਸੁਸਚੁਸੀਲਸੁਵਰਤੁਸਚੁਕਬਿਜਨਕਲਵਖਾ
ਣਾਵਰਸਨਿਪਰਸਿਐਗੁਰੂਕੇਸਭੁਜਨਮੁਪਰਵਾਣੁ॥ ॥ਅਨਿਅਤ੍ਰਿਜਟਿਸੁਭੁਕਰੈਰੰਗੋ
ਮਾਪਾਸਕਲਿਆਲਿ॥ਕਾਮਕ੍ਰੋਧਅਰੁਲੋਭਮੋਹੁਵਸਿਕਰੈਸਕੋਬਲ॥ਸਦਾਸੁਖਮਨਿ ਤੌਤ
ਖਸਿਆਰਹਖੋਵੈ॥ਗੁਰਨਵਿਨਿਧਿਦਵੀਆਤਿਜਨਮਹਮਕਾਲਖਧੋਵੈ॥ਸੁਕਹੁਕਲਗੁਰੂ
ਦੀਐਆਹਿਸਿਜਹਜਿਸੁਭਾਇ॥ਦਰਸਨਿਪਰਸਿਐਗੁਰੂਕੈਜਨਮਮਰਣੁਦੁਖੁਜਾਇ॥
॥੫੦॥੧॥
ਸਵਯੇਮਹਲੇਤੀਜੇਕੇ॥੩॥ ੧ਓਸਤਿਗੁਰਪ੍ਰਸਾਦਿ॥
ਸੋਈਪੁਰਖੁਸਿਵਰਿ ਸਾਚਾਜਾਕਾਇਕੁਨਾਮੁਅਛਲੁਸੰਸਾਰੇ॥ਜਿਨਿਭਗਤਭਵਜਲਤਾਰੇ

'ਕੱਲ' ਭੱਟ ਦਾ ਨਾਂ ਛਾਪੇ ਵਿਚ 'ਟਲ' ਹੋ ਗਿਆ ਹੈ ਜਦੋਂ ਕਿ ਲਿਖਤੀ ਬੀੜਾਂ ਵਿਚ ਕਲਯ ਹੀ ਹੈ। *(ਲਿਖਤੀ ਬੀੜ ਅਜਾਇਬ ਘਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ)*



ਅਨੰਦਪੁਰ ਵਾਲੇ ਦਮਦਮੇ ਸਾਹਿਬ, ਦਸਮੇਸ਼ ਜੀ ਦੇ ਹਜ਼ੂਰੀ ਲਿਖਾਰੀ ਭਾਈ ਹਰਿਦਾਸ ਵੱਲੋਂ ਲਿਖੀ 'ਆਦਿ ਗ੍ਰੰਥ' ਬੀੜ ਦਾ ਆਖ਼ਰੀ ਪੱਤਰਾ।

*(ਸਿੱਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ)*

ਫੁਨਹੇਮਹਲਾ੫
ਚਉਬੋਲੇਮਹਲਾ੫
ਸਲੋਕਸ੍ਰੀਕਬੀਰਜੀਕੇ
ਸਲੋਕਸੇਖਫਰੀਦਜੀਕੇ
ਸਵਯੇਸ੍ਰੀਮੁਖਬਾਕ੍ਹਮ:੫
ਸਵਯੇਸ੍ਰੀਮੁਖਬਾਕ੍ਹਮ:੫
ਸਵਯੇਕਲ੍ਹਭਟਕੇ
ਸਵਯੇਮਹਲੇਪਹਲੇਕੇ
ਸਵਯੇਮਹਲੇਦੂਜੇਕੇ
ਸਵਯੇਮਹਲੇਤੀਜੇਕੇ
ਸਵਯੇਮਹਲੇਚਉਥੇਕੇ
ਸਵਯੇਮਹਲੇਪੰਜਵੇਕੇ
ਸਲੋਕਵਾਰਾਂਤੇਵਧੀਕ
ਸਲੋਕਮਹਲਾ੧
ਸਲੋਕਮਹਲਾ੩
ਸਲੋਕਮਹਲਾ੪
ਸਲੋਕਮਹਲਾ੫
ਸਲੋਕਮਹਲਾ੯
ਮੁੰਦਾਵਣੀਮਹਲਾ੫

ੴਸਤਿਗੁਰਪ੍ਰਸਾਦਿ॥ਤਤ
ਕਰਾਸਿਰੀਰਾਗਕਾ॥ਰਾਗੁਸਿਰੀ
ਰਾਗੁਮਹਲਾ੧॥ਚਉਪਦੇਘਰੁ੧
੧ ਮੋਤੀਤਮੰਦਰਊਸਰਹਿਰਤਨੀ
੨ ਕੋਟਿਕੋਟੀਮੇਰੀਆਰਜਾ
੩ ਲੇਖੈਬੋਲਣੁਬੋਲਣਾਲੇਖੈ
੪ ਲਬੁਕੁਤਾਕੂੜੁਚੂਹੜਾਠਗਿ

[ਫੋਟੋ—ਲਿਖਤੀ ਬੀੜ ਗੁਰਦੁਆਰਾ ਬਹਾਦਰਪੁਰ ਦੁੱਗ, (ਸੰਗਰੂਰ)]

ਅੰਤ ਫ਼ਾਲਤੂ ਪੱਤਰੇ ਦੇਖ ਕੇ ਆਲਮ ਦੀ ਰਾਗਮਾਲਾ ਤਾਂ ਕਈਆਂ ਰੀਸੋ-ਰੀਸ ਲਿਖ ਛੱਡੀ, ਪਰ ਤਤਕਰੇ ਵਿਚ ਇਸਦੀ ਸੂਚਨਾ ਨਾ ਹੋਣਾ ਦੱਸਦਾ ਹੈ ਕਿ ਇਹ ਪਿੱਛੋਂ ਪਾਈ ਗਈ। ਕਈ ਬੀੜਾਂ ਵਿਚ ਹੈ ਹੀ ਨਹੀਂ।

# ਪ੍ਰਸਤਾਵਨਾ

## ਧਰਮ-ਗ੍ਰੰਥ ਤੇ ਬਾਣੀ ਦੀ ਪਰੰਪਰਾ

ਭਾਰਤੀ ਅਧਿਆਤਮਕ ਤੇ ਧਾਰਮਿਕ ਗ੍ਰੰਥਾਂ ਦੀ ਪਰੰਪਰਾ ਬੜੀ ਪੁਰਾਣੀ ਤੇ ਅਮੀਰ ਹੈ। ਲਗਭਗ ਪੰਜ ਹਜ਼ਾਰ ਵਰ੍ਹੇ ਤੋਂ ਰਿਸ਼ੀਆਂ ਮੁਨੀਆਂ, ਤੱਤ ਗਿਆਨੀਆਂ, ਸਿੱਧਾਂ ਨਾਥਾਂ, ਸੂਫ਼ੀਆਂ, ਸੰਤਾਂ, ਗੁਰੂਆਂ ਪੀਰਾਂ ਅਤੇ ਦਰਵੇਸ਼ਾਂ ਫ਼ਕੀਰਾਂ ਇਸ ਲੜੀ ਨੂੰ ਨਿਰੰਤਰ ਜਾਰੀ ਰੱਖਿਆ। ਜਿਥੇ ਇਨ੍ਹਾਂ ਮਹਾਤਮਾਵਾਂ ਆਪਣੇ ਅਨੁਭਵ ਤੇ ਸਮੇਂ ਦੀ ਸ਼ੈਲੀ ਅਨੁਸਾਰ ਪਰਮਤੱਤ ਦਾ ਵਿਵੇਚਨ ਕੀਤਾ ਹੈ, ਉਥੇ ਨਾਲ ਨਾਲ ਮਨੁੱਖ ਲਈ ਆਚਾਰ-ਸੰਹਿਤਾ ਦਾ ਵਿਧਾਨ ਸਿਰਜ ਕੇ ਮਾਨਵ ਸੰਸਕ੍ਰਿਤੀ ਦਾ ਮਾਰਗ-ਪ੍ਰਦਰਸ਼ਨ ਵੀ ਕੀਤਾ ਹੈ। ਪਦਾਰਥਕ ਵਿਕਾਸ ਤੇ ਪਰਮਾਰਥਕ ਉੱਨਤੀ ਨਾਲ ਮਨੁੱਖੀ ਦ੍ਰਿਸ਼ਟੀ ਅਤੇ ਇਸ ਦੇ ਪ੍ਰਗਟਾਵੇ ਦੀ ਸ਼ੈਲੀ ਬਦਲਦੀ ਰਹੀ ਹੈ। ਇਸ ਦੈਵੀ ਗਿਆਨ ਦਾ ਪ੍ਰਕਾਸ਼ ਉਹੋ ਲੋਕ ਕਰਦੇ ਸਨ ਜਿਨ੍ਹਾਂ ਦਾ ਪਰਾਸਰੀਰਕ ਅਨੁਭਵ ਹੁੰਦਾ ਸੀ ਤੇ ਫਿਰ ਉਹ ਅਭਿਵਿਅੰਜਨਾ ਸ਼ੈਲੀ ਉਹ ਵਰਤਦੇ ਸਨ ਜੋ ਉਸ ਦੇਸ਼ ਕਾਲ ਵਿਚ ਪ੍ਰਚੱਲਤ ਹੁੰਦੀ ਸੀ। ਪ੍ਰਾਚੀਨ ਵੇਦਿਕ ਮੰਤ੍ਰਾਂ ਦੇ ਸੰਕਲਪ ਕੁਝ ਹੋਰ ਤਰ੍ਹਾਂ ਹਨ ਤੇ ਯਹੂਦੀ ਧਰਮ-ਗ੍ਰੰਥ ਹੋਰ ਤਰ੍ਹਾਂ ਗੱਲ ਕਰਦੇ ਹਨ ਲੇਕਿਨ ਪਰਮਤੱਤ ਦੇ ਅਹਿਸਾਸ ਤੇ ਮਨੁੱਖੀ ਆਚਾਰ ਵਿਧੀ ਵਿਚ ਕੋਈ ਬਹੁਤਾ ਅੰਤਰ ਨਹੀਂ। ਭਾਰਤ ਦੇ ਧਾਰਮਿਕ ਸਾਹਿਤ ਨੂੰ ਹੀ ਲੈ ਲਓ, ਇਸ ਵਿਚ ਵਿਵਿਧਤਾ ਹੈ, ਵਿਚਾਰਾਂ ਦਾ ਭੇਦ ਹੈ, ਵਿਧੀਆਂ ਦਾ ਫ਼ਰਕ ਹੈ, ਪਰ ਆਦਰਸ਼ ਇੱਕੋ ਹੈ ਕਿ ਮਨੁੱਖ ਨੂੰ ਪਰਮ ਸ੍ਰੇਸ਼ਟਤਾ ਵੱਲ ਕਿਵੇਂ ਲਿਜਾਇਆ ਜਾ ਸਕਦਾ ਹੈ। ਇਸ ਆਦਰਸ਼-ਪ੍ਰਾਪਤੀ ਲਈ ਦ੍ਰਿਸ਼ਟੀਕੋਣਾਂ ਤੇ ਸਾਧਨਾ-ਮਾਰਗਾਂ ਦਾ ਭਿੰਨ ਭਿੰਨ ਹੋਣਾ ਕੋਈ ਅਸਚਰਜਤਾ ਵਾਲੀ ਗੱਲ ਨਹੀਂ। ਇਸੇ ਵਿਭਿੰਨਤਾ ਨੇ ਤਾਂ ਅਨੰਤ ਭਾਂਤ ਦਾ ਸਾਹਿਤ ਸਿਰਜਿਆ ਹੈ। ਅਨੇਕਾਂ ਧਰਮ-ਗ੍ਰੰਥ ਬਣੇ ਤੇ ਅਨੇਕਾਂ ਉਨ੍ਹਾਂ ਦੀ ਵਿਆਖਿਆ ਵਿਚ ਹੋਰ ਗ੍ਰੰਥ ਲਿਖੇ ਗਏ, ਜਿਨ੍ਹਾਂ ਦੀ ਗਿਣਤੀ ਸੈਂਕੜਿਆਂ ਵਿਚ ਹੈ। ਭਾਸ਼ਾ ਦੀ ਦ੍ਰਿਸ਼ਟੀ ਤੋਂ ਅਸੀਂ ਇਸ ਨੂੰ ਦੋ ਭਾਗਾਂ ਵਿਚ ਵੰਡ ਸਕਦੇ ਹਾਂ—ਪ੍ਰਾਚੀਨ ਧਰਮ-ਗ੍ਰੰਥ ਤੇ ਨਵੀਨ ਧਰਮ-ਗ੍ਰੰਥ। ਪ੍ਰਾਚੀਨ ਭਾਰਤੀ ਗ੍ਰੰਥ ਬਹੁਤੇ ਸੰਸਕ੍ਰਿਤ, ਪਾਲੀ ਜਾਂ ਪ੍ਰਾਕ੍ਰਿਤ ਵਿਚ ਹਨ ਅਤੇ ਨਵੀਨ, ਸਾਡੀਆਂ ਆਧੁਨਿਕ ਬੋਲੀਆਂ ਵਿਚ।

## ਪ੍ਰਾਚੀਨ ਧਰਮ-ਗ੍ਰੰਥ

1. **ਹਿੰਦੂ ਗ੍ਰੰਥ**—ਸਭ ਤੋਂ ਪੁਰਾਤਨ ਹਿੰਦੂ ਗ੍ਰੰਥ ਹਨ ਜੋ ਤਿੰਨ ਭਾਗਾਂ ਵਿਚ ਵੰਡੇ ਹੋਏ ਹਨ—ਸੰਹਿਤਾ, ਬ੍ਰਾਹਮਣ ਅਤੇ ਆਰਣਯਕ। ਸੰਹਿਤਾ ਮੰਤ੍ਰਾਂ ਦੇ ਸਮੂੰਹ ਨੂੰ ਕਹਿੰਦੇ ਹਨ। ਬ੍ਰਾਹਮਣ ਗ੍ਰੰਥਾਂ ਵਿਚ ਯੱਗ ਆਦਿ ਕਰਮ-ਕਾਂਡਾਂ ਦਾ ਵਰਣਨ ਹੈ। ਆਰਣਯਕਾਂ

ਵਿਚ ਬਨਵਾਸੀ ਜੀਵਨ ਬਸਰ ਕਰਨ ਦੀਆਂ ਵਿਧੀਆਂ 'ਤੇ ਚਾਨਣ ਹੈ। ਇਨ੍ਹਾਂ ਦਾ ਅੰਤਮ ਭਾਗ ਉਪਨਿਸ਼ਦ ਹਨ, ਇਨ੍ਹਾਂ ਵਿਚ ਆਤਮ-ਗਿਆਨ ਬਾਰੇ ਵਿਸ਼ੇਸ਼ ਵਿਚਾਰ ਹੈ।

ਸੰਹਿਤਾ ਚਾਰ ਹਨ, ਇਹ ਇਸ ਲਈ ਕਿ ਉਸ ਸਮੇਂ ਯੱਗ ਹੀ ਸਾਰਾ ਧਰਮ-ਕਰਮ ਸੀ ਤੇ ਯੱਗ ਲਈ ਚਾਰ ਪਰੋਹਤ ਚਾਹੀਦੇ ਹਨ—ਹੋਤਾ, ਉਦਗਾਤਾ, ਅਧਵ੍ਯੂ ਤੇ ਬ੍ਰਹਮਾ। ਹੋਤਾ ਮੰਤ੍ਰ ਪੜ੍ਹ ਕੇ ਦੇਵਤਿਆਂ ਨੂੰ ਪੁਕਾਰਦਾ ਸੀ; ਉਦਗਾਤਾ ਸੁਰ ਤਾਲ ਵਿਚ ਮੰਤ੍ਰ ਗਾਉਂਦਾ ਸੀ; ਯੱਗ ਦੀਆਂ ਵਿਧੀਆਂ ਨਿਭਾਉਣ ਦੀ ਜ਼ਿੰਮੇਵਾਰੀ ਅਧਵ੍ਯੂ ਦੀ ਸੀ ਤੇ ਬ੍ਰਹਮਾ ਸਾਰੇ ਯੱਗ ਦਾ ਆਮ ਨਿਗਰਾਨ ਸੀ। ਇਨ੍ਹਾਂ ਚਾਰ ਪਰੋਹਤਾਂ ਦੇ ਹਿਸਾਬ ਨਾਲ ਮੰਤ੍ਰਾਂ ਦੇ ਚਾਰ ਭਾਗ ਬਣਾਏ ਗਏ ਜੋ ਚਾਰ ਵੇਦ ਕਹਾਉਂਦੇ ਹਨ।

ਵੇਦ— ਰਿਗ, ਸਾਮ, ਯਜੁਰ, ਅਥਰਵ।

ਬ੍ਰਾਹਮਣ— ਐਤਰੇਯ, ਕੌਸ਼ੀਤਕੀ, ਤੈਤ੍ਰੀਯ, ਸ਼ਤਪਥ, ਤਾਂਡਯ, ਅਦਭੁਤ ਮੰਤ੍ਰ, ਛਾਂਦੋਗਯ ਤੇ ਗੋਪਥ ਆਦਿ।

ਉਪਨਿਸ਼ਦ— ਇਨ੍ਹਾਂ ਦੀ ਗਿਣਤੀ 108 ਤਕ ਦੱਸੀ ਗਈ ਹੈ, ਮੁਖ ਇਹ ਹਨ— ਈਸ, ਕੇਨ, ਕਠ, ਪ੍ਰਸ਼ਨ, ਮੁੰਡਕ, ਮਾਂਡੂਕਯ, ਬ੍ਰਿਹਦਾਰਣਯਕ, ਤੈਤ੍ਰੀਯ, ਐਤਰੇਯ, ਛਾਂਦੋਗਯ, ਸ੍ਵੇਤਾਸ੍ਵਤਰ।

ਖਟ ਦਰਸ਼ਨ— ਨਯਾਯ ਸੂਤ੍ਰ, ਵੈਸ਼ੇਸਿਕ ਸੂਤ੍ਰ, ਸਾਂਖਯ ਸੂਤ੍ਰ, ਯੋਗ ਸੂਤ੍ਰ, ਮੀਮਾਂਸਾ ਸੂਤ੍ਰ, ਤੇ ਬ੍ਰਹਮ ਸੂਤ੍ਰ।

ਸੂਤ੍ਰ— ਸ੍ਰੌਤ ਸੂਤ੍ਰ, ਗ੍ਰਿਹਯ ਸੂਤ੍ਰ, ਧਰਮ ਸੂਤ੍ਰ ਆਦਿ।

ਪੁਰਾਣ— ਵਿਸ਼ਣੂ, ਪਦਮ, ਬ੍ਰਹਮ, ਸ਼ਿਵ, ਭਾਗਵਤ, ਨਾਰਦ, ਮਾਰਕੰਡੇਯ, ਅਗਨਿ, ਬ੍ਰਹਮਵੈਵਰਤ, ਲਿੰਗ, ਵਾਰਾਹ, ਸਕੰਦ, ਵਾਮਨ, ਕੂਰਮ, ਮਤਸਯ, ਬ੍ਰਹਿਮਾਂਡ, ਗਰੁੜ ਤੇ ਭਵਿਸ਼ਯ।

ਸਿੰਮ੍ਰਿਤੀਆਂ— ਮਨੂ, ਯਾਗਯਵਲਕ, ਪਰਾਸ਼ਰ, ਲਘੁ ਅਤ੍ਰਿ, ਬ੍ਰਿਧ ਅਤ੍ਰਿ, ਵਿਸ਼ਣੂ, ਹਾਰੀਤ, ਔਸ਼ਨਸ, ਔਸ਼ਨਸ ਸੰਹਿਤਾ, ਆਂਗਰਸ, ਯਮ ਅਪਸਤੰਬ, ਸੰਵਰਤ, ਕਾਤਯਾਯਨ, ਬ੍ਰਿਹਸਪਤਿ, ਵਯਾਸ, ਸੰਖ, ਲਿਖਿਤ, ਦਖ੍ਯ, ਗੌਤਮ, ਬ੍ਰਿਧ ਗੌਤਮ, ਸ਼ਾਂਤਪੜ, ਵਾਸ਼ਿਸ਼ਠ, ਪੁਲਸਤਯ, ਬੁੱਧ, ਕਸ਼ਯਪ ਤੇ ਨਾਰਦ।

2. **ਬੋਧੀ ਗ੍ਰੰਥ**—ਬੁਧ ਮਤ ਦੇ ਗ੍ਰੰਥ-ਸਮੂੰਹ ਦਾ ਨਾਂ ਤ੍ਰਿਪਿਟਕ ਹੈ। ਇਹ ਪਾਲੀ ਵਿਚ ਹਨ। ਪਿਟਕ, ਪਿਟਾਰੀ ਨੂੰ ਕਹਿੰਦੇ ਹਨ, ਪੁਰਾਣੇ ਜ਼ਮਾਨੇ ਵਿਚ ਇਹ ਧਾਰਮਿਕ ਸਾਹਿਤ ਤਿੰਨ ਪਟਾਰੀਆਂ ਵਿਚ ਵੰਡਿਆ ਹੋਇਆ ਸੀ—ਸੁੱਤ, ਬਿਨਯ ਤੇ ਅਭਿਧੰਮ।

(ੳ) ਸੁੱਤ ਵਿਚ ਪੰਜ ਨਿਕਾਯ ਹਨ :

1. ਦੀਘ ਨਿਕਾਯ 34 ਸੁੱਤ (ਸੂਤ੍ਰ)
2. ਮੱਝਮ ਨਿਕਾਯ 152
3. ਸੰਜੁਤ ਨਿਕਾਯ 56 (7762 ਸੁੱਤ)
4. ਅੰਗੁੱਤਰ ਨਿਕਾਯ 11 ਨਿਪਾਤ (9557 ਸੁੱਤ)
5. ਖੁੱਦਕ ਨਿਕਾਯ 15 ਪੁਸਤਕਾਂ

ਇਹ 15 ਪੁਸਤਕਾਂ ਇਸ ਪ੍ਰਕਾਰ ਹਨ :

ਖ਼ੁੱਦਕ ਪਾਠ, ਧੰਮ ਪਦ, ਉਦਾਨ, ਇਤਿਬੁਤਕ, ਸੁੱਤ ਨਿਪਾਤ, ਵਿਮਾਨ ਵਥੁ, ਪੇਤ ਵਥੁ, ਥੇਰ ਗਾਥਾ (ਭਿੱਖੂ-ਗੀਤ), ਥੇਰੀ ਗਾਥਾ (ਭਿੱਖੂਣੀ-ਗੀਤ), ਜਾਤਕ (547 ਕਹਾਣੀਆਂ), ਨਿਦੇਸ, ਪਟਿਸੰਭਿਦਾ, ਮੱਗ ਅਪਦਾਨ, ਬੁੱਧ-ਬੰਸ (24 ਬੁੱਧਾਂ ਦੀ ਕਹਾਣੀ) ਚਰਯਾ ਪਿਟਕ (ਗੌਤਮ ਬੁੱਧ ਦੇ ਪਿਛਲੇ ਜਨਮਾਂ ਦੀ ਕਥਾ)।

(ਅ) ਬਿਨਯ ਪਿਟਕ ਦੇ ਭਾਗ ਇਹ ਹਨ :

| | | |
|---|---|---|
| 1. | ਸੁੱਤ ਵਿਭੰਗ | (ੳ)—ਭਿੱਖੂ ਵਿਭੰਗ, (ਅ)—ਭਿੱਖੂਣੀ ਵਿਭੰਗ |
| 2. | ਖੰਧਕ | ਮਹਾਂ ਵੱਗ, ਚੁੱਲ ਵੱਗ |
| 3. | ਪਰਿਵਾਰ | (ਪਰਿਸ਼ਿਸਟ) |

ਵਿਭੰਗਾਂ ਵਿਚ ਭਿੱਖੂਆਂ ਦੀ ਰਹਿਤ ਮਰਯਾਦਾ ਦਾ ਵਿਧਾਨ ਹੈ ਤੇ ਖੰਧਕਾਂ ਵਿਚ ਸੰਘ (ਜਥੇਬੰਦੀ) ਦੇ ਨਿਯਮ ਹਨ।

(ੲ) ਅਭਿਧੰਮ ਪਿਟਕ—ਇਸ ਵਿਚ 7 ਰਚਨਾਵਾਂ ਹਨ ਜਿਨ੍ਹਾਂ ਵਿਚ ਬਧੀ ਸ਼ਾਸਤ੍ਰਾਰਥ ਅੰਕਿਤ ਹਨ। ਧੰਮ ਸੰਗ੍ਰਨੀ, ਵਿਭੰਗ, ਧਾਤੂ ਕਥਾ, ਪੁੱਗਲ-ਪੰਞੱਤਿ, ਕਥਾਵੱਥੂ, ਯਮਕ, ਪੱਠਾਨ।

3. **ਜੈਨ ਗ੍ਰੰਥ**—ਜੈਨ ਗ੍ਰੰਥਾਵਲੀ ਵਧੇਰੇ ਅਰਧ ਮਾਗਧੀ ਪ੍ਰਾਕ੍ਰਿਤ ਵਿਚ ਹੈ ਤੇ ਇਸ ਵਿਚ ਇਹ 45 ਗ੍ਰੰਥ ਗਿਣੇ ਜਾਂਦੇ ਹਨ—11 ਅੰਗ, 12 ਉਪਾਂਗ, 10 ਪ੍ਰਕੀਰਣਕ, 6 ਛੰਦ ਸੂਤ੍ਰ, 4 ਮੂਲ ਸੂਤ੍ਰ ਤੇ 2 ਹੋਰ।

11 ਅੰਗ—ਆਯਾਰੰਗ ਸੁੱਤ, ਸੂਯਗਡੰਗ, ਠਾਣਾਂਗ, ਸਮਵਾਯਾਂਗ, ਭਗਵਤੀ ਵਿਯਾਹਣੱਤਿ, ਨਾਯਾ ਧੰਮ ਕਹਾਓ, ਉਵਾਸਗ ਦਸਾਓ, ਅੰਤਗ ਦਸਾਓ, ਅਣੁਤਰੋ ਵਵਾਇਯ ਦਸਾਓ, ਪਣਹਵਾ-ਗਰਣਾਈ, ਵਿਵਾਗਸੁਯੰ। 12ਵਾਂ ਅੰਗ ਦਿੱਠਿਵਾਯ ਅਪ੍ਰਾਪਤ ਹੈ।

12 ਉਪਾਂਗ—ਉਪਵਾਇਯ, ਰਾਯਪਸੇਣਇਜੱ, ਜੀਵਾਭਿਗਮ, ਪੰਨਵਣਾ, ਸੂਰ ਪਣੱਤਿ, ਜੰਬੂਦ੍ਵੀਪ ਪਣੱਤਿ, ਚੰਦ੍ਰ ਪਣੱਤਿ, ਨਿਰਯਾਵਲੀ, ਕੱਪਾਬਡੰਸਿਆਓ, ਪੁੱਫ ਚੂਲਿਆਓ, ਬਣਹਿ ਦਸਾਓ।

10 ਪ੍ਰਕੀਰਣਕ—ਚਉ ਸਰਣ, ਆਉਰ ਪੱਚਖਾਣ, ਭੱਤ ਪਰਿਣਾ, ਸੰਥਾਰ, ਤੰਡੁਲ ਵੇਯਾਲਿਯ, ਚੰਦਾਵਿਜਯ, ਦੇਵਿੰਦ ਥਅ, ਗਣਿ ਵਿੱਜਾ, ਮਹਾਂ ਪੱਚਖਾਣ, ਬੀਰਥੱਅ।

6 ਛੇਦ ਸੂਤ੍ਰ—ਨਿਸੀਹ, ਮਹਾਂ ਨਿਸੀਹ, ਬਿਵਹਾਰ, ਆਚਾਰ ਦਸਾਓ, ਕੱਪ, ਪੰਚ ਕੱਪ।

4 ਮੂਲ ਸੂਤ੍ਰ—ਉਤਰਾਂਝਾਯ, ਅਵਸਯਨ, ਦਸਵੇਆਲਿਯ, ਪਿੰਡ ਨਿਜੁਤਿ।

2 ਹੋਰ—ਨੰਦੀ ਸੁੱਤ ਤੇ ਅਣੁਯੋਗਦਾਰ।

4. **ਤੰਤ੍ਰ ਗ੍ਰੰਥ**—ਤੰਤ੍ਰ ਗ੍ਰੰਥਾਂ ਨੂੰ 'ਆਗਮ' ਕਿਹਾ ਜਾਂਦਾ ਹੈ ਤੇ ਵੇਦਾਂ ਨੂੰ ਨਿਗਮ। ਨਿਗਮ ਗਿਆਨ-ਪ੍ਰਧਾਨ ਹਨ ਤੇ ਆਗਮ ਕ੍ਰਿਆ-ਕਰਮ ਪ੍ਰਧਾਨ। ਇਸ ਕ੍ਰਿਆ ਕਰਮ ਨੂੰ ਅਸ਼ਲੀਲ ਹੋਣ ਕਾਰਣ ਗੁਪਤ ਰੱਖਿਆ ਜਾਂਦਾ ਰਿਹਾ ਹੈ ਤੇ ਇਹ ਲਿਖਤ ਵਿਚ ਘੱਟ ਆਇਆ ਹੈ। ਚੂੰਕਿ ਕਿਸੇ ਸਮੇਂ ਤਾਂਤ੍ਰਿਕ ਪ੍ਰਭਾਵ ਸਾਰੇ ਹੀ ਸੀ, ਇਸ ਕਰਕੇ ਬ੍ਰਾਹਮਣ

ਤੰਤ੍ਰ, ਜੈਨ ਤੰਤ੍ਰ, ਬੋਧ ਤੰਤ੍ਰ ਵੱਖ ਵੱਖ ਹਨ। ਸ਼ਾਕਤ ਤੰਤ੍ਰ ਮੁਖ ਹਨ। ਸਤੋ ਗੁਣੀ ਆਗਮ ਤੰਤ੍ਰ ਰਜੋਗੁਣੀ 'ਯਾਮਲ' ਤੇ ਤਮੋਗੁਣੀ ਆਗਮ 'ਡਾਮਰ' ਕਹਾਉਂਦੇ ਹਨ।

ਕੁਝ ਨਾਂ ਇਸ ਪ੍ਰਕਾਰ ਹਨ—ਗੁਹਯ ਸਿੱਧਿ, ਪ੍ਰਗਯੋਪਾਯ ਵਿਨਿਸ਼ਯ ਸਿੱਧਿ, ਗਿਆਨ ਸਿੱਧਿ। ਕੁਲਾਰਣਵ ਤੰਤ੍ਰ, ਵਾਮਿਕੇਸ੍ਵਰ ਤੰਤ੍ਰ, ਸਰਬੋਲਾਂਸ ਤੰਤ੍ਰ, ਕੌਲਾਵਲੀ ਤੰਤ੍ਰ, ਮੇਰੂ ਤੰਤ੍ਰ, ਕੁਲਚੂੜਾਮਣਿ, ਤੰਤ੍ਰ ਰਾਜ, ਸ਼ਕਤੀ ਸੰਗਮ ਤੰਤ੍ਰ, ਗਿਆਨਾਰਣਵ, ਕਾਲੀ ਬਿਲਾਸ, ਦਖਿਣਾ ਮੂਰਤੀ ਸੰਹਿਤਾ, ਸੌਂਦ੍ਰਯ ਲਹਿਰੀ, ਕਾਮਕਲਾ ਵਿਲਾਸ, ਮਹਾਂਕਾਲ ਸੰਹਿਤਾ, ਮਹਾਂ ਨਿਰਬਾਣ ਤੰਤ੍ਰ, ਕੌਲ ਗਿਆਨ ਨਿਰਣਯ, ਕੌਲਾਵਲੀ ਨਿਰਣਯ ਆਦਿ।

ਇਸ ਤੋਂ ਇਲਾਵਾ ਪਾਰਸੀਆਂ ਦਾ ਧਰਮ-ਗ੍ਰੰਥ 'ਜ਼ੰਦਾਵਸਤਾ', ਯਹੂਦੀਆਂ ਦਾ 'ਤੌਰੇਤ', ਈਸਾਈਆਂ ਦਾ 'ਬਾਇਬਲ' ਤੇ ਮੁਸਲਮਾਨਾਂ ਦਾ 'ਕੁਰਾਨ' ਪ੍ਰਸਿੱਧ ਹੈ।

## ਨਵੀਨ ਧਰਮ-ਗ੍ਰੰਥ

ਪ੍ਰਾਚੀਨ ਧਰਮ-ਗ੍ਰੰਥ ਵਧੇਰੇ ਸੰਸਕ੍ਰਿਤ ਵਿਚ ਸਨ ਜਾਂ ਫਿਰ ਪਾਲੀ ਤੇ ਪ੍ਰਾਕ੍ਰਿਤ ਵਿਚ। ਸਮੇਂ ਨਾਲ ਭਾਸ਼ਾ ਦੀ ਰੂਪ ਰੇਖਾ ਬਦਲ ਗਈ ਤੇ ਇਹ ਸਾਰੇ ਗ੍ਰੰਥ ਕੇਵਲ ਅਧਿਐਨਸ਼ੀਲ ਵਿਅਕਤੀ ਵਿਸ਼ੇਸ਼-ਮਾਤ੍ਰ ਲਈ ਰਹਿ ਗਏ। ਮੁਸਲਿਮ ਸੱਤਾ ਪ੍ਰਵੇਸ਼ ਨਾਲ ਸਾਡੀਆਂ ਬੋਲੀਆਂ ਦਾ ਕਾਇਆ ਕਲਪ ਹੋ ਕੇ ਸੰਜੋਗਾਤਮਕ ਤੋਂ ਵਿਜੋਗਾਤਮਕ ਰੂਪ ਬਣਿਆ ਤੇ ਦਸਵੀਂ ਸਦੀ ਤੋਂ ਆਧੁਨਿਕ ਭਾਸ਼ਾਵਾਂ ਦਾ ਮੁਹਾਂਦਰਾ ਨਿਖਰਨਾ ਸ਼ੁਰੂ ਹੋਇਆ। ਪੁਰਾਤਨ ਧਰਮ ਗ੍ਰੰਥਾਂ ਵਿਚ ਪਰਮਾਰਥਕ ਵਿਚਾਰ ਦੀ ਵਸਤੂ ਤਾਂ ਸੀ ਪ੍ਰੰਤੂ ਉਸ ਨੂੰ ਸਮੇਂ ਅਨੁਸਾਰ ਨਵੀਂ ਬੋਲੀ ਤੇ ਨਵੀਂ ਸ਼ੈਲੀ ਵਿਚ ਰਚਣ ਦੀ ਲੋੜ ਸੀ, ਜਿਸ ਨੂੰ ਸਿੱਧਾਂ, ਨਾਥਾਂ ਤੇ ਸਾਧਾਂ ਸੰਤਾਂ ਨੇ ਪੂਰਿਆਂ ਕੀਤਾ। ਜਦੋਂ ਮੁਸਲਿਮ ਹਮਲਾਵਰ ਆਏ ਤਾਂ ਹਿੰਦ ਵਿਚ ਦੋ ਵਿਚਾਰਾਂ ਦੀ ਟੱਕਰ ਜਾਰੀ ਸੀ—ਇਕ ਸੀ ਬ੍ਰਾਹਮਣ ਸੰਸਕ੍ਰਿਤੀ, ਦੂਜੀ ਸੀ ਸ੍ਰਮਣ ਸੰਸਕ੍ਰਿਤੀ। ਬ੍ਰਾਹਮਣ ਵੇਦਾਂ ਦੇ ਮੁੱਦਈ ਸਨ। ਬ੍ਰਾਹਮਣ ਵਰਣ ਦੀ ਸ੍ਰੇਸ਼ਟਤਾ ਪ੍ਰਚਾਰਦੇ ਤੇ ਜਾਤ ਪਾਤ ਦੀ ਮਰਯਾਦਾ ਮੰਨਦੇ ਸਨ। ਲੇਕਿਨ ਸ੍ਰਮਣ ਸੰਸਕ੍ਰਿਤੀ ਵੇਲੇ ਜੈਨੀ ਬੋਧੀ ਤਿੰਨੇ ਗੱਲਾਂ ਤੋਂ ਇਨਕਾਰੀ ਸਨ। ਨਾ ਉਹ ਵੇਦਾਂ ਅਤੇ ਬ੍ਰਾਹਮਣਾਂ ਦੀ ਵਡਿਆਈ ਮੰਨਦੇ ਸਨ ਤੇ ਨਾ ਹੀ ਜਾਤ ਪਾਤ ਦੀ ਵੰਡ। ਬ੍ਰਾਹਮਣੀ ਕਰਮ-ਕਾਂਡ ਤਾਂ ਕਿਸ ਮੰਨਣੇ ਸਨ। ਪਿੱਛੋਂ ਸਾਕਤ ਵੀ ਇਨ੍ਹਾਂ ਨਾਲ ਰਲ ਗਏ। ਜਦੋਂ ਇਸਲਾਮ ਮਜ਼੍ਹਬ ਵਾਲੇ ਆਏ ਤਾਂ ਉਨ੍ਹਾਂ ਵੀ ਵੇਦਾਂ ਤੇ ਬ੍ਰਾਹਮਣਾਂ ਦੇ ਬਹੁਦੇਵਵਾਦ ਨੂੰ ਅਪਰਵਾਣ ਕੀਤਾ ਤੇ ਜਾਤ ਪਾਤ ਨੂੰ ਫ਼ਜ਼ੂਲ ਦੱਸਿਆ। ਅਜੇਹੀ ਜੁਗਗਰਦੀ ਨੇ ਨਵੇਂ ਵਿਚਾਰਾਂ ਤੇ ਨਵੇਂ ਦ੍ਰਿਸ਼ਟੀਕੋਣਾਂ ਨੂੰ ਸਾਹਮਣੇ ਲਿਆ ਕੇ ਨਵੇਂ ਯੁਗ ਦੀ ਬੁਨਿਆਦ ਰੱਖੀ। ਪਹਿਲੀ ਗੱਲ ਤਾਂ ਸਾਫ਼ ਹੈ ਕਿ ਪੁਰਾਣੀ ਭਾਸ਼ਾ ਲੋਕਾਂ ਲਈ ਬਿਲਕੁਲ ਓਪਰੀ ਹੋ ਗਈ ਸੀ। ਦੂਜੀ ਗੱਲ, ਸਿਧਾਂਤਕ ਜਾਗ੍ਰਤੀ ਵੀ ਅੰਗੜਾਈ ਲੈ ਰਹੀ ਸੀ, ਜਿਸਦਾ ਕਿਸੇ ਨਾ ਕਿਸੇ ਰੂਪ ਵਿਚ ਪ੍ਰਕਾਸ਼ ਹੋਣਾ ਹੀ ਸੀ। ਇਸ ਲਈ ਨਵੀਨ ਵਿਚਾਰ, ਨਵੀਂ ਸਾਧਨਾ ਤੇ ਨਵੀਂ ਬੋਲ ਬਾਣੀ ਲੈ ਕੇ ਇਹ ਸਿੱਧ, ਨਾਥ ਤੇ ਸਾਧ ਸੰਤ ਅੱਗੇ ਆਏ। ਬਾਣੀ ਇਨ੍ਹਾਂ ਦਾ ਸ਼ਿੰਗਾਰ ਸੀ ਅਤੇ ਇਹ ਬਾਣੀ ਦਾ:

ਨਗਰ ਸੋਭੰਤਿ ਜਲ ਮੂਲ ਬਿਰਖਾ, ਸਭਾ ਸੋਭੰਤਿ ਬਹੁ ਪੰਡਿਤ ਪੁਰਖਾ।
ਰਾਜਾ ਸੋਭੰਤਿ ਦਲ ਪ੍ਰਵਾਣੀ, ਸਿਧਾ ਸੋਭੰਤਿ ਸੁਧਿ ਬੁਧਿ ਕੀ ਬਾਣੀ।

## ਬਾਣੀ ਪਰੰਪਰਾ

ਸੋ ਇਹ ਬਾਣੀ ਦੀ ਪਰੰਪਰਾ ਪੰਜ ਰੂਪਾਂ ਵਿਚ ਮਿਲਦੀ ਹੈ:

1. ਸਿੱਧ ਬਾਣੀ; 2. ਨਾਥ ਬਾਣੀ; 3. ਭਗਤ ਬਾਣੀ; 4. ਗੁਰੂ-ਬਾਣੀ; 5. ਸੰਤ ਬਾਣੀ।

1. **ਸਿੱਧ ਬਾਣੀ**—ਧਰਮ-ਸਾਧਨਾ ਦੁਆਰਾ ਸਿੱਧੀ ਪ੍ਰਾਪਤ ਕਰਨ ਵਾਲਾ ਪੁਰਸ਼ ਸਿੱਧ ਹੈ। ਬੁੱਧ ਮਤ ਵਿਚ 'ਬੁੱਧ' ਤੇ 'ਸਿੱਧ' ਉੱਚੇ ਮਾਨਵ ਦੀਆਂ ਪਦਵੀਆਂ ਹਨ, ਜਿਨ੍ਹਾਂ ਨੂੰ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ। ਗੁਰੂ ਨਾਨਕ ਸਾਹਿਬ ਨੇ ਜਪੁ ਵਿਚ ਇਨ੍ਹਾਂ ਦਾ ਕਈ ਥਾਂ ਚਰਚਾ ਕੀਤਾ ਹੈ, ਖ਼ਾਸ ਕਰ ਕੇ ਸਿੱਧ ਦਾ:

**'ਸੁਣਿਐ ਸਿਧ ਪੀਰ ਸੁਰਿ ਨਾਥ॥'**

**'ਆਖਹਿ ਈਸਰ ਆਖਹਿ ਸਿਧ॥ ਆਖਹਿ ਕੇਤੇ ਕੀਤੇ ਬੁਧ॥'**

**'ਕੇਤੇ ਸਿਧ ਬੁਧ ਨਾਥ ਕੇਤੇ... ॥'** *(ਜਪੁਜੀ)*

ਬੁੱਧ ਧਰਮ ਦੇ ਦੋ ਮੁੱਖ ਸੰਪ੍ਰਦਾ ਸਨ—ਹੀਨਯਾਨ ਤੇ ਮਹਾਂਯਾਨ। ਮਹਾਂਯਾਨ ਵਾਲੇ ਆਪਣੇ ਆਪ ਨੂੰ 'ਵੱਡਾ ਬੋਹਥ' ਦੱਸਦੇ ਹਨ ਜੋ ਸਭ ਦੇ ਪਾਰ ਉਤਾਰੇ ਲਈ ਸੀ। ਇਹ ਮਹਾਂਯਾਨੀ ਸਾਧਕ, ਤਾਂਤ੍ਰਿਕ ਪ੍ਰਭਾਵ ਹੇਠ ਆ ਕੇ ਬੱਜ੍ਰਯਾਨੀ ਕਹਿਲਾਏ। ਤਾਂਤ੍ਰਿਕ ਸਾਧਨਾ ਵਿਚ ਸਾਕਤਾਂ ਦੇ ਚਾਰ ਅਚਾਰ ਪ੍ਰਧਾਨ ਸਨ—ਵਾਮਾਚਾਰ, ਦੱਖਣਾਚਾਰ, ਸਿਧਾਂਤਾਚਾਰ ਤੇ ਕੌਲਾਚਾਰ। ਕੌਲਾਚਾਰ ਸਭ ਤੋਂ ਸ੍ਰੇਸ਼ਟ ਸੀ। ਕੁਲ—ਸ਼ਕਤੀ ਨੂੰ ਕਹਿੰਦੇ ਹਨ ਤੇ ਅਕੁਲ—ਸ਼ਿਵ ਨੂੰ। ਕੁਲ ਦੁਆਰਾ ਅਕੁਲ ਨਾਲ ਸੰਬੰਧ ਥਾਪਣਾ ਹੀ ਕੌਲ ਮਤ ਹੈ। ਉਨ੍ਹਾਂ ਦੇ ਖ਼ਿਆਲ ਅਨੁਸਾਰ ਕੁੰਡਲਨੀ, ਸ਼ਕਤੀ ਦਾ ਰੂਪ ਧਾਰ ਕੇ ਅੰਦਰ ਵੱਸ ਰਹੀ ਹੈ, ਇਸਨੂੰ ਕੌਲ ਸਾਧਕ ਜਗਾਉਂਦਾ ਤੇ ਸਿੱਧੀ ਪ੍ਰਾਪਤ ਕਰਦਾ ਹੈ। 'ਕੌਲ ਗਿਆਨ ਨਿਰਣਯ' ਵਿਚ ਚਾਰ ਸ਼ਕਤੀਆਂ ਦਾ ਜ਼ਿਕਰ ਹੈ—ਸਹਜਾ, ਕੁਲਜਾ, ਅੰਤਯਜਾ, ਮਹਾਂਦੇਵੀ। ਸਹਜਾ ਘਰ ਵਾਲੀ ਪਤਨੀ ਵਾਂਙ ਹੈ, ਸਾਧਕ ਇਸ ਨੂੰ ਰਮਦਾ ਤੇ ਸਹਜਾਨੰਦ ਪ੍ਰਾਪਤ ਕਰਦਾਂ ਹੈ। ਇਸੇ ਤੋਂ ਸਹਜ ਮਾਰਗ ਅਤੇ ਸਹਜ ਪਦ ਦੀ ਗੱਲ ਚੱਲੀ ਹੈ। ਸਿਧਾਂਤਕ ਦ੍ਰਿਸ਼ਟੀ ਤੋਂ ਸਿੱਧ ਸੂੰਨਵਾਦੀ ਸਨ। ਸੂੰਨ ਦਾ ਅਰਥ ਵਸਤੂ ਦਾ ਅਭਾਵ ਨਹੀਂ ਬਲਕਿ ਇਹ ਮੰਨਣਾ ਹੈ ਕਿ ਜੋ ਕਿਸੇ ਕਾਰਨ ਤੋਂ ਉਤਪੰਨ ਹੈ ਉਹ ਅਨਿਤ ਹੈ, ਇਸ ਲਈ ਸੂੰਨ ਹੈ, ਨ ਹੋਣ ਬਰਾਬਰ ਹੈ। ਇਹ ਬੋਧੀ ਸਿਧਾਂਤ ਸਿੱਧਾਂ ਪਰਵਾਣ ਕੀਤਾ ਹੈ। ਸ਼ਾਂਤਿਪਾ ਸਿੱਧ ਲਿਖਦਾ ਹੈ ਕਿ ਰੂੰ ਨੂੰ ਪਿੰਜਦੇ ਜਾਓ, ਪਿੰਜਦੇ ਜਾਓ, ਅੱਗੋ ਫੰਬੇ ਬਣਦੇ ਜਾਣਗੇ, ਫੰਬਿਆਂ ਨੂੰ ਹੋਰ ਪਿੰਜੋ, ਅਗਾਂਹ ਕੁਝ ਵੀ ਨਹੀਂ ਰਹਿ ਜਾਂਦਾ। ਇਸੇ ਤਰ੍ਹਾਂ ਮਨੁੱਖ ਦੇ ਸਰੀਰ ਨੂੰ ਤੋੜੋ, ਪਿੰਜਰ ਹੱਡੀਆਂ ਨਿਕਲ ਆਉਣਗੀਆਂ ਤੇ ਉਨ੍ਹਾਂ ਨੂੰ ਅੱਗੋ ਤੋੜਦੇ ਜਾਓ ਤਾਂ ਅੰਤ ਕੁਝ ਵੀ ਨਹੀਂ ਰਹੇਗਾ। ਇਹ ਸੂੰਨਵਾਦ ਹੈ। ਸਿੱਧ, ਬੋਧੀ ਪ੍ਰਭਾਵ ਕਾਰਨ ਸਿਧਾਂਤ ਵੱਲੋਂ ਸੂੰਨੀਵਾਦੀ ਸਨ ਤੇ ਤਾਂਤ੍ਰਿਕ ਅਸਰਾਂ ਕਰਕੇ ਸਾਧਨਾ ਪੱਖ ਤੋਂ ਸਹਜ ਮਾਰਗੀ ਸਨ। ਇਸ ਵਿਚ ਕਈ ਕਿਸਮ ਦੀਆਂ ਅਸ਼ਲੀਲ ਗੁਪਤ ਸਾਧਨਾਵਾਂ ਸਨ, ਜਿਨ੍ਹਾਂ ਨੂੰ ਕੋਈ ਗੁਰੂ ਹੀ ਚੋਰੀ ਚੋਰੀ ਸਮਝਾ ਸਕਦਾ ਸੀ। ਇਹ ਲੋਕ ਈਸ਼੍ਵਰਵਾਦੀ ਤਾਂ ਨਹੀਂ ਸਨ ਪਰ ਬ੍ਰਾਹਮਣੀ ਕਰਮ-ਕਾਂਡ ਤੇ ਬੋਧੀ ਭਿੱਖੂਆਂ ਦੇ ਬਾਹਰੀ ਅਡੰਬਰ ਦੇ ਜ਼ਰੂਰ ਵਿਰੁੱਧ ਸਨ। 'ਸਿੱਧ ਸਿਧਾਂਤ' ਪੱਧਤੀ, ਵਿਚ

ਲਿਖਿਆ ਹੈ, "ਬਾਕੀ ਸਭ ਲੋਕ ਭੰਬਲ-ਭੂਸਿਆਂ ਵਿਚ ਪਏ ਹੋਏ ਹਨ, ਵੇਦਾਂਤੀ ਚੁੰਚ-ਗਿਆਨੀ ਮਾਇਆ ਵਿਚ ਗ੍ਰਸਤ ਹਨ, ਮੀਮਾਂਸਿਕ ਕਰਮ-ਚੱਕ੍ਰ ਵਿਚ, ਵੈਸ਼ੇਸ਼ਿਕ ਆਪਣੀ ਦਵੈਤ ਬੁੱਧੀ ਕਰਕੇ ਮਾਰੇ ਮਾਰੇ ਫਿਰਦੇ ਹਨ। ਹੋਰ ਦਰਸ਼ਨ-ਆਚਾਰਯ ਵੀ ਅਸਲੀਅਤ ਤੋਂ ਅਣਜਾਣ ਹਨ। ਵੈਸ਼ਣਵ, ਸ਼ੈਵ, ਬੋਧੀ, ਜੈਨੀ ਤੇ ਬ੍ਰਾਹਮਣ ਹੋਮ ਕਰਨ ਵਾਲੇ, ਤੀਰਥਾਂ 'ਤੇ ਘੁੰਮਣ ਵਾਲੇ ਤਪੀਏ, ਸਭ ਸੱਖਣੇ ਭਟਕ ਰਹੇ ਹਨ। ਇਨ੍ਹਾਂ ਵਿਚ ਕੇਵਲ ਸਿੱਧ ਮਤ ਹੀ ਸ੍ਰੇਸ਼ਟ ਮਾਰਗ ਹੈ।"

ਇਸ ਮਤ ਦਾ ਪ੍ਰਚਾਰ ਕਰਨ ਵਾਲੇ 84 ਸਿੱਧ ਮੁੱਖ ਮੰਨੇ ਜਾਂਦੇ ਹਨ, ਇਨ੍ਹਾਂ ਵਿਚ ਸਰਹਪਾ, ਲੂਇਪਾ, ਕਾਨ੍ਹਪਾ, ਸ਼ੀਲਪਾ, ਸ਼ਬਰਪਾ, ਭੂਸੁਕੁਪਾ, ਤਿਲੋਪਾ ਆਦਿ ਪ੍ਰਸਿੱਧ ਹਨ। ਇਨ੍ਹਾਂ ਆਪਣੇ ਵਿਚਾਰ ਬਾਣੀ ਦੁਆਰਾ ਪ੍ਰਗਟਾਏ ਪ੍ਰੰਤੂ ਇਹ ਸਿੱਧ-ਬਾਣੀ ਖਰੜਿਆਂ ਵਿਚ ਛਿਪੀ ਪਈ ਸੀ, ਜਿਸ ਨੂੰ ਸ੍ਰੀ ਹਰਪ੍ਰਸਾਦ ਸ਼ਾਸਤਰੀ ਨੇ ਸੰਪਾਦਿਤ ਕਰ ਕੇ 'ਬੌਧ ਗਾਨ ਓ ਦੋਹਾ' (1916) ਨਾਂ ਹੇਠ ਬੰਗਾਲੀ ਲਿੱਪੀ ਵਿਚ ਛਪਵਾਇਆ ਤੇ ਸ੍ਰੀ ਰਾਹੁਲ ਸਾਂਕਿਤਯਾਯਨ ਜੀ ਨੇ ਇਸ ਬਾਰੇ ਹੋਰ ਵਧੇਰੇ ਕੰਮ ਕੀਤਾ। ਸਿੱਧ-ਬਾਣੀ ਦੀ ਸ਼ਬਦਾਵਲੀ ਤੋਂ ਪਤਾ ਲੱਗੇਗਾ ਕਿ ਇਹ ਸੰਕੇਤ—ਸੁੰਨ, ਸਹਜ, ਅੰਮਿਤ-ਰਸ, ਗੁਰੂ, ਗੁਰਪ੍ਰਸਾਦਿ, ਗੁਰੂ ਬਚਨ, ਨਾਦ ਬਿੰਦ, ਸ਼ਬਦ ਸੁਰਤਿ, ਕਮਲ ਕੁਲਿਸ਼, ਗਗਨ, ਨਿਰੰਜਨ, ਕਿਤਨੇ ਪੁਰਾਣੇ ਹਨ। ਫਿਰ ਇਨ੍ਹਾਂ ਸਿੱਧਾਂ ਨੌਵੀਂ ਦਸਵੀਂ ਸਦੀ ਵਿਚ 16, 17 ਰਾਗਾਂ ਵਿਚ ਬਾਣੀ ਲਿਖੀ। ਦੋਹੇ ਵੀ ਲਿਖੇ, ਪਦੇ ਵੀ। ਇਹੋ ਪਦੇ ਭਗਤੀ ਲਹਿਰ ਸਮੇਂ ਸ਼ਬਦ, ਭਜਨ ਤੇ ਦੋਹੇ (ਸਲੋਕ) ਕਹਾਏ। ਤੁਲਨਾਤਮਕ ਅਧਿਐਨ ਲਈ ਕੁਝ ਵੰਨਗੀ ਦਿੰਦੇ ਹਾਂ:

**ਸਰਹਪਾ**

ਜਾਵ ਣ ਆਪ ਜਣਿਜੱਇ, ਤਾਵ ਣ ਸਿਸ ਕਰੇਇ,
ਅੰਧਾਂ ਅੰਧ ਕਢਾਵ ਤਿਮ, ਬੇਣ ਵਿ ਕੂਪ ਪੜੈਇ।

ਜਦ ਤਕ ਆਪ ਖ਼ੁਦ ਨਾ ਜਾਣੀਏ, ਕਿਸੇ ਨੂੰ ਚੇਲਾ ਨਾ ਬਣਾਓ। ਜੇ ਅੰਨ੍ਹਾ ਅੰਨ੍ਹੇ ਨੂੰ ਖੂਹ ਵਿੱਚੋਂ ਕੱਢਣ ਦਾ ਜਤਨ ਕਰੇ ਤਾਂ ਦੋਵੇਂ ਖੂਹ ਵਿਚ ਗ਼ਰਕਦੇ ਹਨ।

ਣਉ ਤੇ ਬਾਅਹਿ ਗੁਰੂ ਕਹਇ, ਣਉ ਤੇ ਬੁਝਇ ਸੀਸ,
ਸਹਜਾਮਿਅ ਰਸ ਸਅਲ ਜਗੁ, ਕਾਸੁ ਕਹਿਜੱਇ ਕੀਸ।

ਉਹ ਬਚਨ ਨਾ ਤਾਂ ਗੁਰੂ ਕਹਿੰਦਾ ਹੈ ਤੇ ਨਾ ਹੀ ਸ਼ਿਸ਼ ਪੁੱਛਦਾ ਹੈ—ਸਹਜ ਅੰਮ੍ਰਿਤ-ਰਸ ਸਾਰੇ ਜਗਤ ਵਿਚ ਹੈ, ਕਿਸ ਨੂੰ ਕਿਵੇਂ ਕਹੀਏ।

ਜਹਿ ਮਣ ਪਵਣ ਣ ਸੰਚਰਇ, ਰਵਿ ਸਸਿ ਣਾਹ ਪਵੇਸ,
ਤਹਿ ਬਢ! ਚਿੱਤ ਬਿਸਾਮ ਕਰਿ, ਸਰਹੋ ਕਹਿਓ ਉਏਸ।

ਜਿਥੇ ਮਨ ਤੇ ਪੌਣ ਸੰਚਾਰ ਨਹੀਂ ਕਰਦੇ, ਸੂਰਜ ਚੰਦ ਦਾ ਪ੍ਰਵੇਸ਼ ਨਹੀਂ, ਹੇ ਮੂਰਖ ਚਿਤ! ਉਥੇ ਬਿਸਰਾਮ ਕਰ, ਸਰਹਪਾ ਇਹ ਉਪਦੇਸ਼ ਕਹਿੰਦਾ ਹੈ।

ਘਰਹਿ ਮ ਥੱਕ ਮ ਜਾਹਿ ਬਣੇ, ਜਹ ਤਹ ਮਣ ਪਰਿਆਣ,
ਸਅਲੁ ਣਿਰੰਤਰ ਵੋਹਿਠਿਉ, ਕਹ ਭਵ ਕਹ ਣਿੱਬਾਣ।

ਨਾ ਘਰ ਬੈਠ, ਨਾ ਬਣ ਵਿਚ ਜਾ, ਮਨ ਹਰ ਥਾਂ ਹੀ ਦੌੜਿਆ ਫਿਰਦਾ ਹੈ। ਸਭ ਦੇ ਅੰਦਰ ਬੋਧੀ ਥਿਤ ਹੈ, ਕਿਥੇ ਜਨਮ ਤੇ ਕਿਥੇ ਨਿਰਬਾਣ।

ਗੁਰੂ ਉਵਏਸੋ ਅਮਿਅ ਰਸ, ਧਾਵ ਣ ਪੀਅਉ ਕੇਹਿ,
ਬਹੁ ਸਾਥੱਥ ਮਰੁਥਲਹਿ, ਤਿਸਿਏ ਮਰਿਅਉ ਤੇਹਿ।

ਗੁਰੂ ਉਪਦੇਸ਼ ਵਿਚ ਅੰਮ੍ਰਿਤ-ਰਸ ਹੈ, ਦੌੜ ਕੇ ਕਿਉਂ ਨਹੀਂ ਪੀਂਦੇ। ਬਹੁਤੇ ਸ਼ਾਸਤ੍ਰਾਰਥ ਤਾਂ ਮਾਰੂਥਲ ਹੀ ਹਨ ਤੇ ਉਥੇ ਲੋਕ ਤਿਹਾਏ ਹੀ ਮਰਦੇ ਹਨ।

ਚਿਤਾਚਿਤਿ ਬਿ ਪਰਹਰਹੁ, ਤਿਮ ਅੱਛਹੁ ਜਿਮ ਬਾਲ,
ਗੁਰ ਬਅਣੇ ਦਿਢ ਭਤਿ ਕਰੁ, ਹੋਇਜਇ ਸਹਜ ਉਲਾਲ।

ਚੇਤਨਾ ਤੇ ਅਚੇਤਨਾ ਦੋਹਾਂ ਨੂੰ ਛੱਡੋ। ਇਉਂ ਹੋਵੋ ਜਿਵੇਂ ਬਾਲਕ। ਗੁਰੂ ਬਚਨਾਂ ਵਿਚ ਦ੍ਰਿੜ੍ਹ ਭਗਤੀ ਰੱਖੋ, ਇਉਂ ਸਹਜੇ ਹੀ ਅਨੰਦ ਮਿਲੇਗਾ।

ਅੱਖਰ ਬਾਢਾ ਸਅਲ ਜਗੁ, ਣਾਹ ਣਿਰੱਖਰ ਕੋਇ,
ਤਾਵ ਸਿ ਅਖਰ ਘੋਲਿਯਾ, ਜਾਵ ਣਿਰੱਖਰ ਹੋਇ।

ਸਾਰਾ ਸੰਸਾਰ ਅੱਖਰਾਂ ਵਿਚ ਬੱਧਾ ਹੈ, ਕੋਈ ਨਿਰੱਖਰ ਨਹੀਂ, ਉਹੋ ਅੱਖਰ ਮੇਲ ਲਓ, ਜਿਸ ਨਾਲ ਨਿਰੱਖਰ ਹੋ ਸਕੋਂ।

ਖਣ ਉਬਾਅ ਸੁਹ ਅਹਵਾ, ਅਹਵਾ ਬੇਣਿ ਬਿ ਸੋ ਬਿ,
ਗੁਰੂ ਪੱਸਾਏ ਪੁੰਣ ਜਇ, ਵਿਰਲਾ ਜਾਣਇ ਕੋਇ।

ਗੁਰਪ੍ਰਸਾਦ ਦੁਆਰਾ ਹੀ ਪੁੰਨ ਪ੍ਰਾਪਤ ਹੁੰਦਾ ਹੈ, ਇਸ ਗੱਲ ਨੂੰ ਕੋਈ ਵਿਰਲਾ ਹੀ ਜਾਣਦਾ ਹੈ।

ਪੰਡਿਅ ਲੋਅਹੁ! ਖਮਹੁ ਮਹੁ, ਏਥ ਣ ਕਿਅਇ ਵਿਅਪ,
ਜੋ ਗੁਰ ਬਅਣੇ ਮਇ ਸੁਅਉ, ਤਹਿ ਕਿ ਕਹਮਿ ਗੋਪ।

ਪੰਡਤੋ! ਮੈਨੂੰ ਮਾਫ਼ ਕਰੋ, ਇਸ ਵਿਚ ਸ਼ੰਕਾ ਨਾ ਕਰੋ। ਜੋ ਗੁਰੂ ਕੇ ਬਚਨ ਵਿਚ ਸੁਖ ਹੈ, ਉਸ ਗੁੱਝੇ ਰਾਜ਼ ਨੂੰ ਕਿਵੇਂ ਕਹਾਂ।

ਵਿਸਅ ਵਿਸੁੱਧੇ ਣਉ ਰਮਇ, ਕੇਵਲ ਸੁੰਣ ਚਰੇਇ,
ਉਡੀ ਬੋਹਿਆ ਕਾਉ ਜਿਮ, ਪਲੁਟਿਆ ਤਹਬਿ ਪੜੇਇ।

ਨਿਰੇ-ਪੁਰੇ ਵਿਸ਼ੇ-ਵਿਕਾਰਾਂ ਵਿਚ ਹੀ ਨਾ ਪਏ ਰਹੋ, ਕੇਵਲ ਸੁੰਨ ਅਵਸਥਾ ਵਿਚ ਵਿਚਰੋ। ਬੋਹਥ ਦੇ ਕਾਂ ਵਾਂਙ ਅਖ਼ੀਰ ਉਥੇ ਹੀ ਪਲਟਣਾ ਪੈਣਾ ਹੈ।

ਵਿਸਯਾਸਤਿ ਮ ਬੰਧ ਕਰਿ, ਅਰੇ ਬਢ ਸਰਹੇਵੁਤ,
ਮੀਣ ਪਯੰਗਮ ਕਰਿ ਭਭਰ, ਪੇਖਹ ਹਰਿਣਾ ਜੁਤ।

ਹੇ ਮੂਰਖ ਸਰਹਪਾ! ਵਿਸ਼ਿਆਂ ਵਿਚ ਆਸਕਤ ਨਾ ਹੋ। ਤੂੰ ਮੀਨ, ਭੁਯੰਗ, ਹਾਥੀ, ਭੌਰੇ ਤੇ ਹਿਰਣ ਦੀ ਹਾਲਤ ਦੇਖ।

ਕਮਲ ਕੁਲਿਸ ਬੇਬਿ ਮੱਝ ਠਿਉ, ਜ ਸੋ ਸੁਰਅ ਬਿਲਾਸ,
ਕੋ ਣ ਰਮਇ ਣਾ ਤਿਹੁਅਣਹਿ ਕੱਸ ਣ ਪੂਰਇ ਆਸ।

ਇਹ ਕਮਲ ਤੇ ਕੁਲਿਸ਼ (ਇਸਤ੍ਰੀ ਪੁਰਸ਼ ਦੇ ਗੁਪਤ ਅੰਗ) ਦੋਵੇਂ ਅੰਦਰ ਹੀ ਹਨ,

ਸੁਰਤਿ ਸੰਜੋਗ ਦਾ ਰੰਗ ਜੋ ਹੈ, ਤਿੰਨਾਂ ਲੋਕਾਂ ਵਿਚ ਇਸ ਨੂੰ ਕੋਈ ਰਮਦਾ ਨਹੀਂ, ਕਿਸੇ ਦੀ ਆਸ ਪੂਰੀ ਨਹੀਂ ਹੁੰਦੀ।

ਬੰਮਣਹਿ ਮ ਜਾਣੰਤਹ ਭੇਉ। ਏਵਇ ਪਢਿਅਉ ਏ ਚਉ ਬੇਉ।
ਮਟਿ ਪਾਣਿ ਕੁਸ ਲਇ ਪਢੰਤਿ। ਘਰਿ ਹੀ ਬਇਸੀ ਅੱਗਿ ਹੁਵੰਤਿ।
ਕੱਜੇ ਬਿਰਹਇ ਹੁਅਵਹ ਹੋਮੇ। ਅੱਖ ਡਹਾਵਿਅ ਕੜੁਵੇ ਧੂੰਏਂ।

ਬ੍ਰਾਹਮਣ ਭੇਦ ਨਹੀਂ ਜਾਣਦਾ, ਐਵੇਂ ਚਾਰੇ ਵੇਦ ਪੜ੍ਹਦਾ ਹੈ। ਮਿੱਟੀ, ਪਾਣੀ ਤੇ ਕੁਸਾ ਲੈ ਕੇ ਮੰਤ੍ਰ ਪੜ੍ਹਦਾ ਹੈ, ਘਰੇ ਬੈਠਾ ਅਗਨੀ ਹੋਮਦਾ ਹੈ, ਬਿਨਾਂ ਕਾਰਜ ਦੇ ਹਵਨ ਕਰਦਾ ਅਤੇ ਐਵੇਂ ਕੌੜੇ ਧੂੰਏਂ ਨਾਲ ਅੱਖਾਂ ਫੂਕਦਾ ਹੈ।

ਜਇ ਣੱਗਾਵਿਆ ਹੋਇ ਮੁਤਿ, ਤਾ ਸੁਣਹ ਸਿਆਲਹ,
ਲੋਮ ਉਪਾਡਣ ਅਥ ਸਿਧਿ, ਤਾ ਜੁਵਹਿ ਨਿਤੰਬਹ,
ਪਿੱਛੀ ਗਹਣੇ ਦਿਠੁ ਮੋਖ, ਤ ਮੋਰਹ ਚਮਰਹ,
ਉੱਛ ਭੋਅਣੇ ਹੋਇ ਜਾਣ, ਤਾ ਕਰਿਹ ਤੁਰੰਗਹਿ।

ਜੇ ਨੰਗੇ ਰਹਿਣ ਨਾਲ ਮੁਕਤੀ ਹੋਵੇ ਤਾਂ ਕੁੱਤਿਆਂ ਗਿੱਦੜਾਂ ਨੂੰ ਇਹ ਮਿਲਣੀ ਚਾਹੀਦੀ ਹੈ। ਜੇ ਰੋਮ ਪੁੱਟਣ ਨਾਲ ਸਿੱਧੀ ਮਿਲੇ ਤਾਂ ਨਾਰੀ ਦੇ ਨਿਤੰਬਾਂ ਨੂੰ। ਜੇ ਛੁੰਮਣ ਫੜਨ ਨਾਲ ਮੋਖ ਮਿਲੇ ਤਾਂ ਮੋਰ ਦਾ ਚੌਰ ਕਾਫ਼ੀ ਹੈ। ਜੂਠਾ ਖਾਣ ਨਾਲ ਜੇ ਗਿਆਨ ਹੁੰਦਾ ਹੋਵੇ ਤਾਂ ਹਾਥੀ ਘੋੜਿਆਂ ਨੂੰ ਮਿਲਣਾ ਚਾਹੀਦਾ ਹੈ।

**ਭੈਰਵੀ**

ਕਾਅ ਨਾਵੜਿ ਖਾਂਟਿ ਮਣ ਕੇਡੁਆਲ। ਸਦਗੁਰ ਬਅਣੇ ਧਰ ਪਤਵਾਲ।
ਚੀਅ ਥਿਰ ਕਰ ਧਰਹੁ ਰੇ ਨਾਈ। ਅੱਣੰ ਉਪਾਇ ਪਾਰ ਨ ਜਾਈ।

ਕਾਇਆ ਕਿਸ਼ਤੀ ਹੈ, ਮਨ ਮਲਾਹ ਹੈ, ਗੁਰੂ-ਬਚਨ ਪਤਵਾਰ ਹੈ। ਚਿੱਤ ਨੂੰ ਟਿਕਾਣੇ ਕਰ ਕੇ ਚੱਲ। ਹੋਰ ਕਿਸੇ ਉਪਾਉ ਨਾਲ ਪਾਰ ਨਹੀਂ ਲੱਗਣਾ।

## ਕਣ੍ਹਪਾ

**ਭੈਰਵੀ**

ਭਵ ਣਿੱਬਾਣੇ ਪੜਇ ਮਾਂਦਲਾ। ਮਣ ਪਵਣ ਬੇਣਿ ਕਰਉਂ ਕਸ਼ਾਲਾ।
ਜਅ ਜਅ ਦੁੰਦਹਿ ਸੱਦ ਉਛਲਿਲਾ। ਕਣ੍ਹੇ ਡੋਂਬਿ ਵਿਵਾਹੇ ਚਲਿਲਾ।
ਅਹਣਿਸਿ ਸੁਰਅ ਪਸੰਗੇ, ਜਾਅ। ਜੋਇਣਿ ਜਾਲੇ ਰਅਣਿ ਪੋਹਾਇ।
ਡੋਂਬਿਏ ਸੰਗੇ ਜੋਈ ਰੱਤੋ। ਖਣਾ ਨ ਛਾਡਿਆ ਸਹਜ-ਉਮੱਤੋ।

ਭਵ ਨਿਰਬਾਣ ਵਿਚ ਮਨ ਤੇ ਪੌਣ ਦੋਵੇਂ ਖ਼ੁਸ਼ੀ ਵਿਚ ਢੋਲ ਵਜਾ ਰਹੇ ਹਨ। ਜੈ ਜੈਕਾਰ ਦੀ ਸੱਦ ਹੋ ਰਹੀ ਹੈ। ਕਣਹਾ, ਡੂੰਮਣੀ ਦੇ ਵਿਆਹ ਚੱਲਿਆ ਹੈ। ਰਾਤ ਦਿਨ ਸੁਰਤਿ ਦੇ ਸ਼ੌਕ ਵਿਚ ਜੋਗਣਿ ਰਾਤ ਲੰਘਾਉਂਦੀ ਹੈ। ਜੋ ਡੂੰਮਣੀ ਨਾਲ ਸਹਜੇ ਰੱਤਾ ਹੈ, ਉਹ ਮਸਤ ਰਹਿੰਦਾ ਤੇ ਇਕ ਖਿਨ ਵੀ ਨਹੀਂ ਛੱਡਦਾ।

**ਰਾਗ ਦੇਸ਼ਾਖ**

ਨਗਰ ਬਾਹਰੇ ਡੋਂਬਿ ਤੋਹੋਰਿ ਕੁਡਿਯਾ। ਛਾਇ ਛਾਇ ਜਾਇ ਸੋ ਬਾਮਣ ਨਾੜੀਆ।
ਆਲੋ ਡੋਂਬਿ ਤੋਇ ਸਮ ਕਰਿਬ ਮ ਸੰਗ। ਨਿਘਿਣ ਕਣਹ ਕਪਾਲਿ ਜੋਈ ਲੰਗ।

ਏਕ ਸੋ ਪਦੁਮ ਚੌਂਸਠਿ ਪਾਂਖੁੜੀ। ਤਹਿ ਚੜਿ ਨਾਚਉਂ ਡੋਂਬਿ ਬਾਪੁੜੀ।

ਹੇ ਡੂੰਮਣੀ! ਸ਼ਹਿਰੋਂ ਬਾਹਰ ਤੇਰੀ ਕੁਟੀਆ ਹੈ, ਬਾਮ੍ਹਣੇ ਦਾ ਛੋਰੂਆ ਛੂ-ਛੂ ਕਰ ਕੇ ਜਾਂਦਾ ਹੈ, ਉਹ ਤੇਰਾ ਸੰਗ ਨਹੀਂ ਕਰੇਗਾ। ਇਹ ਜੋਨੰਗ ਕਣ੍ਹਪਾ ਕਪਾਲੀ ਹੈ, ਇਕ ਕੰਵਲ ਤੇ ਚੌਹਠ ਪੰਖੜੀਆਂ ਹਨ, ਡੂੰਮਣੀ ਉਸ 'ਤੇ ਚੜ੍ਹ ਕੇ ਨੱਚ ਰਹੀ ਹੈ।

## ਭੂਸੁਕੁਪਾ

**ਰਾਗ ਬਰਾੜੀ**

ਨਿਸਿ ਅੰਧਿਆਰੀ ਮੂਸਾ ਕਰ ਅਵਿਚਾਰਾ।
ਅਮਿਯ ਭਖਿਯ ਮੂਸਾ ਕਰਿਯ ਅਹਾਰਾ।
ਮਾਰਿ ਰੇ ਜੋਇਯਾ ਮੂਸਾ ਪਵਨਾ।
ਜੇਣ ਤੂਟਅ ਅਵਣਾ ਗਵਣਾ ਭਵ ਬਿਦਾਰਆ ਮੂਸਾ ਖਣਅ ਗਤੀ।
ਚੰਚਲ ਮੂਸਾ ਕਲਿਯਾਂ ਨਾਸਅ ਬਤੀ ਕਾਲਾ ਮੂਸਾ ਉਹਣ ਬਾਣ।
ਗਅਣੇ ਉਠ ਚਰਅ ਅਮਿਅ ਪਾਣ।
ਤਬੇ ਮੂਸਾ ਉਂਚਲ ਪਾਂਚਲ। ਸਦਗੁਰ ਬੋਹੇ ਕਰਹਿ ਸੋ ਨਿੱਚਲ।
ਜਬੈ ਮੂਸਾ ਏਰਚਾ ਤੂਟਅ। ਭੁਸੁਕ ਭਣਿਅ ਤਬੇ ਬੰਧਣ ਫੂਟਅ।
ਲੋਅਹ ਗੱਬ ਸਮੁਬਹਇ, ਹਉਂ ਪਰਮੱਥੇ ਪ੍ਰਬੀਣ।
ਕੋਡਿਅ ਮੱਧੇ ਏਕੁ ਜਇ, ਹੋਇ ਨਿਰੰਜਣ ਲੀਣ।
ਅਗਮ ਬੇਅ ਪੁਰਾਣੇਹਿ, ਪੰਡਿਅ ਮਾਣ ਵਹੰਤਿ।
ਪੱਕ ਸਿਰੀ ਫਲੇ ਅਲਿਅ ਜਿਮ, ਬਾਹੇਰੀਆ ਭਸੰਤਿ।

ਲੋਕ ਐਵੇਂ ਗਰਬ ਵਿਚ ਡੁੱਬੇ ਹੋਏ ਹਨ ਕਿ ਮੈਂ ਪਰਮਾਰਥ-ਪ੍ਰਬੀਣ ਹਾਂ। ਕ੍ਰੋੜਾਂ ਵਿੱਚੋਂ ਕੋਈ ਵਿਰਲਾ ਹੀ ਨਿਰੰਜਨ ਲੀਨ ਹੁੰਦਾ ਹੈ। ਆਗਮ ਵੇਦ ਪੁਰਾਣ ਦੇ ਮਾਣ ਵਿਚ ਪੰਡਿਤ ਲੋਕ ਵਹਿੰਦੇ ਜਾ ਰਹੇ ਹਨ, ਜਿਵੇਂ ਭੌਰਾ ਪੱਕੇ ਸ਼ਿਰੀਫਲ ਨੂੰ ਦੇਖ ਕੇ ਬਾਹਰ ਬਾਹਰ ਹੀ ਭਟਕਦਾ ਰਹਿੰਦਾ ਹੈ।

## ਤਿਲੋਪਾ

ਤਿਥ ਤਪੋਬਣ ਮ ਕਰਹੁ ਸੇਵਾ। ਦੇਹ ਸੁਚੀਹਿ ਣ ਸੰਤਿ ਪਾਵਾ।
ਬੰਮਾ ਬਿਹਣ ਮਹੇਸੁਰ ਦੇਵਾ। ਬੋਹਿਸਤਵ ਮਾ ਕਰਹੂ ਸੇਵਾ।
ਦੇਵ ਮ ਪੂਜਹੁ ਤਿਥ ਣ ਜਾਵਾ। ਦੇਵ ਪੁਜਾਰੀ ਮੋਖ ਣ ਪਾਵਾ।

ਤੀਰਥ ਤੇ ਤਪੋਬਨ ਨੂੰ ਮਤ ਮੰਨ। ਬ੍ਰਹਮਾ, ਵਿਸ਼ਣੂ, ਸ਼ਿਵ ਤੇ ਬੋਧੀਸਤ੍ਵ ਨੂੰ ਵੀ ਨਾ ਮੰਨ, ਦੇਵਤਿਆਂ ਨੂੰ ਨਾ ਪੂਜ, ਤੀਰਥਾਂ 'ਤੇ ਨਾ ਜਾ, ਇਹ ਪੁਜਾਰੀ ਮੋਖ ਨਹੀਂ ਪਾਉਂਦੇ।

## ਲੂਇਪਾ

**ਰਾਗ ਪਟਮੰਜਰੀ**

ਕਾਆ ਤਰੁਵਰ ਪੰਚ ਬਿ ਡਾਲ, ਚੰਚਲ ਚੀਏ ਪਇਠਾ ਕਾਲ।
ਦਿਢ ਕਰਹਿ ਮਹਾਂ ਸੁਹ ਪਰਿਮਾਣ। ਲੁਈ ਭਣਹ ਗੁਰ ਪੁਛਿਅ ਜਾਣ।

**ਡੋਂਬਿਪਾ**

. **ਰਾਗ ਧਨਸੀ**

ਗੰਗਾ ਜਉਨਾ ਮਾਂਝੇ ਬਹਇ ਨਾਈ।
ਤਹਿ ਬੁਡਿਲੀ ਮਾਤੰਗੀ ਪੋਇਆ ਲੀਲੇ ਪਾਰ ਕਰੇਇ।
ਬਾਹਤ ਡੋਂਬੀ ਬਾਹਲੋ ਡੋਂਬੀ, ਵਾਟ ਭਇਲ ਉਛਾਰਾ।
ਸਦਗੁਰ ਪਾਅ ਪੱਸਾਏ, ਜਾਇਬ ਪੁਨ ਜਿਨ ਪਾਰਾ।

ਗੰਗਾ ਜਮਨਾ ਦੇ ਵਿਚਾਲੇ ਇਕ ਨੈਂ ਚੱਲ ਰਹੀ ਹੈ, ਉਥੇ ਹਥਣੀ ਡੁੱਬ ਗਈ, ਕਿਵੇਂ ਪਾਰ ਹੋਵੇ। ਹੇ ਮਲਾਹ! ਲੈ ਚੱਲ, ਇਸ ਬੇੜੀ ਨੂੰ ਲੈ ਚੱਲ, ਗੁਰੂ ਦੇ ਚਰਨਾਂ ਦੇ ਪ੍ਰਸਾਦ—ਕ੍ਰਿਪਾ ਨਾਲ ਅਸੀਂ ਪਾਰ ਲੱਗ ਹੀ ਜਾਵਾਂਗੇ।

2. **ਨਾਥ ਬਾਣੀ**—ਜਿਵੇਂ ਸਿੱਧਾਂ ਦਾ ਪਿੱਛਾ ਬੱਜ੍ਰਯਾਨੀ ਬੋਧੀ ਸੰਪ੍ਰਦਾ ਸੀ ਤੇ ਇਹ ਲੋਕ ਸ਼ਕਤੀ ਦੀ ਪੂਜਾ ਕਰਦੇ ਸਨ, ਤਿਵੇਂ ਨਾਥਾਂ ਦਾ ਪਿੱਛਾ ਸ਼ੈਵ ਮਤ ਨਾਲ ਰਲਦਾ ਹੈ ਤੇ ਇਹ ਸ਼ਿਵਾਂ ਦੇ ਪੁਜਾਰੀ ਸਨ। ਦਰਅਸਲ ਸਿੱਧਾਂ ਵਿਚ ਜੋ ਗੁਪਤ ਸਾਧਨਾ ਚੱਲਦੀ ਸੀ ਉਸ ਵਿਚ ਨਾਰੀ-ਪੂਜਾ ਵਚਿੱਤਰ ਕਿਸਮ ਦੀ ਸੀ ਤੇ ਇਹ ਧਰਮ ਇਕ ਤਰ੍ਹਾਂ ਕੁਕਰਮ ਹੋ ਨਿਬੜਿਆ ਸੀ ਫਿਰ ਜੰਤ੍ਰਾਂ ਮੰਤ੍ਰਾਂ ਦੇ ਭਰਮ ਭੁਲੇਖੇ ਇਤਨੇ ਸਨ ਕਿ ਸਿੱਧ ਬੇਚਾਰੇ ਥੱਲੇ ਡਿੱਗਦੇ ਗਏ। ਇਸ ਤਰ੍ਹਾਂ ਸਾਕਤਾਂ ਦੇ ਮਾੜੇ ਕਰਮ-ਕਾਂਡਾਂ ਦੇ ਅੰਤ ਮਾੜੇ ਹੀ ਸਿੱਟੇ ਨਿਕਲੇ। ਮੜ੍ਹੀਆਂ ਮਸਾਣਾਂ ਵਿਚ ਵਾਸਾ, ਭਿਆਨਕ ਦੇਵੀ ਦੇਵਤਿਆਂ ਦੀ ਮਾਸ ਸ਼ਰਾਬ ਨਾਲ ਪੂਜਾ, ਪਲੀਤ ਕ੍ਰਿਆ, ਸ਼ਰਾਬ ਨੂੰ ਅੰਮ੍ਰਿਤ ਸਮਝ ਕੇ ਪੀਣਾ, ਮਾਸ ਨੂੰ ਪ੍ਰਸ਼ਾਦ ਕਹਿ ਕੇ ਖਾਣਾ ਤੇ ਫਿਰ ਨੀਚ ਜਾਤਿ ਦੀ ਮੁਟਿਆਰ ਨਾਰ ਦਾ ਸੇਵਨ—ਵਿਕਾਰੀ ਜੀਵਨ ਦੀ ਹੱਦ ਸੀ। ਪੰਚ ਮਕਾਰ ਤੇ ਭੈਰਵੀ ਚੱਕ੍ਰ ਵਾਲੀ ਸਾਧਨਾ ਤੋਂ ਇਨ੍ਹਾਂ ਦੀ ਕਰਤੂਤ ਪਰਗਟ ਹੈ।

ਧਰਮ ਦੇ ਨਾਂ 'ਤੇ ਇਹ ਕਰਣੀ ਕਰਤੂਤ ਸਹੀ ਜਾਣ ਵਾਲੀ ਨਹੀਂ ਸੀ, ਅਖ਼ੀਰ ਸਿੱਧਾਂ ਵਿੱਚੋਂ ਇਕ ਪਰਮ ਪੁਰਖ ਉਠਿਆ, ਉਸਨੇ ਇਸ ਭੋਗਵਾਦੀ ਜੀਵਨ ਨੂੰ ਤ੍ਰਿਸਕਾਰਿਆ ਤੇ ਨਾਰੀ ਨਿੰਦਾ ਕਰ ਕੇ ਉਸਦੇ ਫ਼ਰੇਬ ਤੋਂ ਬਚਣ ਲਈ ਪੁਕਾਰਿਆ, ਸਹਜ ਦੀ ਥਾਂ ਹਠ, ਤਪ ਤੇ ਵਾਸ਼ਨਾਵਾਦੀ ਕ੍ਰਿਆ ਦੀ ਥਾਂ ਉੱਚ-ਆਚਾਰ ਦੀ ਸਿੱਖਿਆ ਦਿੱਤੀ। ਇਹ ਸ੍ਰੀ ਗੁਰੂ ਗੋਰਖ ਨਾਥ, ਜਿਸਨੇ ਭਗਤੀ ਲਹਿਰ ਦੇ ਸੰਤਾਂ ਤੋਂ ਪਹਿਲਾਂ ਸਾਰੇ ਭਾਰਤ ਵਿਚ ਧਰਮ ਦਾ ਝੰਡਾ ਝੁਲਾਇਆ। ਇਹੋ ਕਾਰਨ ਹੈ ਕਿ ਹਰ ਪ੍ਰਾਂਤ ਵਿਚ ਤਪੱਸਵੀ ਗੋਰਖ ਦੀ ਕਥਾ ਕਿਸੇ ਨਾ ਕਿਸੇ ਰੂਪ ਵਿਚ ਚੱਲਦੀ ਹੈ ਤੇ ਇਹ ਵੀ ਕਿਹਾ ਜਾਂਦਾ ਹੈ ਕਿ ਉਸਨੇ ਤ੍ਰਿਯਾ-ਜਾਲ ਵਿਚ ਫਸੇ ਆਪਣੇ ਗੁਰੂ ਮਛੰਦ੍ਰਨਾਥ ਨੂੰ ਵੀ ਮੁਕਤ ਕੀਤਾ ਸੀ। ਇਸ ਕਥਾ ਦਾ ਭਾਵ ਇਹੋ ਜਾਪਦਾ ਹੈ ਕਿ ਉਸਨੇ ਵੱਡੇ ਵੱਡੇ ਸਿੱਧਾਂ ਮਹਾਤਮਾਵਾਂ ਨੂੰ ਪੁੱਠੇ ਰਸਤਿਓਂ ਹਟਾ ਕੇ ਸਹੀ ਪਾਸੇ ਵੱਲ ਲਾਇਆ ਸੀ। 'ਗੋਰਖ ਸਿਧਾਂਤ ਸੰਗ੍ਰਹਿ' ਵਿਚ ਸਾਫ਼ ਲਿਖਿਆ ਹੈ ਕਿ ਜਦ ਵਿਸ਼ਨੂੰ ਨੇ 24 ਅਵਤਾਰ ਧਾਰੇ, ਮੱਛ ਕੱਛ ਬਣ ਕੇ ਜਾਨਵਰਾਂ ਵਰਗੀ ਭੈੜੀ ਕਾਮ ਕ੍ਰੀੜਾ ਵੀ ਕੀਤੀ, ਕ੍ਰਿਸ਼ਨ ਹੋ ਕੇ ਵਿਭਚਾਰੀ ਭਾਵ ਅਪਣਾਏ, ਪਰਸੁਰਾਮ ਹੋ ਕੇ ਬੇਗੁਨਾਹ ਖਤ੍ਰੀਆਂ ਦਾ ਲਹੂ ਪੀਤਾ। ਇਹ ਅਨਰਥ ਦੇਖ ਕੇ ਸ੍ਰੀ ਨਾਥ ਨੇ 24 ਕਾਪਾਲਿਕਾਂ ਨੂੰ ਭੇਜਿਆ। ਇਨ੍ਹਾਂ 24 ਅਵਤਾਰ ਮਾਰ ਕੇ ਉਨ੍ਹਾਂ ਦੇ ਕਪਾਲ ਕੱਟੇ ਤੇ ਹੱਥ ਵਿਚ ਕਪਾਲ ਫੜ ਕੇ ਇਹੋ ਫੱਕੜ ਲੋਕ 'ਕਾਪਾਲਿਕ' ਕਹਾਏ।

ਇਹ ਕਾਪਾਲਿਕ ਹੀ ਔਘੜ ਕਹੇ ਜਾਂਦੇ ਹਨ। ਜੋ ਇਹ ਕੰਨ ਪਾੜ ਕੇ ਮੁੰਦ੍ਰਾਂ

ਪਾ ਲੈਣ ਤਾਂ ਇਹ ਨਾਥ ਜਾਂ ਕੰਨ-ਫਟੇ ਜੋਗੀ ਕਹਾਉਂਦੇ ਹਨ। ਮੁੰਦ੍ਰਾ, ਇਕ ਤਰ੍ਹਾਂ ਗੋਰਖਨਾਥੀ ਜੋਗੀ ਹੋਣ ਦਾ ਚਿੰਨ੍ਹ ਸੀ। ਇਹ ਲੋਕ ਜਟਾ ਧਾਰਦੇ, ਮੇਖਲਾ, ਸੇਲੀ, ਗੋਦੜੀ, ਸਿੰਗੀ, ਝੋਲੀ, ਖੱਪਰ ਰੱਖਦੇ ਤੇ ਭਸਮ ਰਮਾ ਕੇ ਤਪੋਮਈ ਜੀਵਨ ਬਸਰ ਕਰਦੇ ਸਨ। ਸਿੱਧ ਕ੍ਰਿਆ ਕਰਮ ਵੱਲੋਂ ਬਾਹਰਮੁਖੀ ਸਨ ਤੇ ਨਾਥ ਜੋਗੀ ਅੰਤਰਮੁਖੀ ਹੁੰਦੇ ਗਏ। ਗੋਰਖ ਨਾਥ ਦੇ ਹਠਯੋਗ ਵਿਚ ਸਰੀਰਕ ਸਾਧਨਾ ਉੱਤੇ ਬਹੁਤਾ ਜ਼ੋਰ ਹੈ, ਆਸਨ ਤੇ ਪ੍ਰਾਣਾਯਾਮ ਵਿਸ਼ੇਸ਼ ਸਥਾਨ ਰੱਖਦੇ ਹਨ। ਇਨ੍ਹਾਂ ਦਾ ਖ਼ਿਆਲ ਹੈ ਕਿ ਜੇ ਸਰੀਰ ਕਾਬੂ ਵਿਚ ਹੋਵੇਗਾ ਤਾਂ ਮਨ ਆਪਣੇ ਆਪ ਕਾਬੂ ਵਿਚ ਆ ਜਾਵੇਗਾ। ਇਸ ਕਰਕੇ ਸੱਚਾ ਜੋਗੀ ਪ੍ਰਾਣਾਯਾਮ ਦੁਆਰਾ ਇੜਾ ਪਿੰਗਲਾ ਦੀ ਸਾਧਨਾ ਕਰ ਕੇ ਕੁੰਡਲਨੀ ਨੂੰ ਜਗਾ ਲੈਂਦਾ ਹੈ ਤੇ ਇਹ ਮੇਰੂ ਦੰਡ ਆਸਰੇ ਸੁਖਮਨਾ ਵਿਚੀਂ ਲੰਘ ਕੇ ਜਦ ਉਪਰ ਨੂੰ ਉਭਰਦੀ ਹੈ ਤਾਂ ਇਕ ਵਚਿੱਤਰ ਕਿਸਮ ਦਾ 'ਨਾਦ' ਪੈਦਾ ਹੁੰਦਾ ਹੈ, ਜੋਗੀ ਇਸੇ ਨਾਦ 'ਤੇ ਬਿਰਤੀ ਟਿਕਾ ਕੇ 'ਨਿਜ ਅਨੰਦ' ਮਾਣਦਾ ਹੈ।

ਸਿੱਧਾਂ ਦੀ ਭੋਗਵਾਦੀ ਮਾੜੀ ਕ੍ਰਿਆ ਨੂੰ ਠੀਕ ਕਰਨ ਲਈ ਗੋਰਖ ਦੇ ਜਤਨ ਸੁਧਾਰਕ ਕਿਸਮ ਦੇ ਸਨ ਤੇ ਕਈ ਗੱਲਾਂ ਜੋਗੀਆਂ ਨਾਥਾਂ ਵਿਚ ਪੁਰਾਣੀਆਂ ਵੀ ਚੱਲਦੀਆਂ ਰਹੀਆਂ ਤੇ ਸਿਧ ਨਾਮ ਵੀ ਆਮ ਪ੍ਰਚੱਲਤ ਰਿਹਾ। ਵੈਸੇ ਇਹ ਸਾਰੇ ਲੋਕ ਜੋਗੀ ਸਨ ਤੇ ਇਨ੍ਹਾਂ ਦੇ ਪ੍ਰਮੁੱਖ ਮਹੰਤ ਨੂੰ 'ਨਾਥ' ਕਿਹਾ ਜਾਂਦਾ ਸੀ, ਜਿਸ ਅੱਗੇ ਸਾਰਾ ਭੇਖ ਨਿਵਦਾ ਸੀ। ਅਜੇਹੇ ਨਾਥ ਨੌਂ ਹੋਏ, ਇਨ੍ਹਾਂ ਦੀ ਗਿਣਤੀ ਵੱਖ-ਵੱਖ ਤਰ੍ਹਾਂ ਦਿੱਤੀ ਜਾਂਦੀ ਹੈ। 'ਮਹਾਰਣਵ ਤੰਤ੍ਰ' ਵਿਚ ਨੌਂ ਨਾਥ ਹੇਠ ਲਿਖੇ ਹਨ:

ਆਦਿ ਨਾਥ, ਮਛਿੰਦਰ, ਗੋਰਖ, ਜਲੰਧਰ, ਨਾਗਾਰਜੁਨ, ਸਹਸਾਰਜੁਨ, ਦੱਤਾਤ੍ਰੇਯ, ਦੇਵਦੱਤ, ਜੜ ਭਰਤ। ਕਈਆਂ ਇਹ ਗਿਣਤੀ ਇਉਂ ਦਿੱਤੀ ਹੈ:

ਮਛੰਦ੍ਰ ਨਾਥ, ਗਾਹਨਿ ਨਾਥ, ਜਵਾਲੇਂਦ੍ਰ ਨਾਥ, ਕਰਣਿਪਾ ਨਾਥ, ਨਾਗ ਨਾਥ, ਚਰਪਟ ਨਾਥ, ਰਵਾ ਨਾਥ, ਭਰਥਰੀ ਨਾਥ, ਗੋਪੀ ਚੰਦ।

## ਇਨ੍ਹਾਂ ਜੋਗੀਆਂ ਦੇ ਬਾਰਾਂ ਪੰਥ ਹਨ

ਸਤਿ ਨਾਥੀ, ਧਰਮ ਨਾਥੀ, ਰਾਮ ਪੰਥ, ਨਾਟੇਸ਼ਰੀ, ਕੰਨੜ, ਕਪਿਲਾਨੀ, ਵੈਰਾਗ ਪੰਥ, ਮਾਨ ਨਾਥੀ, ਆਈ ਪੰਥ, ਪਾਗਲ ਪੰਥ, ਧਜ ਪੰਥ ਤੇ ਗੰਗਾ ਨਾਥੀ। ਜੋਗੀਆਂ ਦਾ ਪ੍ਰਭਾਵ ਸਾਰੇ ਹਿੰਦ ਵਿਚ ਸੀ, ਇਸ ਕਰਕੇ ਇਨ੍ਹਾਂ ਦੇ ਥਾਂ ਥਾਂ ਡੇਰੇ ਤੇ ਮੱਠ ਹਨ। ਪੰਜਾਬ ਦੀਆਂ ਸ਼ਿਵਾਲਕ ਪਹਾੜੀਆਂ 'ਤੇ ਵੀ ਜੋਗੀ ਰਹਿੰਦੇ ਸਨ ਤੇ ਇਨ੍ਹਾਂ ਦੀ ਚੰਗੀ ਸ਼ੋਭਾ ਸੀ।

ਦੱਖਣੀ ਜੋਗੀ ਰੰਗਾ ਚੰਗਾ, ਪੂਰਬੀ ਜੋਗੀ ਬਾਦੀ।
ਪੱਛਮੀ ਜੋਗੀ ਬਾਲਾ ਭੋਲਾ, ਸਿੱਧ ਜੋਗੀ ਉਤਰਾਧੀ।

ਗੁਰੂ ਨਾਨਕ ਸਾਹਿਬ ਕਈ ਸਿੱਧਾਂ ਨਾਥਾਂ ਨੂੰ ਮਿਲੇ ਸਨ ਤੇ ਉਨ੍ਹਾਂ ਨਾਲ ਵਿਚਾਰ-ਵਟਾਂਦਰਾ ਵੀ ਕੀਤਾ ਸੀ। ਉਹ ਜੋਗੀਆਂ ਦੇ ਅਨਾਤਮਵਾਦ, ਵਿਹਲੜਵਾਦ, ਰਿਧਿ ਸਿਧਿ ਵਾਦ, ਤੇ ਕੂੜੇ ਭੇਖਵਾਦ ਨੂੰ ਪਸੰਦ ਨਹੀਂ ਸੀ ਕਰਦੇ, ਸਿਧ ਗੋਸ਼ਟਿ ਤੋਂ ਇਹ ਜ਼ਾਹਰ ਹੀ ਹੈ। ਕਈ ਨਾਥ ਜੋਗੀ ਪਿੱਛੋਂ ਈਸ਼ੁਰ-ਵਿਸ਼ਵਾਸ ਵੱਲ ਵੀ ਆ ਗਏ ਸਨ।

ਗੋਰਖ ਨਾਥ ਦੇ ਨਾਮ ਨਾਲ ਸੰਸਕ੍ਰਿਤ ਵਿਚ 28 ਤੇ ਹਿੰਦੀ ਵਿਚ 40 ਰਚਨਾਵਾਂ ਗਿਣੀਆਂ ਜਾਂਦੀਆਂ ਹਨ ਪਰ ਇਹ ਸਾਰੀਆਂ ਉਸਦੀਆਂ ਨਹੀਂ। ਇਸ ਤੋਂ ਇਲਾਵਾ ਹੋਰ ਵੀ ਜੋਗੀਆਂ ਨਾਥਾਂ ਬਾਣੀ ਰਚੀ, ਜਿਸਦਾ ਜ਼ਿਕਰ ਕਈ ਥਾਂ ਮਿਲਦਾ ਹੈ:

ਸੁਣਿ ਗੁਣਵੰਤਾ ਸੁਣਿ ਬੁਧਿਵੰਤਾ, ਅਨੰਤ ਸਿੱਧਾਂ ਕੀ ਬਾਣੀ।
ਸੀਸ ਨਿਵਾਵਤ ਸਤਿਗੁਰ ਮਿਲਿਆ, ਜਾਗਤ ਰੈਣਿ ਵਿਹਾਣੀ।

ਇਹ ਜੋਗੇਸ਼ਰੀ ਬਾਣੀ, ਸਿੱਧ ਬਾਣੀ ਤੇ ਸੰਤ ਬਾਣੀ ਦੇ ਦਰਮਿਆਨ ਦੀ ਕੜੀ ਹੈ, ਜਿਸ ਤੋਂ ਪਤਾ ਲੱਗਦਾ ਹੈ ਕਿ ਸਿੱਧ, ਨਾਥ ਬਾਣੀ ਦੇ ਕਿਤਨੇ ਸੰਕੇਤ ਨਵੇਂ ਅਰਥ ਲੈ ਕੇ ਭਗਤੀ ਲਹਿਰ ਦੇ ਸੰਤਾਂ ਦੀ ਜ਼ਬਾਨ 'ਤੇ ਆਏ। ਯੋਗ ਮਤ ਦੀ ਸ਼ਬਦਾਵਲੀ ਇੜਾ, ਪਿੰਗਲਾ, ਸੁਖਮਨਾ, ਦਸਮ ਦੁਆਰ, ਅਨਹਦ ਨਾਦ, ਅਰਧ ਉਰਧ, ਖਟ ਚਕ੍ਰ, ਨਿਉਲੀ, ਉਨਮਨਿ ਆਦਿ ਦਾ ਆਉਣਾ ਕੁਦਰਤੀ ਸੀ। ਸਿੱਧਾਂ ਦਾ ਸਮਾਂ ਹੋਰ ਸੀ, ਉਨ੍ਹਾਂ ਦੇ ਵਿਚਾਰ ਹੋਰ ਤੇ ਸਾਧਨਾ ਮਾਰਗ ਵੀ ਹੋਰ ਸੀ ਤੇ ਭਾਸ਼ਾ ਵੀ ਅਪਭ੍ਰੰਸ਼ ਢੰਗ ਦੀ ਹੋਰ ਹੀ ਸੀ। ਜੋਗੀਆਂ ਨਾਥਾਂ ਦਾ ਦ੍ਰਿਸ਼ਟੀਕੋਣ ਵੱਖਰਾ, ਸਾਧਨਾ ਮਾਰਗ ਅੱਡਰਾ ਅਤੇ ਭਾਸ਼ਾ ਵੀ ਬਿਲਕੁਲ ਨਿਵੇਕਲੇ ਰੂਪ ਵਾਲੀ ਸੀ। ਭਾਵੇਂ ਗੋਰਖ ਬਾਣੀ ਦੀ ਸਮੇਂ ਅਨੁਸਾਰ ਭਾਸ਼ਾ ਨਹੀਂ ਪਰ ਮਾਲੂਮ ਹੁੰਦਾ ਹੈ ਕਿ ਜੋਗੀਆਂ ਨਾਥਾਂ ਵਿਚ ਇਹ ਬਾਣੀ ਕਿੰਗਰੀ ਵਜਾ ਵਜਾ ਕੇ ਗਾਈ ਸੁਣਾਈ ਜਾਂਦੀ ਰਹੀ ਹੈ ਤੇ ਇਸ ਵਿਚ ਕੰਠ-ਸਾਹਿਤ ਵਾਲੀ ਤਬਦੀਲੀ ਵੀ ਹੁੰਦੀ ਰਹੀ ਹੈ—ਵਿਸ਼ੇ ਦੀ, ਰੂਪ ਦੀ ਤੇ ਭਾਸ਼ਾ ਦੀ ਵੀ ਪਰ ਫਿਰ ਵੀ ਸਾਡੇ ਮਤਲਬ ਦੀਆਂ ਕਈ ਗੱਲਾਂ ਮੌਜੂਦ ਹਨ ਜੋ ਬਾਣੀ ਪਰੰਪਰਾ ਵੀ ਵਗਦੀ ਨਦੀ ਦੀ ਝਲਕ ਦਿਖਾਉਂਦੀਆਂ ਹਨ।

ਇਸ ਜੋਗੀ ਨਾਥ ਬਾਣੀ ਨੂੰ ਹੱਥ-ਲਿਖਤ ਖਰੜਿਆਂ ਤੋਂ ਸੰਗ੍ਰਹਿ ਕਰਨ ਦਾ ਸਿਹਰਾ ਡਾ. ਪੀਤੰਬਰਦੱਤ ਬੜਥਵਾਲ ਦੇ ਸਿਰ ਹੈ ਤੇ ਇਸ ਬਾਰੇ ਗੰਭੀਰ ਅਧਿਐਨ ਕਰਤਾ ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਤੇ ਡਾ. ਧਰਮਬੀਰ ਭਾਰਤੀ ਹਨ। ਅਸੀਂ ਵੰਨਗੀ ਮਾਤਰ ਕੁਝ ਕੁ ਛੰਦ ਇਥੇ ਦਿੰਦੇ ਹਾਂ ਜਿਨ੍ਹਾਂ ਦਾ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਨਾਲ ਤੁਲਨਾਤਮਕ ਅਧਿਐਨ ਦਿਲਚਸਪੀ ਦਾ ਕਾਰਣ ਹੋ ਸਕਦਾ ਹੈ।

**ਆਰਤੀ**

'ਨਾਥ ਨਿਰੰਜਨ ਆਰਤੀ ਸਾਜੈ। ਗੁਰ ਕੇ ਸ਼ਬਦੂੰ ਝਾਲਰਿ ਬਾਜੈ।
ਅਨਹਦ ਨਾਦ ਗਗਨ ਮੇਂ ਗਾਜੈ। ਪਰਮ ਜੋਤਿ ਤਹਾਂ ਆਪ ਬਿਰਾਜੈ।
ਦੀਪਕ ਜੋਤਿ ਅਖੰਡਤ ਬਾਤੀ। ਪਰਮ ਜੋਤਿ ਜਗੈ ਦਿਨ ਰਾਤੀ।
ਸਕਲਿ ਭਵਨ ਉਜੀਆਰਾ ਹੋਈ। ਦੇਵ ਨਿਰੰਜਨ ਅਉਰ ਨ ਕੋਈ।
ਅਨਤ ਕਲਾ ਜਾਂਕੈ ਪਾਰ ਨ ਪਾਵੈ। ਸੰਖ ਮ੍ਰਿਦੰਗ ਧੁਨਿ ਬੇਨੁ ਬਜਾਵੈ।
ਸ੍ਵਾਂਤਿ ਬੂੰਦ ਲੇ ਕਲਸ ਬੰਧਾਊਂ। ਨਿਰਤਿ ਸੁਰਤਿ ਲੈ ਪੁਹਪ ਚਢਾਊਂ।
ਨਿਜ ਤਤ ਨਾਂਵ ਅਮੂਰਤਿ ਮੂਰਤਿ। ਸਭ ਦੇਵਾਂ ਸਿਰ ਉਦਬੁਧਿ ਸੂਰਤਿ।
ਆਦਿ ਨਾਥ ਨਾਤੀ ਮਛੰਦ੍ਰ ਨਾ ਪੂਤਾ। ਆਰਤੀ ਕਰੈ ਗੋਰਖ ਅਉਧੂਤਾ।'
'ਗੋਰਖ ਕਹੈ ਸੁਨਹੁ ਰੇ ਅਵਧੂ, ਜਗ ਮੇਂ ਐਸੇ ਰਹਿਣਾ।
ਆਂਖੈ ਦੇਖਿਯਾ ਕਾਨੈ ਸੁਣਿਯਾ, ਮੁਖ ਥੈ ਕਛੁ ਨ ਕਹਣਾ।
ਨਾਥ ਕਹੈ ਤੁਮ ਆਪਾ ਰਾਖੈ, ਹਠ ਕਰਿ ਬਾਦ ਨ ਕਰਣਾ।
ਯਹ ਜਗ ਹੈ ਕਾਂਟੋਂ ਕੀ ਬਾੜੀ, ਦੇਖਿ ਦੇਖਿ ਪਗ ਧਰਣਾ।
ਗੋਰਖ ਕਹੈ ਸੁਣਹ ਰੇ ਅਉਧ, ਸਿਸੁਪਾਲ ਸੌ ਡਰੀਐ।
ਲੈ ਮੁਦਗਰ ਕੀ ਸਿਰ ਮੈਂ ਮੇਲੈ, ਤੌ ਬਿਨ ਹੀ ਖੂਟੀ ਮਰੀਐ।'

'ਓਅੰਕਾਰ ਆਛੈ ਬਾਬੂ ਮੂਲ ਮੰਤ੍ਰ ਧਾਰਾ।
ਓਅੰਕਾਰ ਬਿਆਪੀ ਲੇ ਸਕਲ ਸੰਸਾਰਾ।
ਓਅੰਕਾਰ ਨਾਭੀ ਹਿਰਦੈ ਦੇਵ ਗੁਰ ਸੋਈ।
ਓਅੰਕਾਰ ਸਾਧੇ ਬਿਨ ਸਿਧਿ ਨ ਹੋਈ।'
'ਨਾਦੇ ਲੀਨ ਬ੍ਰਹਮਾ ਨਾਦੇ ਲੀਨਾ ਨਰਹਰਿ।
ਨਾਦੇ ਲੀਨ ਉਮਾਪਤੀ ਜੋਗ ਲਯੋ ਧਰਿ ਧਰਿ।
ਨਾਦ ਹੀ ਤੇ ਆਛੈ ਬਾਬੂ ਸਭ ਕਿਛੁ ਨਿਧਾਨਾ।
ਨਾਦ ਹੀ ਤੇ ਪਾਈਏ ਪਰਮ ਨਿਰਬਾਨਾ।'
'ਸ਼ਬਦ ਬਿੰਦੋ ਅਵਧੂ ਸ਼ਬਦ ਬਿੰਦੋ, ਥਾਨ ਮਾਨ ਸਭ ਧੰਧਾ।
ਆਤਮਾ ਮਧੇ ਪ੍ਰਮਾਤਮ ਦੀਸੈ, ਜਿਉਂ ਜਲ ਮੱਧੇ ਚੰਦ।
ਆਸਣ ਦਿੜ ਅਹਾਰ ਦਿੜ੍ਹ, ਜੇ ਨਿੰਦ੍ਰ ਦਿਢ ਹੋਈ।
ਗੋਰਖ ਕਹੈ ਸੁਣਹੁ ਰੇ ਪੂਤਾ, ਮਰੈ ਨ ਬੂਢਾ ਕੋਈ।'
'ਮਾਰਿ ਮਾਰਿ ਸਰਪਨੀ ਨਿਰਮਲ ਜਲ ਪੈਠੀ।
ਤ੍ਰਿਭਵਨ ਡਸਤੀ ਗੋਰਖ ਨਾਥ ਦੀਠੀ।
ਮਾਰੋ ਸਰਪਣੀ ਜਗਾਇ ਲਉ ਭੌਰਾ।
ਜਿਨ ਮਾਰੀ ਸਰਪਨੀ ਤਾਂ ਕੋ ਕਹਾਂ ਕਰਉ ਜੋਰਾ।
ਸਰਪਨੀ ਕਹੈ ਮੈਂ ਅਬਲਾ ਬਲੀਆ।
ਬ੍ਰਹਮਾ ਬਿਸਨੁ ਮਹਾਂ ਦੇਉ ਛਲੀਆ।੨।
ਮਾਤੀ ਮਾਤੀ ਸਰਪਨੀ ਦਸ ਦਿਸਿ ਧਾਵੈ।
ਗੋਰਖ ਨਾਥ ਗਾਰੁੜੀ ਪਵਨ ਬੇਗ ਲਿਆਵੈ।੩।
ਆਦਿ ਨਾਥ ਨਾਤੀ ਮਛਿੰਦ੍ਰ ਨਾਥ ਪੂਤਾ।
ਸਰਪਨਿ ਮਾਰੀ ਲੇ ਗੋਰਖ ਅਵਧੂਤਾ।੪।'

ਨੋਟ—ਗਉੜੀ ਰਾਗ ਵਿਚ ਕਬੀਰ ਜੀ ਦਾ ਐਸਾ ਹੀ ਸ਼ਬਦ ਹੈ:

'ਖਾਇ ਭੀ ਮਰੀਏ ਪਾਇ ਭੀ ਮਰੀਏ।
ਗੋਰਖ ਕਹੈ ਪੂਤਾ ਸੰਜਮ ਹੀ ਤਰੀਏ।
ਮੱਧ ਨਿਰੰਤਰ ਕੀਜੈ ਬਾਸ। ਨਿਹਚਲ ਮਨੂਆ ਥਿਰ ਹੋਇ ਸਾਸ।'
'ਅਵਧੂ! ਮਾਸ ਭਖੰਤਿ ਦਯਾ ਧਰਮ ਕਾ ਨਾਸ।
ਮਦ ਪੀਵੰਤਿ ਤਹਾਂ ਪ੍ਰਾਣ ਨਿਰਾਸ।
ਭਾਗ ਭਖੰਤਿ ਗਿਆਨ ਧਿਆਨ ਖੋਵੰਤਿ। ਜਮ ਦਰਬਾਰਿ ਤੇ ਪ੍ਰਾਣੀ ਰੋਵੰਤਿ।
ਆਕਾਸ਼ ਤੱਤ ਸਦਾ ਸ਼ਿਵ ਜਾਣ, ਤਸ ਅਭਿਅੰਤਰ ਪਦ ਨਿਰਬਾਣ।
ਪਿੰਡਿ ਪਹਿਚਾਨੈ ਗੁਰਮੁਖਿ ਜੋਇ। ਬਾਹੁੜਿ ਆਵਾਗਵਣ ਨ ਹੋਇ।
ਊਰਮ ਧੂਰਮ ਜ੍ਵਾਲਾ ਜੋਤਿ। ਸੂਰਜ ਕਲਾ ਨ ਛੀਪੈ ਛੋਤਿ।
ਕੰਚਨ ਕੰਵਲ ਕਿਰਣ ਪਰਸਾਇ। ਜਲਮੇਲ ਦੁਰਗੰਧ ਸਰਬਸ ਖਾਇ।

**ਗੋਰਖ**

ਸ੍ਵਾਮੀ! ਕਉਣ ਮੂਲ ਕਉਣ ਵੇਲਾ। ਕਉਣ ਗੁਰੂ ਕਉਣ ਚੇਲਾ।
ਕੌਣ ਖੇਤਰ ਕਉਣ ਮੇਲਾ। ਕਉਣ ਤੱਤ ਲੇ ਰਮਹਿ ਇਕੇਲਾ।

**ਮਛੰਦ੍ਰ**

ਅਵਧੂ! ਮਨ ਮੂਲ ਪਵਨ ਵੇਲਾ। ਸਬਦ ਗੁਰੂ ਸੁਰਤਿ ਚੇਲਾ।
ਤ੍ਰਿਕੁਟੀ ਖੇਤ੍ਰ ਉਲਟਿ ਮੇਲਾ। ਨਿਰਬਾਣ ਤੱਤ ਲੇ ਰਮੈ ਅਕੇਲਾ।

**ਗੋਰਖ**

ਸ੍ਵਾਮੀ! ਹਿਰਦੇ ਨ ਹੋਤਾ ਤਬ ਕਹਾਂ ਰਹਤਾ ਮਨ।
ਨਾਭੀ ਨ ਹੋਤੀ ਤਬ ਕਹਾਂ ਰਹਤਾ ਪਵਨ।
ਰੂਪ ਨ ਹੋਤਾ ਤਬ ਕਹਾਂ ਰਹਤਾ ਸਬਦ।
ਗਗਨ ਨ ਹੋਤਾ ਕਹਾਂ ਰਹਤਾ ਚੰਦ।

**ਮਛੰਦ੍ਰ**

ਅਵਧੂ! ਹਿਰਦਾ ਨ ਹੋਤਾ ਤਬ ਸੁੰਨ ਰਹਤਾ ਮਨ।
ਨਾਭੀ ਨ ਹੋਤੀ ਤਬ ਨਿਰਾਕਾਰ ਰਹਤਾ ਪਵਨ।
ਰੂਪ ਨ ਹੋਤਾ ਤਬ ਅਕੁਲਾਨ ਰਹਤਾ ਸਬਦ।
ਗਗਨ ਨ ਹੋਤਾ ਤਬ ਅੰਤਰਿਖ ਰਹਤਾ ਚੰਦ।
ਜਾਂ ਪਦ ਮੰਦਰ ਧਜਾ ਫਰਹਰੈ, ਮਢੀ ਸੰਵਾਰੈ ਚੇਲਾ।
ਕੋਟਿ ਕਲਾ ਜਹਿ ਅਨਹਦ ਬਾਣੀ, ਗਾਵਹਿ ਪੁਰਖ ਇਕੇਲਾ।
ਨੌਂ ਲਖ ਪਾਤਰਿ ਆਗੈ ਨਾਚੈ, ਪੀਛੈ ਸਹਜ ਅਖਾੜਾ।
ਐਸੇ ਮਨ ਲੇ ਜੋਗੀ ਖੇਲੈ, ਤਬ ਅੰਤਰਿ ਬਸਹਿ ਭੰਡਾਰਾ।
ਗਿਆਨ ਕਹੈ ਤਉ ਤ੍ਰਿਸ਼ਨਾ ਹਾਰੈ, ਸੂਰਜ ਦੇਖਿ ਪਛਾਹੀ।
ਸਤਿਗੁਰ ਮਿਲੈ ਤ ਸਹਸਾ ਭਾਗੈ, ਮੂਲ ਬਿਚਾਰਿਆ ਮਾਹੀ।
ਅੰਜਨ ਮਾਹਿ ਨਿਰੰਜਨ ਭੇਟਿਆ, ਤਿਲ ਮੁਖਿ ਭੇਟਿਆ ਤੇਲੰ।
ਮੂਰਤਿ ਮਾਹਿ ਅਮੂਰਤਿ ਪਰਸਿਆ, ਭਯਾ ਨਿਰੰਤਰ ਖੇਲੰ।

ਪੰਡਿਤ ਜਣ ਜਣ ਬਾਦ ਨ ਹੋਈ। ਅਣਬੋਲਿਆ ਅਵਧੂ ਹੋਈ।
ਪੱਤ੍ਰ ਬ੍ਰਹਮਾ ਕਲੀ ਬਿਸ਼ਨਾ, ਫਲ ਮੱਧੇ ਰੁਦ੍ਰੰ ਦੇਵਾ।
ਤੀਨ ਦੇਵ ਕਾ ਛੇਦ ਕੀਆ, ਤੁਮ ਕਰਹੁ ਕਉਨ ਕੀ ਸੇਵਾ।੧।
ਇਕ ਡੰਡੀ ਦੋ ਡੰਡੀ, ਤ੍ਰੈ ਡੰਡੀ ਭਗਵਾਨ ਹੂਆ।
ਬਿਸਨੁ ਕਾ ਤਿਨ ਪਾਰ ਨ ਪਾਯੋ, ਤੀਰਥ ਭ੍ਰਮਿ ਭ੍ਰਮਿ ਮੂਆ।
ਏਕ ਕਾਲ-ਮੂੰਹਾ ਜਟਧਾਰੀ ਲਿੰਗ ਉਪਾਸਕ ਹੂਆ।
ਮਹਾਂਦੇਵ ਕਾ ਪਾਰ ਨ ਪਾਯੋ, ਰਾਖ ਰੋਲਿ ਰੋਲਿ ਮੂਆ।
ਚਾਰ ਮਹਾਂ ਧਰ ਬਾਹਰ ਚੇਲਾ, ਏਕੰਕਾਰੀ ਹੂਆ।
ਕਾਇਮ ਕਾ ਤਿਨ ਪਾਰ ਨ ਪਾਯੋ, ਜੋਤਿ ਬਾਲਿ ਬਾਲਿ ਮੂਆ।
ਚੌਦਸੀਆ ਨੈ ਪੂਨਮੀਆ, ਜੈਨ ਬ੍ਰਤ ਧਾਰੀ ਹੂਆ।
ਅਰਹੰਤ ਕਾ ਤਿਨ ਪਾਰ ਨ ਪਾਯੋ, ਕੇਸ ਲੁੰਜਿ ਲੁੰਜਿ ਮੂਆ।
'ਇਕ ਮੁੱਲਾਂ ਦੋਇ ਕੁਰਾਨੇ, ਗਿਆਹ ਖੁਰਾਸਾਣੀ ਹੂਆ।
ਅੱਲ੍ਹਾ ਕਉ ਤਿਨ ਪਾਰ ਨ ਪਾਯੋ, ਬਾਂਗ ਦੇਇ ਦੇਇ ਮੂਆ।
ਨੌਂ ਨਾਥ ਚਉਰਾਸੀ ਸਿੱਧਾ, ਆਸਣਧਾਰੀ ਹੂਆ।
ਜੋਗ ਕਉ ਤਿਨ ਪਾਰ ਨ ਪਾਯੋ, ਬਨ ਖੰਡਿ ਭ੍ਰਮ ਭ੍ਰਮਿ ਮੂਆ।
ਪੰਚ ਤਤ ਕੀ ਕਾਯਾ ਬਿਨਸੀ, ਰਾਖਿ ਨ ਸਕਿਆ ਕੋਈ।
ਕਾਲ ਦਵਨ ਜਬ ਗਿਆਨ ਪ੍ਰਗਾਸਿਆ, ਬਦੰਤਿ ਗੋਰਖ ਸੋਈ।'
'ਕਾਯਾ ਗਢ ਲੇਵਾ ਜੁਗੇ ਜੁਗ ਜੀਵਾ।
ਕਾਢਾ ਗਢ ਭੀਤਰ ਨੌਂ ਲਖ ਖਾਈ, ਜੰਤ੍ਰ ਫਿਰੈ ਗਢ ਲੀਆ ਨ ਜਾਈ।
ਊਚੇ ਨੀਚੇ ਪਰਬਤ ਝਿਲਮਿਲ ਖਾਈ ਕੋਠੜੀ ਕਾ ਪਾਣੀ ਪੂਰਣ ਗਢ ਜਾਈ।
ਇਹਾਂ ਨਹੀਂ ਉਹਾਂ ਨਹੀਂ ਤ੍ਰਿਕੁਟੀ ਮੰਝਾਰੀ। ਸਹਜ ਸੁੰਨਿ ਮੈਂ ਰਹਿਨ ਹਮਾਰੀ।
ਆਦਿ ਨਾਥ ਨਾਤੀ ਮਛਿੰਦ੍ਰਨਾਥ ਪੂਤਾ।

ਕਾਯਾ ਗਢ ਜੀਤਿਲੇ ਗੋਰਖ ਅਵਧੂਤਾ।'
'ਮੇਰਾ ਗੁਰ ਤੀਨਿ ਛੰਦ ਗਾਵੈ।
ਨ ਜਾਣਉਂ ਗੁਰ ਕਹਾਂ ਗਇਲਾ, ਮੁਝ ਨੀਂਦੜੀ ਨ ਆਵੈ।
ਕੁਮ੍ਹਰਾ ਕੈ ਘਰਿ ਹਾਂਡੀ ਆਛੈ, ਅਹੀਰਾ ਕੇ ਘਰਿ ਸਾਂਡੀ।
ਬੰਮਨਾ ਕੈ ਘਰਿ ਰਾਂਡੀ ਆਛੈ, ਹਾਂਡੀ ਸਾਂਡੀ ਰਾਂਡੀ।
ਰਾਜਾ ਕੇ ਘਰਿ ਸੇਲ ਆਛੈ, ਜੰਗਲ ਮਧੇ ਬੇਲ।
ਤੇਲੀ ਕੇ ਘਰਿ ਤੇਲ ਆਛੈ, ਤੇਲ ਬੇਲ ਸੇਲ।
ਅਹੀਰ ਕੈ ਘਰਿ ਮਹਖੀ ਆਛੈ, ਦੇਵਲ ਮੱਧੇ ਲੀਂਗ।
ਹਾਟੀ ਮਧੇ ਹੀਂਗ ਆਛੈ, ਹੀਂਗ ਲੀਂਗ ਸੀਂਗ।
ਏਕੈ ਸੂਤ ਹੈ ਨਾਨਾ ਬਣਿਆ, ਬਹੁ ਭਾਂਤਿ ਦਿਖਲਾਵੈ।
ਭਣੰਤਿ ਗੋਰਖ ਤ੍ਰਿਗੁਣੀ ਮਾਯਾ, ਸਤਿਗੁਰ ਹੋਇ ਲਖਾਵੈ।'

ਨੋਟ—ਟੋਡੀ ਰਾਗ ਵਿਚ ਨਾਮਦੇਵ ਜੀ ਦਾ ਸ਼ਬਦ ਹੂ-ਬ-ਹੂ ਅਜੇਹਾ ਹੀ ਹੈ:

'ਗਗਨ ਮੰਡਲ ਮੈਂ ਗਾਇ ਬਿਆਈ, ਕਾਗਦ ਦਹੀਂ ਜਮਾਯਾ।
ਛਾਛ ਛਾਛ ਪੰਡਿਤਾਂ ਪੀਨੀ, ਸਿੱਧਾਂ ਮਾਖਣ ਖਾਯਾ।
ਨਾਥ ਬੋਲੈ ਅੰਮ੍ਰਿਤ ਬਾਣੀ, ਬਰਸੈਗੀ ਕੰਬਲੀ ਭੀਜੇਗਾ ਪਾਣੀ। ਟੇਕ।
ਗਡਿ ਪਡਰਵਾ ਬਾਂਧਿ ਲੈ ਖੂੰਟਾ, ਚਲੈ ਦਮਾਮਾ ਬਾਜਿਲੇ ਊਂਟਾ।
ਕਊਆ ਕੀ ਡਾਲੀ ਪੀਪਲ ਵਾਸੈ। ਮੂਸਾ ਕੈ ਸਬਦ ਬਿਲਈਆ ਨਾਸੈ।
ਚਲੇ ਬਟਾਵਾ ਬਾਕੀ ਵਾਟ। ਸੋਵੈ ਡੁਕਰਿਯਾ ਠੌਰੇ ਖਾਟ।
ਢੂਕਿ ਲੇ ਕੂਕਰ ਢੂਕਿ ਲੇ ਚੋਰ। ਕਾਢੈ ਧਣੀ ਪੁਕਾਰੈ ਢੋਰ।
ਊਜੜ ਖੇੜਾ ਨਗਰ ਮਝਾਰੀ। ਤਲਿ ਗਾਗਰਿ ਊਪਰਿ ਪਨਹਾਰੀ।
ਮਗਰੀ ਪਰਿ ਚੂਲ੍ਹਾ ਧੂੰਧਾਇ। ਪੋਵਣਹਾਰਾ ਕੌ ਰੋਟੀ ਖਾਇ।
ਕਾਮਨਿ ਜਲੈ ਅੰਗੀਠੀ ਤਾਪੈ। ਵਿਚ ਬੈਸੰਤਰ ਥਰਹਰਿ ਕਾਂਪੈ।
ਏਕ ਜੁ ਰਢਿਆ ਰਢਤੀ ਆਈ। ਬਹੂ ਵਿਵਾਈ ਸਾਸੁ ਜਾਈ।
ਨਗਰੀ ਕੌ ਪਾਣੀ ਕੋਈ ਆਵੈ। ਉਲਟੀ ਚਰਚਾ ਗੋਰਖ ਗਾਵੈ।'
'ਚਾਪਿ ਭਰੈਂ ਤੌ ਬਾਸਣ ਫੂਟੈ, ਬਾਰੇ ਰਹਹਿੰ ਤਉ ਛੀਜੈ?
ਬਸਤੁ ਘਣੇਰੀ ਬਾਸਣ ਓਛਾ, ਕਹਹੁ ਗੁਰੂ ਕਿਆ ਕੀਜੈ।
ਅਉਧੂ! ਸਹਜੇ ਲੈਣਾ ਸਹਜੇ ਦੇਣਾ, ਸਹਜਿ ਪ੍ਰੀਤਿ ਲਯੋ ਲਾਈ।
ਸਹਜੇ ਸਹਜੇ ਚਲੈਗਾ ਰੇ ਅਵਧੂ, ਤਉ ਬਾਸਣ ਕਰੈਗਾ ਸਮਾਈ।
ਹਬਕਿ ਨ ਬੋਲਿਬਾ ਹਬਕਿ ਨ ਚਲਿਬਾ, ਧੀਰੇ ਧਰਿਬਾ ਪਾਂਵ। ਕਾਹਲੀ
ਗਰਬ ਨ ਕਰਿਬਾ ਸਹਿਜੇ ਰਹਿਬਾ, ਭਣਤਿ ਗੋਰਖ ਰਾਵ।'
'ਗਿਆਨੀ ਸਰੀਖਾ ਗੁਰੂ ਨ ਮਿਲਿਆ, ਚਿਤ ਸਰੀਖਾ ਚੇਲਾ।
ਮਨ ਸਰੀਖਾ ਮੇਲ ਨ ਮਿਲਿਆ, ਤਿਥੈ ਗੋਰਖ ਫਿਰਹਿ ਇਕੇਲਾ।'
ਮਾਤਾ ਹਮਾਰੀ ਮਨਸਾ ਬੋਲੀਏ, ਪਿਤਾ ਬੋਲੀਏ ਨਿਰੰਜਨ ਨਿਰੰਕਾਰੰ।
ਗੁਰੂ ਹਮਾਰੇ ਅਤੀਤ ਬੋਲੀਏ, ਜਿਨ ਕੀਆ ਪਿੰਡ ਕਾ ਉਧਾਰੰ।
'ਬਸਤੀ ਨ ਸੁੰਨਯੰ ਸੁੰਨਯੰ ਨ ਬਸਤੀ, ਅਗਮ ਅਗੋਚਰ ਐਸਾ।
ਗਗਨ ਸਿਖਰ ਮਹਿ ਬਾਲਕ ਬੋਲੈ, ਤਾਂ ਕਾ ਨਾਂਵ ਧਰਹੁਗੇ ਕੈਸਾ।'
'ਭਿਖਿਆ ਹਮਾਰੀ ਕਾਮਧੇਨੁ ਬੋਲੀਏ, ਸੰਸਾਰ ਹਮਾਰੀ ਬਾੜੀ।
ਗੁਰਪ੍ਰਸਾਦੀ ਭਿਖਿਆ ਖਾਯਾ, ਅੰਤ ਕਾਲ ਨ ਹੋਇਗੀ ਭਾਰੀ।'
'ਅਲਖ ਵਿਡਾਣੀ ਦੋਇ ਦੀਪਕ ਰਚਲੈ ਤੀਨ ਭਵਨ ਇਕ ਜੋਤੀ।
ਤਾਸ ਬਿਚਾਰਤ ਤ੍ਰਿਭਵਨ ਸੂਝੈ, ਚੁਣ ਲਯੋ ਮਾਣਕ ਮੋਤੀ।

ਵੇਦੇ ਨ ਸ਼ਾਸਤ੍ਰੇ ਕਤੇਬੇ ਨ ਕੁਰਾਣੇ, ਪੁਸਤਕੇ ਨ ਬੰਧਿਆ ਜਾਈ।
ਤੇ ਪਦ ਜਾਨੈ ਬਿਰਲਾ ਜੋਗੀ, ਔਰ ਦੁਨੀ ਸਭ ਧੰਧੈ ਲਾਈ।'
'ਅਜਪਾ ਜਪੈ ਸੁੰਨ ਮਨ ਧਰੈ। ਪਾਂਚਉ ਇੰਦ੍ਰੀ ਨਿਗ੍ਰਹੁ ਕਰੈ।
ਬ੍ਰਹਮ ਅਗਨਿ ਮੈਂ ਹੋਮੈ ਕਾਂਯਾ। ਤਾਸ ਮਹਾਂਦੇਵ ਬੰਦੈ ਪਾਯਾ।
ਧਨ ਜੋਬਨ ਕੀ ਕਰੈ ਨ ਆਸ। ਚਿਤ ਨ ਰਾਖੈ ਕਾਮਨਿ ਪਾਸ।
ਨਾਦ ਬਿੰਦ ਜਾਂਕੀ ਘਟਿ ਜਰੈ। ਤਾਂ ਕੀ ਸੇਵਾ ਪਾਰਬਤੀ ਕਰੈ।
ਖਾਲੈ ਜੋਬਨ ਜੇ ਨਰ ਜਤੀ। ਕਾਲ ਦੁਕਾਲਾ ਤੇ ਨਰ ਸਤੀ।
ਫੁਰਤੈ ਭੋਜਨ ਅਲਪ ਅਹਾਰੀ। ਨਾਥ ਕਹੈ ਸੋ ਕਾਯਾ ਹਮਾਰੀ।
ਅਊਧੂਤਾ ਰੈ ਜੇ ਧੂਤੈ ਆਪ। ਭਿਖਿਆ ਭੋਜਨ ਨਹੀਂ ਸੰਤਾਪ।
ਅਵਹਠ ਪਟਣ ਮੈ ਭਿਖਿਆ ਕਰੈ! ਤੇ ਅਵਧੂਤੀ ਸ਼ਿਵਪੁਰਿ ਸੰਚਰੈ।
ਘਰਬਾਰੀ ਸੋ ਘਰ ਕੀ ਜਾਣੈ। ਬਾਹਰਿ ਜਾਤਾ ਭੀਤਰਿ ਆਣੈ।
ਸਰਬ ਨਿਰੰਤਰਿ ਕਾਟੈ ਮਾਯਾ। ਸੋ ਘਰਬਾਰੀ ਕਹੀਏ ਨਿਰੰਜਨ ਕੀ ਕਾਯਾ।
ਗਿਰਹੀ ਸੋ ਜੋ ਗਿਰਹੈ ਕਾਯਾ। ਅਭਿਅੰਤਰਿ ਕੀ ਤਿਆਗੈ ਮਾਯਾ।
ਸਹਜ ਸੀਲ ਕਾ ਧਰੈ ਸਰੀਰ। ਸੋ ਗਿਰਹੀ ਗੰਗਾ ਕਾ ਨੀਰ।
ਅਮਰਾ ਨਿਰਮਲ ਪਾਪ ਨ ਪੁੰਨ। ਸਤ ਰਜ ਤਮ ਬਿਬਰਜਤ ਸੁੰਨਿ।
ਸੋਹੰ ਹੰਸਾ ਸਿਮਰੈ ਸਬਦ। ਤਿਹ ਪਰਮਾਰਥ ਅਨੰਤ ਸਿਧ।
ਪਾਖੰਡੀ ਸੋ ਜੋ ਕਾਂਯਾ ਪਖਾਲੈ। ਉਲਟ ਪਵਨ ਅਗਨਿ ਪ੍ਰਜਾਲੈ।
ਬਿੰਦ ਨ ਦੇਈ ਸੁਪਨੈ ਜਾਣ। ਸੋ ਪਾਖੰਡੀ ਕਹਿਯੇ ਤੱਤ ਸਮਾਨ। *(ਗੋਰਖ ਬਾਣੀ)*

3. **ਭਗਤ ਬਾਣੀ**—ਰਿਸ਼ੀ ਨਾਰਦ ਦੇ ਕਥਨ ਅਨੁਸਾਰ 'ਸਭ ਕੁਝ ਪਰਮੇਸ਼ਰ ਅੱਗੇ ਅਰਪਣ ਕਰ ਦੇਣਾ ਭਗਤੀ ਹੈ।' ਭਗਤੀ ਲਹਿਰ ਦੇ ਉਹ ਮਹਾਂਪੁਰਸ਼ ਜਿਨ੍ਹਾਂ ਮਜ਼੍ਹਬੀ ਕਰਮ-ਕਾਂਡ ਤੇ ਸ਼ਰ੍ਹਾ ਸ਼ਰੀਅਤ ਦੀ ਥਾਂ ਪ੍ਰੇਮਾ-ਭਗਤੀ ਤੇ ਸ਼ਰਧਾ ਉਪਾਸਨਾ 'ਤੇ ਵਧੇਰੇ ਜ਼ੋਰ ਦਿੱਤਾ, ਉਹ 'ਭਗਤ' ਕਹੇ ਜਾਂਦੇ ਹਨ। ਦਰਅਸਲ ਭਗਤੀ ਲਹਿਰ ਸਾਂਸਕ੍ਰਿਤਿਕ ਚੇਤਨਾ ਦੀ ਲਹਿਰ ਸੀ ਜਿਸ ਵਿਚ ਧਾਰਮਿਕ ਤੇ ਸਮਾਜਿਕ ਪ੍ਰਗਤੀ ਦੀ ਭਾਵਨਾ ਰਲੀ-ਮਿਲੀ ਸੀ। ਇਸ ਨੇ ਸਮੁੱਚੇ ਭਾਰਤ ਨੂੰ ਪ੍ਰਭਾਵਿਤ ਕੀਤਾ। ਚੂੰਕਿ ਇਨ੍ਹਾਂ ਭਗਤਾਂ ਦੀ ਬਾਣੀ ਸੱਚ ਦਾ ਪ੍ਰਕਾਸ਼ ਕਰਨ ਵਾਲੀ ਤੇ ਲੋਕ-ਪ੍ਰਵਾਨਗੀ ਪ੍ਰਾਪਤ ਕਰਨ ਵਾਲੀ ਸੀ, ਇਸ ਲਈ ਸਤਿਗੁਰਾਂ ਇਸ ਨੂੰ ਥਾਂ ਥਾਂ ਤੋਂ ਸੰਚਯ ਕਰ ਕੇ 'ਭਗਤ ਬਾਣੀ' ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਵਿਚ ਦਰਜ ਕੀਤਾ। ਇਹ ਸਿੱਧੇ-ਸਾਦੇ ਕਿਰਤ ਕਰਨ ਵਾਲੇ ਭਲੇ ਲੋਕ, ਨੇਕ ਕਰਣੀ ਦੇ ਹਾਮੀ ਸਨ, ਬਾਹਰੀ ਅਡੰਬਰ ਇਨ੍ਹਾਂ ਨੂੰ ਨਹੀਂ ਸੀ ਭਾਉਂਦੇ। ਇਨ੍ਹਾਂ ਆਪਣੇ ਅਨੁਭਵ ਤੇ ਸਿਦਕ ਦੇ ਬਲ ਨਾਲ ਇਕ ਪ੍ਰੇਮ ਲਹਿਰ ਚਲਾਈ, ਜੋ ਸਰਬ-ਵਿਆਪਕ ਹੋ ਗਈ। ਕੁਝ ਲੋਕ ਇਸ ਲਹਿਰ ਨੂੰ ਇਸਲਾਮ ਦੀ ਪ੍ਰਤਿਕ੍ਰਿਆ ਦੱਸਦੇ ਹਨ ਤੇ ਕੁਝ ਈਸਾਈਅਤ ਦੀ, ਇਹ ਗੱਲਾਂ ਬਾਦ ਦੀਆਂ ਕਾਢਾਂ ਹਨ। ਦਰਅਸਲ ਸਿੱਧਾਂ ਨਾਥਾਂ ਦੇ ਜ਼ਮਾਨੇ ਹੀ ਦੱਖਣੀ ਭਾਰਤ ਵਿਚ ਅਲਵਾਰ ਭਗਤਾਂ ਇਸ ਪ੍ਰਭੂ-ਪ੍ਰੇਮ ਦੀ ਲਹਿਰ ਨੂੰ ਜਗਮਗਾ ਲਿਆ ਸੀ। ਇਹ ਭਜਨ ਕੀਰਤਨ ਕਰਦੇ ਤੇ ਆਪਣੀ ਪ੍ਰੀਤਿ ਨੂੰ ਦੰਪਤੀ ਰੂਪਕ ਨਾਲ ਵਰਣਨ ਕਰਦੇ ਸਨ। ਸਿੱਧ ਨਾਥ ਨਾਸਤਿਕ ਸਨ, ਉਨ੍ਹਾਂ ਦੀ ਨਜ਼ਰ ਵਿਚ ਪ੍ਰਭੂ ਦੀ ਹਸਤੀ ਕੋਈ ਨਹੀਂ ਸੀ, ਉਹ ਕਿਸ ਨਾਲ ਪ੍ਰੀਤਿ ਕਰਦੇ। ਇਹ ਭਗਤ ਪ੍ਰਭੂ ਪ੍ਰੀਤਿ ਨਾਲ ਓਤਪੋਤ ਸਨ। ਇਹ ਭਗਤੀ ਦਾ ਵੀ ਦਾਅਵਾ ਨਹੀਂ ਸੀ ਕਰਦੇ, ਉਸ ਦੀ ਮੇਹਰ ਮੰਗਦੇ ਸਨ। ਇਨ੍ਹਾਂ ਆਪਣੇ ਪ੍ਰਭੂ ਦੇ ਗੁਣ ਗਾ ਗਾ ਕੇ ਸਾਰੀ ਲੋਕਾਈ ਨੂੰ ਆਪਣੇ ਨਾਲ ਲਾ ਲਿਆ। ਇਹ

ਲੋਕ ਅਸਤਿ ਤੋਂ ਸਤਿ ਵੱਲ, ਅੰਧੇਰੇ ਤੋਂ ਪ੍ਰਕਾਸ਼ ਵੱਲ ਤੇ ਮ੍ਰਿਤੂ ਤੋਂ ਅੰਮ੍ਰਿਤ ਅਵਸਥਾ ਵੱਲ ਯਾਤਰਾ ਕਰਨ ਵਾਲੇ ਸਨ। ਇਨ੍ਹਾਂ ਵੇਦਾਂਤ ਤੇ ਯੋਗ ਦੇ ਕੁਝ ਸਿਧਾਂਤ ਜ਼ਰੂਰ ਅਪਣਾਏ। ਅਲਵਾਰ ਭਗਤਾਂ ਦੀ ਲਹਿਰ 'ਵਾਰਕਰੀ' ਸੰਪ੍ਰਦਾ ਦੇ ਰੂਪ ਵਿਚ ਮਹਾਂਰਾਸ਼ਟਰ ਵਿਚ ਉੱਭਰੀ ਜਿਸ ਦੇ ਮੋਢੀ ਨਾਮਦੇਵ ਤੇ ਗਿਆਨਦੇਵ ਹੋਏ, ਇਹੋ ਭਗਤੀ ਦਾ ਸੰਦੇਸ਼ਾ ਉੱਤਰੀ ਭਾਰਤ ਵੱਲ ਲਿਆਏ। ਇਸੇ ਤਰ੍ਹਾਂ ਰਾਮਾਨੁਜ ਦੇ ਚੇਲੇ ਰਾਮਾਨੰਦ ਨੇ ਬਨਾਰਸ ਵਿਚ ਭਗਤੀ ਦਾ ਝੰਡਾ ਗੱਡਿਆ, ਜਿਸ ਦੇ ਮੁਖ ਪ੍ਰਚਾਰਕ ਭਗਤ ਕਬੀਰ ਜੀ ਸਨ। ਇਹ ਕਥਨ ਠੀਕ ਹੀ ਹੈ :

> ਭਗਤਿ ਦ੍ਰਾਵੜ ਊਪਜੀ, ਲਾਏ ਰਾਮਾਨੰਦ।
> ਪਰਗਟ ਕੀਆ ਕਬੀਰ ਨੇ, ਸਪਤ ਦੀਪ ਨਵ ਖੰਡ।

ਇਸ ਭਗਤੀ ਲਹਿਰ ਦੀਆਂ ਦੋ ਸ਼ਾਖ਼ਾਵਾਂ ਬਣੀਆਂ—ਗਿਆਨ-ਮਾਰਗੀ ਤੇ ਪ੍ਰੇਮ-ਮਾਰਗੀ। ਗਿਆਨ-ਮਾਰਗੀ ਆਚਾਰਯ, ਜੀਵ ਬ੍ਰਹਮ ਦੀ ਏਕਤਾ ਦੇ ਗਿਆਨ ਉੱਤੇ ਵਧੇਰੇ ਨਿਰਭਰ ਕਰਦੇ ਸਨ ਤੇ ਇਹ ਦੱਖਣੀ ਭਾਰਤ ਤਕ ਸੀਮਤ ਸਨ। ਇਨ੍ਹਾਂ ਦਾ ਮੁਖ ਆਧਾਰ 'ਬ੍ਰਹਮ ਸੂਤ੍ਰ' ਸੀ। ਇਨ੍ਹਾਂ ਇਸਦੀ ਵਿਆਖਿਆ ਕਰਦਿਆਂ ਭਗਤੀ ਦਾ ਮਾਰਗ ਉਲੀਕਿਆ ਪਰ ਹਰ ਇਕ ਦਾ ਦ੍ਰਿਸ਼ਟੀਕੋਣ ਆਪਣਾ ਆਪਣਾ ਸੀ। ਇਹ ਆਚਾਰਯ ਮੁਖ ਹੋਏ :

| | | |
|---|---|---|
| 1. ਸ਼ੰਕਰ (788 ਈ.) | ਸ਼ਾਰੀਰਕ ਭਾਸ਼ਯ | ਅਦ੍ਵੈਤਵਾਦ |
| 2. ਭਾਸਕਰ (1000) | ਭਾਸਕਰ ਭਾਸ਼ਯ | ਭੇਦਾਭੇਦਵਾਦ |
| 3. ਰਾਮਾਨੁਜ (1140) | ਸ੍ਰੀ ਭਾਸ਼ਯ | ਵਿਸ਼ਿਸ਼ਟਾਦ੍ਵੈਤਵਾਦ |
| 4. ਮਾਧਵ (1238) | ਪੂਰਣ ਪ੍ਰਗਯ | ਦ੍ਵੈਤਵਾਦ |
| 5. ਨਿੰਬਾਰਕ (1240) | ਵੇਦਾਂਤ ਪਾਰਿਜਾਤ | ਦ੍ਵੈਤਾਦ੍ਵੈਤਵਾਦ |
| 6. ਸ੍ਰੀ ਕੰਠ (1270) | ਸ਼ੈਵ ਭਾਸ਼ਯ | ਸ਼ੈਵ ਵਿਸ਼ਿਸ਼ਟਾਦ੍ਵੈਤਵਾਦ |
| 7. ਵੱਲਭਾਚਾਰਯ (1500 ਈ.) | ਅਣੂ ਭਾਸ਼ਯ | ਸ਼ੁੱਧਾਦ੍ਵੈਤਵਾਦ |
| 8. ਵਿਗਿਆਨ ਭਿਖਛੂ (1600) | ਵਿਗਿਆਨਾਮ੍ਰਿਤ | ਅਵਿਧਮਾਦ੍ਵੈਤ |

ਪ੍ਰੇਮ-ਮਾਰਗੀ ਭਗਤ, 'ਆਚਾਰਯ' ਸ਼੍ਰੇਣੀ ਵਿੱਚੋਂ ਨਹੀਂ ਸਨ, ਇਹ ਜਨਸਾਧਾਰਣ ਵਿਚ ਉੱਠੇ ਤੇ ਸ਼ਾਸਤਰੀ ਗਿਆਨ ਦੀ ਥਾਂ ਆਪਣਾ ਅਨੁਭਵ ਸਿੱਧੀ-ਸਾਦੀ ਲੋਕ-ਬੋਲੀ ਵਿਚ ਪ੍ਰਗਟਾ ਕੇ ਖ਼ੁਸ਼ ਸਨ। ਇਨ੍ਹਾਂ ਵਿਚ ਵੀ ਦੋ ਝੁਕਾਉ ਸਨ—ਨਿਰਗੁਣਵਾਦੀ ਤੇ ਸਰਗੁਣਵਾਦੀ। ਸਰਗੁਣਵਾਦੀ ਆਪਣੀ ਪ੍ਰੇਮਾ ਭਗਤੀ ਸ੍ਰੀ ਰਾਮ ਜਾਂ ਕ੍ਰਿਸ਼ਨ ਭਗਵਾਨ ਪ੍ਰਤੀ ਪ੍ਰਗਟਾਉਂਦੇ ਸਨ ਤੇ ਨਿਰਗੁਣਵਾਦੀ ਉਸ ਨਿਰੰਕਾਰ ਕਰਤਾ ਪੁਰਖ ਦੀ ਮਹਿਮਾ ਗਾਇਨ ਕਰਦੇ ਸਨ। ਸਰਗੁਣ ਕਾਵਿਧਾਰਾ ਵਿਚ ਤੁਲਸੀ, ਸੂਰਦਾਸ ਤੇ ਮੀਰਾਂ ਬਾਈ ਦੇ ਭਜਨ ਵਧੇਰੇ ਪ੍ਰਸਿੱਧ ਹੋਏ ਤੇ ਨਿਰਗੁਣਵਾਦੀ ਭਗਤੀਧਾਰਾ ਵਿਚ ਰਾਮਾਨੰਦ, ਕਬੀਰ, ਨਾਮਦੇਵ ਤੇ ਰਵਿਦਾਸ ਆਦਿਕ ਦਾ ਨਾਂ ਵਧੇਰੇ ਉਜਾਗਰ ਹੋਇਆ।

ਮੱਧ ਕਾਲੀਨ ਧਰਮ ਸਾਧਨਾ ਦਾ ਵਧੀਆ ਸਿੱਟਾ ਇਹ ਨਿਰਗੁਣਵਾਦੀ ਧਾਰਾ ਸੀ ਜੋ ਬਹੁਦੇਵਵਾਦ, ਅਵਤਾਰਵਾਦ ਤੇ ਮੂਰਤੀ ਪੂਜਾ ਦੇ ਭਰਮਾਂ ਤੋਂ ਮੁਕਤ ਹੋ ਕੇ ਚੱਲੀ, ਇਸ ਨੇ ਭਗਤੀ ਲਹਿਰ ਨੂੰ ਚਾਰ ਚੰਨ ਲਾਏ। ਸਮਦ੍ਰਿਸ਼ਟੀ ਦੀ ਭਾਵਨਾ ਜਗਾ ਕੇ ਭਾਰਤ ਭਰ ਵਿਚ ਭ੍ਰਾਤਰੀਭਾਵ ਪੈਦਾ ਕੀਤਾ, ਮਾਨਵੀ ਸਾਂਝ ਦ੍ਰਿੜ੍ਹ ਕਰਾਈ।

ਗੁਰੂ ਨਾਨਕ ਸਾਹਿਬ ਇਨ੍ਹਾਂ ਨਿਰਗੁਣਵਾਦੀ ਭਗਤਾਂ ਲਈ ਆਦਰ ਭਾਵ ਰੱਖਦੇ ਸਨ ਤੇ ਉਨ੍ਹਾਂ ਦੀ ਮਹਿਮਾ ਕਰਦੇ ਨਹੀਂ ਸਨ ਥੱਕਦੇ :

**'ਨਾਨਕ ਭਗਤਾ ਸਦਾ ਵਿਗਾਸੁ ॥'**
**'ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ ਰਸਾਲੇ ॥'**
**'ਤਿਥੈ ਭਗਤ ਵਸਹਿ ਕੇ ਲੋਅ ॥'**
**'ਕਰਹਿ ਅਨੰਦੁ ਸਚਾ ਮਨਿ ਸੋਇ ॥'** *(ਜਪੁਜੀ)*

ਇਹ ਨਹੀਂ ਕਿ ਗੁਰੂਆਂ ਨੂੰ ਜੋ ਵੀ ਭਗਤ ਮਿਲੇ, ਸਭ ਦੀ ਬਾਣੀ ਇਕੱਠੀ ਕਰ ਲਈ, ਉਨ੍ਹਾਂ ਪੂਰੀ ਛਾਣਬੀਣ ਬਾਦ ਇਹ ਚੋਣ ਕੀਤੀ। ਸੰਸਕ੍ਰਿਤਵਾਦੀ ਬ੍ਰਾਹਮਣ ਨਾ ਇਨ੍ਹਾਂ ਸ਼ੂਦਰਾਂ ਨੂੰ ਆਦਰ ਦੇ ਕੇ ਰਾਜ਼ੀ ਸੀ ਤੇ ਨਾ ਇਨ੍ਹਾਂ ਦੀ ਬਾਣੀ ਨੂੰ। ਲੇਕਿਨ ਗੁਰੂ ਸਾਹਿਬ ਇਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਸਨ :

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥**

*(ਸਿਰੀਰਾਗੁ ਮ: ੩, ਪੰਨਾ 67)*

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥**

*(ਵਾਰ ਗਉੜੀ ਮ: ੫, ਪੰਨਾ 320)*

4. **ਗੁਰੂ-ਬਾਣੀ**—ਅਧਿਆਤਮਕ ਜੀਵਨ ਦਾ ਮਾਰਗ-ਦਰਸ਼ਕ 'ਗੁਰੂ' ਹੈ ਤੇ ਉਸਦੀ ਅਨੁਭਵੀ ਦੈਵੀ ਕਵਿਤਾ—ਗੁਰਬਾਣੀ। ਇਹ ਸੰਕੇਤ ਖ਼ਾਸ ਤੌਰ 'ਤੇ ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੇ 6 ਜਾਨਸ਼ੀਨ ਗੁਰੂਆਂ ਦੀ ਅਧਿਆਤਮਕ ਰਚਨਾ ਲਈ ਵਰਤਿਆ ਜਾਂਦਾ ਹੈ ਤੇ ਹੁਣ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਾਰੀ ਬਾਣੀ ਨੂੰ 'ਗੁਰਬਾਣੀ' ਕਹਿ ਕੇ ਸਤਿਕਾਰਿਆ ਜਾਂਦਾ ਹੈ। ਬਾਣੀ ਦਾ ਲੱਛਣ ਕਰਦਿਆਂ ਸਤਿਗੁਰਾਂ ਕਿਹਾ ਹੈ—ਜਿਸ ਵਿਚ ਪਰਮਤੱਤ (ਨਾਮ) ਦਾ ਵਖਿਆਨ ਹੋਵੇ ਤੇ ਇਹ ਵਖਿਆਨ ਕੇਵਲ ਜ਼ਬਾਨੀ-ਕਲਾਮੀ ਨਾ ਹੋਵੇ ਸਗੋਂ ਅੰਦਰਲੇ ਆਤਮਿਕ ਅਨੁਭਵ ਵਿੱਚੋਂ ਸਫੁਟਿਤ ਹੋਵੇ, ਕਹਿਣ ਵਾਲੇ ਦੀ ਆਤਮਾ, ਪਰਮਾ-ਆਤਮਾ ਨਾਲ ਇਕਸੁਰ ਹੋ ਕੇ ਸੁਰ ਕੱਢੇ :

**ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥**

*(ਵਾਰ ਸਾਰੰਗ ਮ: ੨, ਪੰਨਾ 1243)*

ਵੇਦ ਨੂੰ ਈਸ਼੍ਵਰੀਯ ਬਾਣੀ ਤੇ ਕੁਰਾਨ ਨੂੰ ਇਲਾਹੀ ਕਲਾਮ ਮੰਨਿਆ ਜਾਂਦਾ ਹੈ। ਗੁਰਬਾਣੀ ਵਿਚ ਵੀ ਕੁਝ ਇਜੇਹੇ ਸੰਕੇਤ ਆਏ ਹਨ ਕਿ ਇਹ ਧੁਰ ਕੀ ਬਾਣੀ ਹੈ, ਪ੍ਰਭੂ ਦਾ ਹੁਕਮ ਹੈ, ਰੱਬੀ ਨਾਦ ਹੈ। ਫ਼ੁਰਮਾਨ ਹੈ :

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥**

*(ਸੂਹੀ ਮ: ੫, ਪੰਨਾ 763)*

ਸੋ ਨਾਮ, ਹੁਕਮ, ਸ਼ਬਦ, ਬਾਣੀ, ਗੁਰੂ ਆਦਿ ਸੰਕੇਤ ਸਭ ਦੈਵੀ ਗਿਆਨ ਲਈ ਵਰਤੇ ਗਏ ਹਨ। ਇਹ ਇਸ ਕਰਕੇ ਕਿ ਇਹ ਦੈਵੀ ਰੂਹਾਂ ਪਰਮਜੋਤਿ ਨਾਲ ਇਕ ਸੁਰ

ਹੋ ਕੇ ਜੋ ਕੁਝ ਕਹਿੰਦੀਆਂ ਸਨ, ਉਹ ਉਨ੍ਹਾਂ ਦਾ ਨਿੱਜੀ ਵਿਚਾਰ ਨਹੀਂ ਸਗੋਂ ਪਰਮਤੱਤ ਦਾ ਵਿਚਾਰ ਹੁੰਦਾ ਸੀ। ਇਸੇ ਕਰਕੇ ਗੁਰਬਾਣੀ ਨੂੰ ਪ੍ਰਭੂ ਦਾ ਹੁਕਮ ਜਾਂ ਪ੍ਰਭੂ ਪਰਮੇਸ਼ਰ ਦਾ ਰੂਪ ਕਿਹਾ ਗਿਆ ਹੈ:

**ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥** *(ਮਲਾਰ ਮ: ੧, ਪੰਨਾ 1279)*

**ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਤਿਸੁ ਜੇਵਡੁ ਅਵਰੁ ਨ ਕੋਇ॥**
*(ਵਾਰ ਗੂਜਰੀ, ਮ: ੩, ਪੰਨਾ 515)*

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥**
*(ਸੋਰਠਿ ਵਾਰ, ਮ: ੩, ਪੰਨਾ 646)*

ਗੁਰੂਆਂ ਇਕ ਗੱਲ ਹੋਰ ਕੀਤੀ ਕਿ ਉਨ੍ਹਾਂ ਗੁਰਬਾਣੀ ਨੂੰ 'ਗੁਰੂ' ਦੀ ਪਦਵੀ ਦੇ ਕੇ ਸਤਿਕਾਰਿਆ। ਇਸਦਾ ਤਾਤਪ੍ਰਯ ਇਹ ਸੀ ਕਿ ਰੂਹਾਨੀ ਰਹਿਨੁਮਾਈ, ਹਰ ਸਮੇਂ, ਹਰ ਥਾਂ, ਹਰ ਇਕ ਨੂੰ ਮਿਲਦੀ ਰਹੇ। ਦੇਹਧਾਰੀ ਵਿਅਕਤੀ ਸਰਬ-ਪਰਵਾਣ ਨਹੀਂ ਹੋ ਸਕਦਾ, ਸਰਬ-ਵਿਆਪਕ ਨਹੀਂ ਹੋ ਸਕਦਾ ਤੇ ਸਦਾ ਸਥਿਰ ਤੇ ਅਡੋਲ ਅਟੱਲ ਵੀ ਨਹੀਂ ਹੋ ਸਕਦਾ, ਜਦੋਂ ਕਿ ਅਨੁਭਵੀ ਬਾਣੀ ਇਨ੍ਹਾਂ ਊਣਤਾਈਆਂ ਤੋਂ ਉੱਪਰ ਹੈ। ਗੁਰੂਆਂ ਵੀ ਦਸ ਜਾਮੇ ਧਾਰ ਕੇ ਬਾਣੀ ਦੇ ਗੁਰੂ ਹੋਣ ਦਾ ਹੀ ਪ੍ਰਚਾਰ ਕੀਤਾ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**
*(ਨਟ ਮ: ੪, ਪੰਨਾ 982)*

**ਕੱਚੀ ਬਾਣੀ**—ਜਦੋਂ ਬਾਣੀ ਦੀ ਮਹਿਮਾ ਇਤਨੀ ਹੋਣ ਲੱਗੀ ਤਾਂ ਜਸ ਕੀਰਤਿ ਲੈਣ ਲਈ ਸੱਚੀ ਬਾਣੀ ਦੇ ਮੁਕਾਬਲੇ 'ਤੇ ਕੱਚੀ ਬਾਣੀ ਵੀ ਰਚੀ ਜਾਣ ਲੱਗੀ। ਇਸ ਦੇ ਰਚਿਯਤਾ ਉਹ ਸਨ ਜਿਨ੍ਹਾਂ ਨੂੰ ਇਤਨਾ ਉੱਚਾ ਪਰਮਾਰਥ ਅਨੁਭਵ ਨਹੀਂ ਸੀ, ਨਾ ਹੀ ਉਨ੍ਹਾਂ ਦਾ ਆਪਾ ਪਰਮਸੱਤਾ ਨਾਲ ਇਕਸੁਰ ਸੀ। ਭਾਵੇਂ ਉਹ ਗੱਲ ਪਰਮਾਰਥ ਦੀ ਹੀ ਕਰਦੇ ਤੇ ਚੰਗਿਆਈ ਦੀ ਹੀ ਸਿਖਿਆ ਦਿੰਦੇ ਸਨ ਪਰ ਪਿੱਛੇ ਕਰਣੀ ਨਾ ਹੋਣ ਕਰਕੇ ਬਾਣੀ ਵਿਚ ਸਮਰੱਥਾ ਨਹੀਂ ਸੀ ਪੈਂਦੀ। ਇਸ ਕਰਕੇ ਉਸ ਨੂੰ 'ਕੱਚੀ ਬਾਣੀ' ਕਿਹਾ ਹੈ। ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਸਾਵਧਾਨ ਕੀਤਾ ਸੀ:

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥** *(ਰਾਮਕਲੀ ਮ: ੩ ਅਨੰਦੁ, ਪੰਨਾ 920)*

ਗੁਰੂ ਰਾਮਦਾਸ ਇਸ ਦੰਭੀ ਰਚਨਾ ਤੋਂ ਜਾਣੂ ਸਨ:

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥**
**ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥**
*(ਵਾਰ ਗਉੜੀ ਮ: ੪, ਪੰਨਾ 304)*

ਇਕ ਕੱਚੀ ਬਾਣੀ ਹੁਣ ਸਾਡੇ ਸਾਹਮਣੇ ਨਹੀਂ ਜਿਨ੍ਹਾਂ ਬਾਰੇ ਤੀਜੇ ਤੇ ਚੌਥੇ ਗੁਰੂ ਨੇ ਇਹ ਵਿਚਾਰ ਦਿੱਤੇ ਸਨ ਲੇਕਿਨ ਪਿੱਛੋਂ ਜਾ ਕੇ ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਪ੍ਰਿਥੀ ਚੰਦ, ਪੋਤਰੇ ਮਨੋਹਰ ਦਾਸ ਮਿਹਰਵਾਨ, ਤੇ ਪੜਪੋਤਰੇ ਹਰਿ ਜੀ ਨੇ ਆਪਣੀ ਰਚਨਾ ਵਿਚ 'ਨਾਨਕ' ਨਾਮ ਪਾਇਆ ਜਦੋਂ ਕਿ ਉਹ ਇਸ ਦੇ ਅਧਿਕਾਰੀ ਨਹੀਂ ਸਨ, ਉਨ੍ਹਾਂ ਮ: ੬, ਮ: ੭ ਅਤੇ ਮਹਲਾ ੮ ਕਰ ਕੇ ਬਾਣੀ ਰਚੀ, ਜਦੋਂ ਕਿ ਉਹ ਇਤਿਹਾਸਕ ਤੌਰ

'ਤੇ ਗੁਰੂ ਨਾਨਕ ਦੇ ਜਾਨਸ਼ੀਨ ਨਹੀਂ ਸਨ। ਇਸ ਤਰ੍ਹਾਂ ਦੀ ਝੂਠੀ ਰਚਨਾ 'ਗੁਰਬਾਣੀ' ਨਹੀਂ ਸੀ ਹੋ ਸਕਦੀ ਤੇ ਨਾ ਹੀ ਸਿੱਖਾਂ ਇਸ ਨੂੰ ਪਰਵਾਣ ਕੀਤਾ। ਕਈ ਨਵੇਂ ਖੋਜੀ ਭਾਈ ਹਰੀਆ, ਤੇ ਭਾਈ ਦਰਬਾਰੀ ਆਦਿ ਦੀ ਰਚਨਾ ਨੂੰ ਕੱਚੀ ਬਾਣੀ ਦੱਸਦੇ ਹਨ, ਇਹ ਭੁਲੇਖਾ ਹੈ। ਇਹ ਲੋਕ ਮੀਣਾ ਸੰਪ੍ਰਦਾ ਨਾਲ ਜ਼ਰੂਰ ਸਨੇਹ ਸੰਬੰਧ ਰੱਖਦੇ ਹਨ ਪਰ ਇਨ੍ਹਾਂ ਕਦੀ ਇਹ ਗੁਸਤਾਖ਼ੀ ਨਹੀਂ ਕੀਤੀ ਕਿ ਆਪਣੀ ਬਾਣੀ ਨੂੰ 'ਨਾਨਕ ਬਾਣੀ' ਕਹਿਣ। ਸਮੇਂ ਦੀ ਸ਼ੈਲੀ ਤੇ ਬੋਲੀ ਅਨੁਸਾਰ ਇਨ੍ਹਾਂ ਰਾਗਾਂ ਵਿਚ ਬਾਣੀ ਜ਼ਰੂਰ ਲਿਖੀ ਹੈ ਤੇ ਕਈ ਉਹ ਕਾਵਿ-ਰੂਪ ਵੀ ਵਰਤੇ ਹਨ ਜੋ ਗੁਰਬਾਣੀ ਵਿਚ ਪ੍ਰਚੱਲਤ ਸਨ ਪਰ ਇਨ੍ਹਾਂ ਕਦੀ ਇਹ ਦਾਅਵਾ ਨਹੀਂ ਸੀ ਕੀਤਾ ਕਿ ਅਸੀਂ ਗੁਰਬਾਣੀ ਰਚ ਰਹੇ ਹਾਂ। ਸੋ ਗੁਰਬਾਣੀ ਤਾਂ ਉਹੋ ਅੰਮ੍ਰਿਤ ਭੋਜਨ ਸੀ ਜੋ ਗੁਰੂ ਗ੍ਰੰਥਿ ਸਾਹਿਬ ਦੇ ਥਾਲ ਵਿਚ ਬਾਕਾਇਦਾ ਪਰੋਸ ਦਿੱਤਾ ਗਿਆ ਸੀ।

5. **ਸੰਤ-ਬਾਣੀ**—ਗੁਰੂਆਂ 'ਭਗਤ ਬਾਣੀ' ਸਿਰਲੇਖ 'ਚ ਕੁਝ ਮਹਾਂਪੁਰਸ਼ਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਹੈ। ਇਸ ਦਾ ਇਹ ਭਾਵ ਨਹੀਂ ਕਿ ਹੋਰ ਕੋਈ ਸੰਤ ਭਗਤ ਹੋਇਆ ਹੀ ਨਹੀਂ ਜਾਂ ਉਸ ਨੇ ਬਾਣੀ ਨਹੀਂ ਰਚੀ। ਸੰਤ ਤੇ ਭਗਤ ਸੰਕੇਤ ਵਿਚ ਕੋਈ ਬੁਨਿਆਦੀ ਅੰਤਰ ਵੀ ਨਹੀਂ। ਹੋਰ ਅਨੇਕਾਂ ਰਹੱਸਵਾਦੀ ਮਹਾਂਪੁਰਸ਼ ਹੋਏ ਜਿਨ੍ਹਾਂ ਵਿੱਚੋਂ ਕੁਝ ਨਿਰਗੁਣਵਾਦੀ ਵੀ ਸਨ ਤੇ ਕੁਝ ਸਰਗੁਣਵਾਦੀ। ਇਹ ਉਚ ਜੀਵਨ ਵਾਲੇ ਪੁਰਸ਼ ਸਨ ਤੇ ਇਨ੍ਹਾਂ ਲੋਕ-ਭਲਾਈ ਲਈ ਵੀ ਕਈ ਕੰਮ ਕੀਤੇ ਸਨ ਜਿਵੇਂ ਕਿ ਤੁਲਸੀਦਾਸ ਤੇ ਸੂਰਦਾਸ ਦੇ ਗੀਤਾਂ ਨੂੰ ਕਿਵੇਂ ਭੁਲਾਇਆ ਜਾ ਸਕਦਾ ਹੈ ਪਰ ਸਿਧਾਂਤਕ ਦ੍ਰਿਸ਼ਟੀ ਤੋਂ ਸਰਗੁਣਵਾਦੀ ਬਾਣੀ ਗੁਰੂਆਂ ਨੂੰ ਪਰਵਾਣ ਨਹੀਂ ਸੀ, ਇਸ ਨਾਲ ਰੱਬੀ ਏਕਤਾ ਦੇ ਸਿਧਾਂਤ ਨੂੰ ਠੇਸ ਲੱਗਦੀ ਸੀ। ਇਸੇ ਤਰ੍ਹਾਂ ਨਿਰਗੁਣਵਾਦੀ ਸੰਤ ਕਾਵਿ ਧਾਰਾ ਵੀ ਗੁਰੂ ਗ੍ਰੰਥ ਸਾਹਿਬ ਦੀ ਸਾਜਨਾ ਤੋਂ ਬਾਅਦ ਵੀ ਚੱਲਦੀ ਰਹੀ। ਇਸ ਵਿਚ ਕਈ ਅੱਛੇ ਬਾਣੀਕਾਰ ਹੋਏ, ਜਿਨ੍ਹਾਂ ਦੀ ਚਰਚਾ ਸ੍ਰੀ ਪਰਸਰਾਮ ਚਤੁਰਵੇਦੀ ਨੇ ਆਪਣੀ ਪੁਸਤਕ *ਉੱਤਰੀ ਭਾਰਤ ਕੀ ਸੰਤ ਪਰੰਪਰਾ* ਵਿਚ ਸਵਿਸਤਾਰ ਕੀਤੀ ਹੈ।

ਮਹਾਂਰਾਸ਼ਟਰ ਵਿਚ ਵਾਰਕਰੀ ਸੰਪ੍ਰਦਾ ਦੇ ਸੰਤਾਂ ਵਿੱਚੋਂ ਭਗਤ ਨਾਮਦੇਵ ਤੋਂ ਇਲਾਵਾ ਤੁਕਾਰਾਮ, ਏਕਨਾਥ ਤੇ ਗਿਆਨੇਸ੍ਵਰ ਆਦਿ ਸੰਤ ਹੋਏ, ਜਿਨ੍ਹਾਂ ਬਾਣੀ ਦੀ ਰਚਨਾ ਕੀਤੀ। ਕਬੀਰ ਪੰਥ ਦੇ ਗ੍ਰੰਥਿ 'ਕਬੀਰ ਬੀਜਕ' ਤੇ 'ਕਬੀਰ ਕਸੌਟੀ' ਵਿਚ ਕਾਫ਼ੀ ਹੋਰ ਰਚਨਾ ਮਿਲਦੀ ਹੈ ਜੋ ਕਬੀਰ ਦੀ ਕਹੀ ਜਾਂਦੀ ਹੈ। ਇਸੇ ਤਰ੍ਹਾਂ ਉਨ੍ਹਾਂ ਦੇ ਚੇਲੇ ਧਰਮਦਾਸ ਦੀ ਕਾਫ਼ੀ ਬਾਣੀ ਪ੍ਰਾਪਤ ਹੈ। ਰਾਜਸਥਾਨ ਵਿਚ ਦਾਦੂ ਦਯਾਲ (1601-1660 ਬਿ.) ਗੁਰੂ ਅਰਜਨ ਸਾਹਿਬ ਦੇ ਸਮਕਾਲੀ ਸਨ, ਇਨ੍ਹਾਂ 20 ਹਜ਼ਾਰ ਦੇ ਲਗਭਗ ਛੰਦ ਭਜਨ ਲਿਖੇ। ਇਨ੍ਹਾਂ ਦੇ ਚੇਲੇ ਰੱਜਬ, ਸੁੰਦਰ ਤੇ ਰਾਘੋਦਾਸ ਨੇ ਤਕੜੀ ਰਚਨਾ ਰਚੀ। ਰੱਜਬ ਨੇ ਤਾਂ 'ਸਰਵੰਗੀ' ਗ੍ਰੰਥਿ ਵਿਚ ਕਈ ਸੰਤਾਂ ਦੀ ਬਾਣੀ ਇਕੱਤਰ ਵੀ ਕੀਤੀ ਸੀ।

ਬਿਸ਼ਨੋਈ ਪੰਥ ਦੇ ਆਗੂ ਸੰਤ ਜੰਭ ਦੇਵ ਜੋਧਪੁਰ ਲਾਗੇ ਹੋਏ, ਇਨ੍ਹਾਂ 'ਜੰਭ ਗੀਤਾ' ਲਿਖੀ। ਨਿਰੰਜਨੀ ਪੰਥ ਦੇ ਸੰਤ ਰੋਪਣ, ਜਗਨਨਾਥ ਤੇ ਹਰਿਦਾਸ ਹੋਏ। ਹਰਿਦਾਸ ਜੀ ਦੀ ਬਾਣੀ ਰਾਗਾਂ ਵਿਚ ਮਿਲਦੀ ਹੈ। ਸੰਤ ਬ੍ਰਹਮਗੀਰ, ਮਨ ਰੰਗੀਰ ਤੇ ਸਿੰਗਾ ਮੱਧ ਪ੍ਰਦੇਸ਼ ਦੇ ਨਿਮਾੜਾ ਪ੍ਰਾਂਤ ਦੇ ਵਸਨੀਕ ਸੰਤ ਸਾਧੂ ਜੀ ਸਨ। ਸਿੰਗਾ (1576-1616 ਬਿ.) ਵਧੇਰੇ ਪ੍ਰਸਿੱਧ ਹੋਏ, ਇਨ੍ਹਾਂ ਦੀ ਰਚਨਾ 1100 ਪਦੇ ਹਨ, ਜਿਨ੍ਹਾਂ ਨੂੰ ਸਿੰਗਾਪੰਥੀ ਸ਼ਰਧਾ ਨਾਲ

ਪੜ੍ਹਦੇ ਹਨ। ਸੰਤ ਲਾਲ ਦਾਸ ਅਲਵਰ ਦੇ ਇਲਾਕੇ ਵਿਚ ਹੋਏ, ਇਨ੍ਹਾਂ ਦਾ ਲਾਲ ਪੰਥ ਅਤੇ 'ਲਾਲ ਦਾਸ ਕੀ ਚੇਤਾਵਣੀ' ਗ੍ਰੰਥ ਹੈ। ਬਾਵਰੀ ਪੰਥ ਦੀ ਆਗੂ ਬਾਵਰੀ ਨਾਂ ਦੀ ਸਾਧਣੀ ਦਿੱਲੀ ਲਾਗੇ ਦੀ ਸੀ, ਯਾਰੀ ਸਾਹਿਬ ਇਸੇ ਸੰਪ੍ਰਦਾ ਦੇ ਸਨ, ਇਨ੍ਹਾਂ ਦੋਹਾਂ ਦੀ ਬਾਣੀ ਛਪੀ ਮਿਲਦੀ ਹੈ। ਸੰਤ ਮਲੂਕ ਦਾਸ (1631-1739 ਬਿ.) ਮਲੂਕ ਪੰਥ ਦੇ ਮੋਢੀ ਸਨ, ਇਨ੍ਹਾਂ ਦੀ ਰਚਨਾ ਵੀ ਮਿਲਦੀ ਹੈ। ਪਲਟੂ ਦਾਸ ਦਾ ਪਲਟੂ ਪੰਥ ਤੇ ਬਾਣੀ ਛਪੀ ਹੋਈ ਹੈ। ਧਰਨੀ ਦਾਸ (1632 ਬਿ.) ਦਾ 'ਪ੍ਰੇਮ ਪ੍ਰਗਾਸ' ਗ੍ਰੰਥ ਹੈ। ਧਾਮੀ ਸੰਪ੍ਰਦਾ ਦੇ ਮੋਢੀ ਪ੍ਰਾਣ ਨਾਥ (1675 ਬਿ.) ਜਾਮ ਨਗਰ (ਕਾਠਿਯਾਵਾੜ) ਦੇ ਵਾਸੀ ਸਨ, ਇਨ੍ਹਾਂ ਦਾ ਪ੍ਰੇਮ-ਭਿੰਨਾ ਗ੍ਰੰਥ 'ਕੁਲਜ਼ਮ ਸ਼ਰੀਫ਼' ਹੈ।

ਸਤਿਨਾਮੀਏ ਨਾਰਨੌਲ ਦੇ ਸਨ। ਇਨ੍ਹਾਂ ਦੇ ਆਗੂ ਸੰਤ ਜਗਜੀਵਨ ਸਾਹਿਬ ਹੋਏ, ਉਨ੍ਹਾਂ ਦਾ ਗ੍ਰੰਥ 'ਸ਼ਬਦ ਸਾਗਰ' ਪ੍ਰਸਿੱਧ ਹੈ। ਸੰਤ ਦਰਿਆ ਦਾਸ (1691-1837 ਬਿ.) ਬਿਹਾਰ ਦੇ ਵਸਨੀਕ ਸਨ, ਇਨ੍ਹਾਂ ਦਾ 'ਦਰਿਆ ਸਾਗਰ' ਗ੍ਰੰਥ ਮਿਲਦਾ ਹੈ। ਸਰਬੰਗੀ ਸਾਧ ਵਚਿੱਤਰ ਚਰਿੱਤਰ ਦੇ ਮਾਲਕ ਸਨ ਤੇ ਇਹ ਸਮਦ੍ਰਿਸ਼ਟੇ ਕਹਾਉਂਦੇ ਸਨ, ਇਨ੍ਹਾਂ ਵਿੱਚੋਂ ਕਿੰਨਾ ਰਾਮ (1634-1826 ਬਿ.) ਵਧੇਰੇ ਪ੍ਰਸਿੱਧ ਹੋਇਆ। ਇਨ੍ਹਾਂ ਸਰਬੰਗੀ ਸਾਧਾਂ ਦੀ ਬਾਣੀ 'ਭਜਨ ਰਤਨਮਾਲਾ' ਵਿਚ ਸੰਗ੍ਰਹਿਤ ਮਿਲਦੀ ਹੈ। ਚਰਨ ਦਾਸ ਦਾ 'ਗਿਆਨ ਸੁਰੋਦਯ' ਤੇ ਸਹਜੋ ਬਾਈ ਦਾ 'ਸਹਜ ਪ੍ਰਕਾਸ਼' ਚਰਨਦਾਸੀ ਸਾਧੂਆਂ ਵਿਚ ਆਦਰਯੋਗ ਹੈ। ਗਰੀਬ ਦਾਸ (1774 ਬਿ.) ਝੱਜਰ ਦੇ ਇਲਾਕੇ ਦਾ ਸੀ। ਇਸਦੀ ਵੀ ਤਕੜੀ ਬਾਣੀ ਮਿਲਦੀ ਹੈ। ਪਾਨਪ ਪੰਥ ਦੇ ਸੰਤਾਂ ਦਾ ਗ੍ਰੰਥ 'ਸੂਖਮ ਵੇਦ' ਚੰਗਾ ਭਾਰਾ ਹੈ। ਸਾਹਿਬ ਪੰਥ ਵਾਲੇ ਸੰਤ ਤੁਲਸੀ ਦਾ ਗ੍ਰੰਥ 'ਰਤਨ ਸਾਗਰ' ਛਪਿਆ ਹੋਇਆ ਹੈ। ਇਸੇ ਤਰ੍ਹਾਂ ਰਾਧਾ ਸੁਆਮੀ ਮਤ ਦੇ ਮੋਢੀ ਸੁਆਮੀ ਸ਼ਿਵ ਦਿਆਲ ਸਿਹੁੰ ਜੀ ਨੇ ਉੱਨੀਵੀਂ ਸਦੀ ਵਿਚ 'ਸਾਰ ਬਚਨ' ਨਾਂ ਦੀ ਪੁਸਤਕ ਬਣਾਈ।

ਇਉਂ ਹੋਰ ਵੀ ਅਨੇਕਾਂ ਸੰਤ ਹੋਏ ਜਿਨ੍ਹਾਂ ਅਧਿਆਤਮਕ ਤੇ ਧਾਰਮਿਕ ਉਪਦੇਸ਼ਾਂ ਵਾਲੀ ਬਾਣੀ ਰਚੀ ਤੇ ਇਸ ਦਾ ਆਪਣੇ ਆਪਣੇ ਹਲਕੇ ਵਿਚ ਆਦਰ ਸਤਿਕਾਰ ਵੀ ਹੈ। ਇਨ੍ਹਾਂ ਵਿਚ ਬਹੁਤੇ ਸੰਤ ਸਾਧੂ ਗੁਰੂ ਗ੍ਰੰਥ ਦੀ ਰਚਨਾ ਤੋਂ ਬਾਦ ਹੀ ਹੋਏ। ਇਹ ਗੱਲ ਤਾਂ ਪਰਗਟ ਹੈ ਕਿ ਤਮਾਮ ਧਰਮਾਤਮਾ ਪੁਰਸ਼ ਬਾਣੀ ਦੁਆਰਾ ਹੀ ਆਪਣਾ ਸੰਦੇਸ਼ ਦਿੰਦੇ ਆਏ ਹਨ ਤੇ ਹੁਣ ਸ਼ਰਧਾਲੂ ਨਾਮ-ਲੇਵਾ ਉਨ੍ਹਾਂ ਦੀ ਬਾਣੀ ਪੜ੍ਹ ਜਾਂ ਗਾ ਕੇ ਜੀਵਨ-ਪ੍ਰੇਰਨਾ ਪ੍ਰਾਪਤ ਕਰਦੇ ਹਨ। ਸੋ ਬਾਣੀ ਇਕ ਬਹੁਤ ਸ਼ਕਤੀਸ਼ਾਲੀ ਹਥਿਆਰ ਹੈ ਜਿਸ ਨੂੰ ਗੁਰੂਆਂ ਨੇ ਬਹੁਤ ਸੂਝ-ਬੂਝ ਤੇ ਗੰਭੀਰਤਾ ਨਾਲ ਵਰਤਿਆ। ਉਹ ਚਾਹੁੰਦੇ ਤਾਂ ਕੇਵਲ ਸਿਖ ਗੁਰੂਆਂ ਦੀ ਰਚਨਾ ਹੀ ਇਕੱਠੀ ਕਰ ਕੇ ਗ੍ਰੰਥ ਬਣਾ ਸਕਦੇ ਸਨ ਪ੍ਰੰਤੂ ਉਨ੍ਹਾਂ ਦੀ ਵਿਸ਼ਾਲ ਦ੍ਰਿਸ਼ਟੀ ਨੇ ਜਿਥੋਂ ਤਕ ਹੋ ਸਕਿਆ ਹੋਰ ਪਹੁੰਚੇ ਹੋਏ ਭਗਤਾਂ ਸੰਤਾਂ ਤੇ ਦਰਵੇਸ਼ਾਂ ਫ਼ਕੀਰਾਂ ਦੀ ਬਾਣੀ ਦਾ ਸੰਚਯ ਤਿਆਰ ਕਰਾ ਕੇ ਇਸਨੂੰ ਸਰਬ-ਸਾਂਝਾ ਧਰਮ-ਗ੍ਰੰਥ ਬਣਾ ਦਿੱਤਾ ਤੇ ਫਿਰ ਇਸਨੂੰ 'ਗੁਰੂ' ਪਦਵੀ ਨਾਲ ਪ੍ਰਤਿਸ਼ਠਤ ਕਰ ਕੇ ਧਾਰਮਿਕ ਜਗਤ ਵਿਚ ਇਕ ਨਵਾਂ ਕਾਰਨਾਮਾ ਕੀਤਾ ਜਿਸਦੀ ਮਿਸਾਲ ਹੋਰ ਨਹੀਂ ਮਿਲਦੀ।

'ਆਦਿ ਗ੍ਰੰਥ' ਦਾ ਗੌਰਵ ਕਈ ਪੱਖਾਂ ਤੋਂ ਅਦੁੱਤੀ ਹੈ। ਇਸ ਨਾਲ ਹੋਰ ਧਰਮ-ਗ੍ਰੰਥ ਕੋਈ ਮੇਚ ਨਹੀਂ ਖਾਂਦਾ। ਸੱਚ ਪੁੱਛੋ ਤਾਂ ਕਿਸੇ ਧਾਰਮਿਕ ਆਗੂ ਨੇ ਕਦੀ ਧਰਮ-ਗ੍ਰੰਥ ਬਣਾਉਣ ਦੇ ਖ਼ਿਆਲ ਨਾਲ ਕੋਈ ਉਚੇਚ ਜਤਨ ਨਹੀਂ ਕੀਤਾ, ਸਭ ਗ੍ਰੰਥ ਸ਼ਰਧਾਲੂ

ਚੇਲਿਆਂ ਦੀ ਪਿੱਛੋਂ ਘਾਲ ਦਾ ਸਿੱਟਾ ਹਨ। ਸੋ ਪ੍ਰਮਾਣਿਕਤਾ ਦੇ ਪੱਖ ਤੋਂ ਇਹ ਪਹਿਲਾ ਧਰਮ-ਗ੍ਰੰਥ ਹੈ, ਜਿਸ ਨੂੰ ਗੁਰੂਆਂ ਆਪ ਤਿਆਰ ਕੀਤਾ ਜਦੋਂ ਕਿ ਬਾਕੀ ਸਾਰੇ ਧਾਰਮਿਕ ਗ੍ਰੰਥ ਮਹਾਂਪੁਰਸ਼ਾਂ ਦੇ ਦੇਹਾਂਤ ਤੋਂ ਬਾਦ ਸਦੀਆਂ ਪਿੱਛੋਂ ਹੋਰਾਂ ਵੱਲੋਂ ਬਣਾਏ ਗਏ।

ਦੂਜੇ ਇਸ ਵਿਚ ਜੋ ਸਮੱਗਰੀ ਇਕੱਤਰ ਕੀਤੀ ਗਈ, ਉਹ ਕੇਵਲ ਜੀਵਨ ਨੂੰ ਅਗਵਾਈ ਦੇਣ ਲਈ ਹੈ। ਵਾਧੂ ਕਰਮ-ਕਾਂਡ ਤੇ ਕਥਾ-ਕਹਾਣੀ ਦੀ ਭਰਤੀ ਨਹੀਂ ਕੀਤੀ ਗਈ।

ਤੀਜੇ ਸਭ ਤੋਂ ਮਹੱਤਵਪੂਰਨ ਉਹ ਨਾਮ-ਸੰਦੇਸ਼ ਹੈ; ਜੋ ਸਰਬ-ਸਾਂਝੀਵਾਲਤਾ ਦ੍ਰਿੜ੍ਹਾ ਕੇ ਰੱਬੀ-ਏਕਤਾ ਦੇ ਆਧਾਰ 'ਤੇ ਮਨੁੱਖੀ ਏਕਤਾ ਦਾ ਮਹੱਲ ਉਸਾਰਦਾ ਹੈ। ਇਸ ਵਿਚ ਕਿਸੇ ਨਸਲ, ਮਜ਼੍ਹਬ, ਵਰਣ ਜਾਂ ਜਾਤ-ਪਾਤ ਦਾ ਭਿੰਨ-ਭੇਦ ਨਹੀਂ।

ਚੌਥੇ, ਇਸ ਸਾਰੇ ਜੀਵਨ-ਸਿਧਾਂਤ ਨੂੰ ਵਿਗਿਆਨਕ ਢੰਗ ਨਾਲ ਪੇਸ਼ ਕੀਤਾ ਗਿਆ ਹੈ, ਕਿਸੇ ਭਰਮ ਵਹਿਮ ਕਲਪਤ ਮੰਨਤਾ ਜਾਂ ਅੰਧ-ਵਿਸ਼ਵਾਸ ਦੀ ਗੁੰਜਾਇਸ਼ ਨਹੀਂ ਬਲਕਿ ਗਿਆਨ-ਪ੍ਰਕਾਸ਼ 'ਤੇ ਜ਼ੋਰ ਹੈ।

ਪੰਜਵੇਂ, ਇਸ ਦਾ ਜੀਵਨ-ਆਦਰਸ਼ ਪਰਲੋਕ ਜਾਂ ਮੁਕਤੀ ਹੀ ਨਹੀਂ ਬਲਕਿ ਸੰਤੁਲਤ ਜੀਵਨ ਤਿਆਰ ਕਰ ਕੇ ਸਚਿਆਰ ਹੋਣਾ ਤੇ ਸਮਾਜ ਦੀ ਸੇਵਾ ਕਰਨਾ ਹੈ, ਇਸ ਕਰਕੇ ਸੰਸਾਰੀ ਜੀਵਨ ਦਾ ਤ੍ਰਿਸਕਾਰ ਨਾ ਕਰ ਕੇ ਸਗੋਂ ਸਤਿਕਾਰ ਕੀਤਾ ਹੈ। ਹੋਰਾਂ ਗਿਆਨ-ਗ੍ਰੰਥਾਂ ਵਾਂਗ ਇਸ ਸੰਸਾਰ ਦੀ, ਸਰੀਰ ਦੀ, ਇਸਤਰੀ ਜਾਂ ਗ੍ਰਿਹਸਤ ਦੀ ਬੇ-ਮਤਲਬੀ ਨਿਖੇਧੀ ਨਹੀਂ ਕੀਤੀ।

ਛੇਵੇਂ, ਇਹ ਦੈਵੀ ਗਿਆਨ ਤੇ ਆਚਾਰ-ਵਿਗਿਆਨ ਦਾ ਵਖਿਆਨ ਸਾਹਿਤਕ ਤੇ ਸੰਗੀਤਕ ਜਾਮੇ ਵਿਚ ਪੇਸ਼ ਕਰ ਕੇ ਕਲਾਤਮਕ ਬਣਾਇਆ ਗਿਆ ਹੈ ਤਾਂ ਕਿ ਹਰ ਕੋਈ ਇਸ ਦਾ ਪ੍ਰਭਾਵ ਗ੍ਰਹਿਣ ਕਰ ਸਕੇ।

ਸੱਤਵੇਂ, ਭਾਸ਼ਾ ਦੀ ਸਰਲਤਾ ਅਤੇ ਸ਼ੈਲੀ ਦੀ ਸੁਹਜ ਭਰੀ ਸਾਦਗੀ ਇਸ ਨੂੰ ਸਾਰੇ ਭਾਰਤ ਦਾ ਸਾਂਝਾ ਧਰਮ-ਗ੍ਰੰਥ ਮੰਨਣ ਦਾ ਮਾਰਗ ਖੋਲ੍ਹਦੀ ਹੈ। ਜਿਉਂ ਜਿਉਂ ਇਸ ਦੀ ਵਡਿਆਈ ਤੇ ਅਨੇਕ ਪੱਖ ਉਜਾਗਰ ਹੋਣਗੇ, ਤਿਉਂ ਤਿਉਂ ਸਾਰੀ ਮਨੁੱਖਤਾ ਹੀ ਇਸ ਨੂੰ ਆਪਣਾ ਕਲਿਆਣਕਾਰੀ ਗ੍ਰੰਥ ਮੰਨ ਕੇ ਅਪਣਾਏਗੀ।

**ਪਿਆਰਾ ਸਿੰਘ ਪਦਮ**

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਕਲਨ ਸੰਪਾਦਨ

ਸੰਸਾਰ-ਸਾਹਿਤ ਵਿਚ ਧਾਰਮਿਕ ਗ੍ਰੰਥ ਦੀ ਪ੍ਰੰਪਰਾ ਆਪਣੀ ਹੈ ਪਰ ਇਕ ਗੱਲ ਸਾਰੇ ਧਰਮ-ਗ੍ਰੰਥਾਂ ਬਾਰੇ ਸੌਖਿਆਂ ਹੀ ਕਹੀ ਜਾ ਸਕਦੀ ਹੈ ਕਿ ਕਿਸੇ ਵੀ ਧਰਮ ਦੇ ਬਾਨੀ ਦੇ ਬਚਨ ਉਸ ਧਰਮ-ਆਚਾਰਯ ਜਾਂ ਮਜ਼੍ਹਬੀ ਰਹਿਨੁਮਾ ਵੱਲੋਂ ਖ਼ੁਦ ਨਹੀਂ ਸੰਭਾਲੇ ਗਏ, ਕਈ ਕਈ ਸਦੀਆਂ ਬਾਦ ਕਿਸੇ ਹੋਰ ਵੱਲੋਂ ਵਿਸ਼ੇਸ਼ ਜਤਨ ਹੋਣ ਉਪ੍ਰੰਤ ਇਹ ਧਰਮ-ਗ੍ਰੰਥ ਰੂਪਮਾਨ ਹੋਏ ਪ੍ਰੰਤੂ ਆਦਿ ਗੁਰੂ ਗ੍ਰੰਥ ਸਾਹਿਬ ਦੀ ਹੈਸੀਅਤ ਇਸ ਪੱਖੋਂ ਬਿਲਕੁਲ ਨਿਰਾਲੀ ਹੈ ਕਿਉਂਕਿ ਸਤਿਗੁਰਾਂ ਇਹ ਕੰਮ ਵਿਉਂਤ ਅਨੁਸਾਰ ਕੀਤਾ ਤੇ ਖ਼ੁਦ ਇਸ ਨੂੰ ਅੰਤਮ ਰੂਪ ਦਿੱਤਾ। ਮਿ. ਮੈਕਾਲਿਫ਼ ਨੇ *ਸਿਖ ਰਿਲੀਜਨ* ਪੁਸਤਕ ਦੀ ਭੂਮਿਕਾ ਵਿਚ ਇਸ ਗੌਰਵ ਨੂੰ ਜ਼ੋਰ ਨਾਲ ਪ੍ਰਗਟਾਇਆ ਹੈ। ਉਹ ਲਿਖਦੇ ਹਨ :

> 'ਸਿਧਾਂਤਾਂ ਦੀ ਪ੍ਰਮਾਣਿਕਤਾ ਦੇ ਪੱਖ ਤੋਂ ਸਿਖ ਮੱਤ ਦੂਜੇ ਮੱਤਾਂ ਨਾਲੋਂ ਨਿਰਾਲਾ ਹੈ। ਸੰਸਾਰ ਦੇ ਬਹੁਤ ਸਾਰੇ ਧਾਰਮਿਕ ਮਹਾਂਪੁਰਸ਼ ਆਪਣੇ ਪਿੱਛੇ ਸ੍ਵੈ-ਰਚਿਤ ਇਕ ਵੀ ਸਤਰ ਨਹੀਂ ਛੱਡ ਗਏ। ਅਸੀਂ ਉਨ੍ਹਾਂ ਦੀ ਸਿੱਖਿਆ ਕੇਵਲ ਰਵਾਇਤ ਜਾਂ ਦੂਜਿਆਂ ਵੱਲੋਂ ਦਿੱਤੀ ਜਾਣਕਾਰੀ ਆਸਰੇ ਹੀ ਜਾਣਦੇ ਹਾਂ। ਜੇਕਰ ਪਾਇਥਾਗੋਰਸ ਨੇ ਆਪਣੇ ਵਿਚਾਰ ਲਿਖੇ ਵੀ ਤਾਂ ਉਹ ਸਾਡੇ ਤਕ ਨਹੀਂ ਪਹੁੰਚੇ। ਇਸੇ ਤਰ੍ਹਾਂ ਸੁਕਰਾਤ ਦੀ ਸਿੱਖਿਆ ਅਸੀਂ ਪਲੈਟੋ ਤੇ ਜ਼ੇਨਫੋਨ ਰਾਹੀਂ ਹੀ ਜਾਣ ਸਕੇ ਹਾਂ। ਮਹਾਤਮਾ ਬੁੱਧ ਨੇ ਆਪਣੇ ਉਪਦੇਸ਼ਾਂ ਦੀ ਕੋਈ ਲਿਖਤੀ ਯਾਦਗਾਰ ਨਹੀਂ ਛੱਡੀ ਅਤੇ ਕਨਫਿਊਸ਼ਿਸ ਦੇ ਸਦਾਚਾਰਕ ਤੇ ਸਮਾਜਿਕ ਅਸੂਲਾਂ ਦਾ ਵੀ ਇਹੋ ਹਾਲ ਹੈ। ਈਸਾਈਅਤ ਦੇ ਮੋਢੀ ਈਸਾ ਮਸੀਹ ਦੇ ਉਪਦੇਸ਼ਾਂ ਸੰਬੰਧੀ ਵੀ ਸਾਨੂੰ ਮੈਥਯੂ, ਮਾਰਕ, ਲੂਕਾ ਤੇ ਯੂਹੰਨਾ 'ਤੇ ਹੀ ਇਤਬਾਰ ਕਰਨਾ ਪੈਂਦਾ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਕੁਰਾਨ ਸ਼ਰੀਫ਼ ਦੇ ਸੂਰੇ ਖ਼ੁਦ ਨਹੀਂ ਸੀ ਲਿਖੇ, ਇਹ ਵੀ ਉਨ੍ਹਾਂ ਦੇ ਵਾਰਸਾਂ ਤੇ ਸ਼ਰਧਾਲੂਆਂ ਹੀ ਸੰਚਿਤ ਕੀਤੇ। ਲੇਕਿਨ ਸਿਖ ਗੁਰੂਆਂ ਇਹ ਬਾਣੀ ਖ਼ੁਦ ਸੰਭਾਲੀ। ਉਨ੍ਹਾਂ ਜਿਵੇਂ ਛੰਦਾਬੰਦੀ ਵਿਚ ਰਚੀ, ਉਵੇਂ ਜਿਵੇਂ ਉਹ ਸ਼ੁੱਧ ਰੂਪ ਵਿਚ ਲਿਖਾਰੀਆਂ ਵੱਲੋਂ ਉਤਾਰੀ ਜਾਂਦੀ ਰਹੀ ਤੇ ਸਾਨੂੰ ਵੱਖ ਵੱਖ ਗੁਰੂਆਂ ਦੀ ਵਿਭਿੰਨ ਸ਼ੈਲੀ ਦਾ ਵੀ ਪਤਾ ਹੈ।'

ਸੋ ਇਕ ਤਰ੍ਹਾਂ ਅਧਿਆਤਮਕ ਬਚਨਾਂ ਦਾ ਸੰਕਲਨ ਸਿਖ ਗੁਰੂਆਂ ਦੀ ਮੁੱਢਲੀ ਯੋਜਨਾ ਦਾ ਹਿੱਸਾ ਸੀ। ਕਾਰਨ ਇਹ ਹੈ ਕਿ ਗੁਰੂ ਸਾਹਿਬਾਨ ਨੇ ਜਿਨ੍ਹਾਂ ਨਵੀਨ ਬੁਨਿਆਦੀ ਸਿਧਾਂਤਾਂ ਉੱਤੇ ਆਪਣੀ ਧਰਮ ਦੀ ਨੀਂਹ ਰੱਖੀ, ਉਸ ਵਿਚ 'ਸ਼ਬਦ ਗੁਰੂ' ਦਾ ਸਿਧਾਂਤ ਬਹੁਤ ਜ਼ਰੂਰੀ ਤੇ ਪ੍ਰਮੁੱਖ ਦਰਜਾ ਰੱਖਦਾ ਸੀ। ਜਦੋਂ ਸਿੱਧਾਂ ਦੀ ਪੁੱਛ ਦਾ ਉੱਤਰ ਦਿੰਦੇ

ਗੁਰੂ ਨਾਨਕ ਸਾਹਿਬ ਇਹ ਕਹਿ ਰਹੇ ਸਨ ਕਿ ਨਵੀਂ ਵਿਚਾਰਧਾਰਾ ਤੇ ਨਵੀਂ ਵਿਚਾਰਧਾਰਾ ਨੂੰ ਮੰਨਣ ਵਾਲੀ ਜਨਤਾ ਹੀ ਮੇਰੇ ਮੱਤ ਦਾ ਆਧਾਰ[1] ਹੈ ਯਾ 'ਸ਼ਬਦ ਗੁਰੂ' ਹੈ ਤਾਂ ਬਾਣੀ ਯਾ ਸ਼ਬਦ ਦੀ ਮਹੱਤਤਾ ਉਨ੍ਹਾਂ ਸਾਹਵੇਂ ਪ੍ਰਤੱਖ ਸੀ। ਸ਼ਾਇਦ ਅਜੇਹਾ ਕਰ ਕੇ ਉਹ ਮਨੁੱਖ ਨੂੰ ਹਰ ਤਰ੍ਹਾਂ ਦੀ ਸ਼ਖ਼ਸੀ ਗ਼ੁਲਾਮੀ ਤੋਂ ਮੁਕਤ ਕਰਨਾ ਚਾਹੁੰਦੇ ਸਨ।

ਗੁਰੂ ਨਾਨਕ ਸਾਹਿਬ ਨੇ ਇਹ ਅਨੁਭਵ ਕਰ ਲਿਆ ਕਿ ਹਿੰਦੁਸਤਾਨ ਦੇ ਧਰਮਾਂ ਵਿਚ ਸ਼ਖ਼ਸੀ ਪੂਜਾ ਇਕ ਰੋਗ ਬਣੀ ਹੋਈ ਹੈ ਤੇ ਇਸ ਨੇ ਧਰਮ ਦੀ ਅਸਲ ਸਪਿਰਿਟ ਨੂੰ ਬਹੁਤ ਮੱਧਮ ਪਾ ਛੱਡਿਆ ਹੈ। ਇਸੇ ਕਰਕੇ ਉਨ੍ਹਾਂ 'ਸ਼ਬਦ ਗੁਰੂ' ਦਾ ਸਿਧਾਂਤ ਦਿੱਤਾ ਤੇ ਥਾਂ ਥਾਂ ਇਸ ਦਾ ਪ੍ਰਚਾਰ ਕੀਤਾ। ਗੁਰੂਆਂ ਦੇ ਬਾਰ ਬਾਰ ਆਖੇ ਇਹ ਬਚਨ ਇਹ ਸਿੱਧ ਕਰਨ ਲਈ ਕਾਫ਼ੀ ਹਨ ਕਿ ਉਹ ਹਰ ਸ਼ਰਣ ਆਏ ਜਗਿਆਸੂ ਨੂੰ 'ਸ਼ਬਦ' ਦੇ ਲੜ ਲਾਉਂਦੇ ਸਨ ਤੇ ਬਾਣੀ ਯਾ ਸ਼ਬਦ ਨੂੰ ਹੀ 'ਗੁਰੂ' ਦੱਸਦੇ ਸਨ। ਉਦਾਹਰਣ ਵਜੋਂ ਇਹ ਕਥਨ ਧਿਆਨ ਯੋਗ ਹਨ:

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥** *(ਰਾਮਕਲੀ ਸਿਧ ਗੋਸਟਿ ਮ: ੧, ਪੰਨਾ 943)*

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥**
**ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ॥** *(ਸੋਰਠਿ ਮ: ੧, ਪੰਨਾ 635)*

**ਸਬਦੁ ਦੀਪਕੁ ਵਰਤੈ ਤਿਹੁ ਲੋਇ॥** *(ਧਨਾਸਰੀ ਮ: ੩, ਪੰਨਾ 664)*

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**
*(ਨਟ ਅਸਟਪਦੀਆ ਮ: ੪, ਪੰਨਾ 982)*

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥**
*(ਕਾਨੜਾ ਮ: ੪, ਪੰਨਾ 1309)*

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥**
*(ਵਾਰ ਸੋਰਠਿ, ਮ: ੩, ਪੰਨਾ 646)*

ਉਪਰੋਕਤ ਟੂਕਾਂ ਤੋਂ ਪ੍ਰਗਟ ਹੈ ਕਿ ਸਿਖ-ਵਿਚਾਰਧਾਰਾ ਦੇ ਮੋਢੀ ਗੁਰੂ ਇਸੇ ਗੱਲ ਨੂੰ ਦ੍ਰਿੜ੍ਹ ਕਰਾਉਂਦੇ ਰਹੇ ਕਿ ਸ਼ਬਦ ਜਾਂ ਬਾਣੀ 'ਗੁਰੂ' ਹੈ। ਦੂਜੇ ਸ਼ਬਦਾਂ ਵਿਚ ਸਾਰੀ ਗੁਰਮਤਿ ਲਹਿਰ ਦਾ ਇਹ ਮੰਤਵ ਸ਼ਬਦ ਨੂੰ ਗੁਰਿਆਈ ਦੇ ਕੇ ਦੇਹਧਾਰੀ ਸਿਲਸਿਲੇ ਨੂੰ ਸਮਾਪਤ ਕਰਨਾ ਸੀ ਤੇ ਅੰਤ ਹੋਇਆ ਵੀ ਇਹੋ। ਗੁਰੂਆਂ ਦੇ ਜ਼ਮਾਨੇ ਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਸ਼ਬਦ ਰੂਪ—ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਸੇ ਪਦ 'ਤੇ ਬਾਕਾਇਦਾ ਸੁਸ਼ੋਭਿਤ ਕੀਤਾ ਗਿਆ।[2]

ਜੇ ਅਸੀਂ ਇਹ ਆਖ ਦੇਈਏ ਕਿ ਗੁਰੂਆਂ ਦੀ ਸਾਰੀ ਘਾਲ ਦਾ ਮਨੋਰਥ ਇਸ ਗੁਰਬਾਣੀ-ਭੰਡਾਰ—ਗ੍ਰੰਥ ਨੂੰ ਤਿਆਰ ਕਰਨਾ ਤੇ ਇਸ ਅਨੁਸਾਰ ਜੀਵਨ ਬਤੀਤ ਕਰਨ

---

1. ਗੁਰੂ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।੪੨।੧। *(ਵਾਰ ਭਾਈ ਗੁਰਦਾਸ ਜੀ)*
2. ਪੋਥੀ ਪਰਮੇਸਰ ਕਾ ਥਾਨੁ॥ *(ਸਾਰਗ ਮ: ੫, ਪੰਨਾ 1226)*
ਸਭ ਸਿਖਨ ਕੋ ਬਚਨ ਹੈ, ਗੁਰੂ ਮਾਨੀਅਉ ਗ੍ਰੰਥ। *(ਰਹਿਤਨਾਮਾ ਪ੍ਰਹਿਲਾਦ ਸਿੰਘ)*

ਵਾਲਾ 'ਮਾਨਵ ਸੰਗਠਨ' ਯਾ ਪੰਥ ਸਾਜਣਾ ਸੀ ਤਾਂ ਇਹ ਕੋਈ ਇਤਿਹਾਸਕ ਹਕੀਕਤ ਤੋਂ ਦੂਰ ਦੀ ਗੱਲ ਨਹੀਂ। ਆਖ਼ਰ ਜੋ ਜੀਵਨ-ਮਾਰਗ ਗੁਰਬਾਣੀ ਵਿਚ ਸਮਝਾਇਆ ਗਿਆ ਹੈ, ਉਹੋ ਅਮਲੀ ਤੌਰ 'ਤੇ ਸੰਗਤ ਵਿਚ ਕਮਾ ਕੇ ਦਿਖਾਇਆ ਗਿਆ ਹੈ। ਸੋ ਪੰਥ ਉਹੋ ਤਸਵੀਰ ਹੈ, ਜਿਸ ਦੀ ਰੂਪ-ਰੇਖਾ ਗ੍ਰੰਥ ਵਿਚ ਉਲੀਕੀ ਗਈ ਹੈ। ਇਸ ਤੋਂ ਅਨੁਮਾਨ ਕੀਤਾ ਜਾ ਸਕਦਾ ਹੈ ਕਿ ਗੁਰੂਆਂ ਦੀ ਦ੍ਰਿਸ਼ਟੀ ਵਿਚ ਬਾਣੀ ਦਾ ਕੀ ਮਹੱਤਵ ਸੀ। ਇਹੋ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਬਾਣੀ ਦਾ ਸੰਕਲਨ ਕੀਤਾ ਜਾਣ ਲੱਗਾ ਤੇ ਉਹ ਖ਼ੁਦ ਇਸ ਗੱਲ ਦੇ ਮੋਢੀ ਸਨ।

## ਅੰਦਰਲੀ ਗਵਾਹੀ

ਪਹਿਲੇ ਗੁਰੂ ਪਾਤਸ਼ਾਹ ਨੇ ਆਪਣੇ ਪ੍ਰਚਾਰ-ਦੌਰਿਆਂ ਜਾਂ ਉਦਾਸੀਆਂ ਸਮੇਂ ਇਸ ਕੰਮ ਨੂੰ ਪਹਿਲ ਦੇ ਕੇ ਪੂਰੀ ਲਗਨ, ਮਿਹਨਤ ਤੇ ਨਿਪੁੰਨਤਾ ਨਾਲ ਕੀਤਾ। ਇਸ ਦੀ ਪੁਸ਼ਟੀ ਇਤਿਹਾਸ ਤੋਂ ਹੀ ਹੁੰਦੀ ਹੈ, ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਅੰਦਰਲੀ ਗਵਾਹੀ ਵੀ ਇਹ ਸਿੱਧ ਕਰਦੀ ਹੈ ਕਿ ਕਿਤਨੇ ਹੀ ਭਗਤਾਂ ਜਾਂ ਫ਼ਕੀਰਾਂ ਦੇ ਸ਼ਬਦ, ਸਲੋਕ ਉਨ੍ਹਾਂ ਇਕੱਤਰ ਕੀਤੇ ਸਨ। ਇਸ ਮੱਤ ਦੇ ਮੋਢੀ ਪ੍ਰੋਫ਼ੈਸਰ ਸਾਹਿਬ ਸਿੰਘ ਹਨ, ਜਿਸ ਨੂੰ ਅੱਜ ਹੋਰ ਵਿਦਵਾਨ ਵੀ ਪਰਵਾਣ ਕਰ ਰਹੇ ਹਨ। ਭਾਵੇਂ ਸਾਡੇ ਪਾਸ ਉਸ ਸਮੇਂ ਦਾ ਕੋਈ ਹੱਥ-ਲਿਖਤ ਖਰੜਾ ਤਾਂ ਨਹੀਂ ਜਿਸ ਤੋਂ ਇਹ ਨਿਰਣਾ ਕੀਤਾ ਜਾ ਸਕੇ ਕਿ ਕਿਹੜੇ ਕਿਹੜੇ ਸ਼ਬਦ ਜਾਂ ਛੰਦ ਉਨ੍ਹਾਂ ਇਕੱਤਰ ਕੀਤੇ ਪਰ ਫਿਰ ਵੀ ਗੁਰੂ ਸਾਹਿਬ ਦੀ ਆਪਣੀ ਬਾਣੀ ਤੋਂ ਪਤਾ ਲੱਗਦਾ ਹੈ ਕਿ ਇਹ ਰਚਨਾ ਉਨ੍ਹਾਂ ਫਲਾਣੇ ਭਗਤ ਦੀ ਰਚਨਾ ਨੂੰ ਸਨਮੁਖ ਰੱਖ ਕੇ ਉਚਾਰੀ ਸੀ। ਸਪੱਸ਼ਟਤਾ ਲਈ ਅਸੀਂ ਕੁਝ ਉਦਾਹਰਣਾਂ ਪੇਸ਼ ਕਰਦੇ ਹਾਂ।

## (ੳ) ਗੁਰੂ ਨਾਨਕ ਤੇ ਸ਼ੇਖ਼ ਫ਼ਰੀਦ

ਮਿਸਾਲ ਲਈ ਸ਼ੇਖ਼ ਫ਼ਰੀਦ ਜੀ ਦੇ ਬਚਨ ਲੈਂਦੇ ਹਾਂ:

ਫ਼ਰੀਦ : **ਪਹਿਲੈ ਪਹਰੈ ਫੁਲੜਾ, ਫਲੁ ਭੀ ਪਛਾ ਰਾਤਿ ॥**
**ਜੋ ਜਾਗੰਨਿ੍ ਲਹੰਨਿ ਸੇ, ਸਾਈ ਕੰਨੋ ਦਾਤਿ ॥੧੧੨॥**

ਗੁਰੂ ਨਾਨਕ : **ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥**
**ਇਕਿ ਜਾਗੰਦੇ ਨਾ ਲਹਨਿ੍, ਇਕਨਾ੍ ਸੁਤਿਆ ਦੇਇ ਉਠਾਲਿ ॥੧੧੩॥**

ਫ਼ਰੀਦ : **ਤਨੁ ਤਪੈ ਤਨੂਰ ਜਿਉ, ਬਾਲਣੁ ਹਡ ਬਲੰਨਿ੍ ॥**
**ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨਿ੍ ॥੧੧੯॥**

ਗੁਰੂ ਨਾਨਕ : **ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥**
**ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਨਿਹਾਲਿ ॥੧੨੦॥**

ਸੂਹੀ ਰਾਗ ਵਿਚ ਫ਼ਰੀਦ ਜੀ ਦਾ ਸ਼ਬਦ ਹੈ:

**ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ ॥**
**ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥੧॥**
**ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥੧॥ਰਹਾਉ॥**

ਇਕ ਆਪੀਨੈ੍ ਪਤਲੀ, ਸਹ ਕੇਰੇ ਬੋਲਾ ॥
ਦੁਧਾ ਥਣੀ ਨ ਆਵਈ, ਫਿਰਿ ਹੋਇ ਨ ਮੇਲਾ ॥੨॥
ਕਹੈ ਫਰੀਦੁ ਸਹੇਲੀਹੋ, ਸਹੁ ਅਲਾਏਸੀ ॥
ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ ॥੩॥ *(ਸੂਹੀ ਫਰੀਦ, ਪੰਨਾ 794)*

ਗੁਰੂ ਨਾਨਕ ਸਾਹਿਬ ਇਸੇ ਰਾਗ ਵਿਚ ਆਸ਼ਾਵਾਦੀ ਹੋ ਕੇ, ਉਸਾਰੂ ਪੱਖ ਦਰਸਾਉਂਦੇ ਨਵੀਨ ਦ੍ਰਿਸ਼ਟੀਕੋਣ ਸੁਝਾਉਂਦੇ ਹਨ :

ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ ॥
ਨਾ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ ॥
ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ਰਹਾਉ॥
ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ ॥
ਜੇ ਗੁਣ ਹੋਵਹਿ ਗੰਠੜੀਐ, ਮੇਲੇਗਾ ਸੋਈ ॥੨॥
ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ ॥
ਆਵਾ ਗਉਣੁ ਨਿਵਾਰਿਆ, ਹੈ ਸਾਚਾ ਸੋਈ ॥੩॥
ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ ॥
ਗੁਰ ਬਚਨੀ ਫਲੁ ਪਾਇਆ, ਸਹ ਕੇ ਅੰਮ੍ਰਿਤ ਬੋਲਾ ॥੪॥
ਨਾਨਕੁ ਕਹੈ ਸਹੇਲੀਹੋ, ਸਹੁ ਖਰਾ ਪਿਆਰਾ ॥
ਹਮ ਸਹ ਕੇਰੀਆ ਦਾਸੀਆ, ਸਾਚਾ ਖਸਮੁ ਹਮਾਰਾ ॥੫॥ *(ਸੂਹੀ ਮਃ ੧, ਪੰਨਾ 729)*

## (ਅ) ਗੁਰੂ ਨਾਨਕ ਤੇ ਜੈਦੇਵ

ਭਗਤ ਜੈਦੇਵ ਦੇ ਦੋ ਸ਼ਬਦ ਹਨ। ਦੋਹਾਂ ਦੇ ਮੁਕਾਬਲੇ 'ਤੇ ਗੁਰੂ ਨਾਨਕ ਸਾਹਿਬ ਦੇ ਸ਼ਬਦ ਵੀ ਵਿਚਾਰਨੇ ਅਤਿ ਜ਼ਰੂਰੀ ਹਨ। ਮਾਰੂ ਰਾਗ ਵਿਚ ਜੋਗੀਆਂ ਦੇ ਸੰਕੇਤ ਲੈ ਕੇ ਭਗਤ ਜੀ ਕਹਿੰਦੇ ਹਨ :

ਚੰਦ ਸਤ ਭੇਦਿਆ ਨਾਦ ਸਤ ਪੂਰਿਆ,
ਸੂਰ ਸਤ ਖੋੜਸਾ ਦਤੁ ਕੀਆ ॥
ਅਬਲ ਬਲੁ ਤੋੜਿਆ ਅਚਲ ਚਲੁ ਥਪਿਆ,
ਅਘੜੁ ਘੜਿਆ ਤਹਾ ਅਪਿਉ ਪੀਆ ॥੧॥
ਮਨ ਆਦਿ ਗੁਣ ਆਦਿ ਵਖਾਣਿਆ ॥
ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ਰਹਾਉ॥
ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ,
ਸਲਲ ਕਉ ਸਲਲਿ ਸੰਮਾਨਿ ਆਇਆ ॥
ਬਦਤਿ ਜੈਦੇਉ ਜੈਦੇਵ ਕਉ ਰੰਮਿਆ,
ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥੨॥ *(ਰਾਗੁ ਮਾਰੂ, ਪੰਨਾ 1106)*

ਇਸੇ ਰਾਗ ਤੇ ਇਸੇ ਤੋਲ ਅੰਦਰ ਗੁਰੂ ਨਾਨਕ ਸਾਹਿਬ ਦਾ ਇਹ ਸ਼ਬਦ ਤੁਲਨਾਤਮਕ ਅਧਿਐਨ ਲਈ ਪੜ੍ਹਨਾ ਜ਼ਰੂਰੀ ਹੈ :

ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ,
ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥

ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ,
ਉਡੈ ਨਹ ਹੰਸੁ ਨਹ ਕੰਧੁ ਛੀਜੈ ॥੧॥
ਮੂੜੇ ਕਾਇਚੇ ਭਰਮਿ ਭੁਲਾ ॥
ਨਹ ਚੀਨਿਆ ਪਰਮਾਨੰਦੁ ਬੈਰਾਗੀ ॥੧॥ਰਹਾਉ॥
ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ,
ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ,
ਉਡੈ ਨਹ ਹੰਸੁ ਨਹ ਕੰਧੁ ਛੀਜੈ ॥੨॥
ਭਣਤਿ ਨਾਨਕੁ ਜਨੋ ਰਵੈ ਜੋ ਹਰਿ,
ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ,
ਉਡੈ ਨਹ ਹੰਸੁ ਨਹ ਕੰਧੁ ਛੀਜੈ ॥੩॥ *(ਮਾਰੂ ਮ: ੧, ਪੰਨਾ 991)*

## (ੲ) ਗੁਰੂ ਨਾਨਕ ਤੇ ਨਾਮਦੇਵ

ਭਗਤ ਨਾਮਦੇਵ ਜੀ ਦੀ ਬਾਣੀ ਵੀ ਗੁਰੂ ਨਾਨਕ ਸਾਹਿਬ ਨੇ ਇਕੱਤਰ ਕੀਤੀ ਸੀ, ਇਸਦੇ ਪ੍ਰਮਾਣ ਪ੍ਰਾਪਤ ਹਨ। ਇਹ ਨਹੀਂ ਦਾਅਵਾ ਕੀਤਾ ਜਾ ਸਕਦਾ ਕਿ ਸਾਰੀ ਹੀ ਬਾਣੀ ਉਨ੍ਹਾਂ ਸੰਚਿਤ ਕੀਤੀ। ਹੋ ਸਕਦਾ ਹੈ, ਬਾਦ ਦੇ ਗੁਰੂਆਂ ਇਸ ਵਿਚ ਕੁਝ ਵਾਧਾ ਕੀਤਾ ਹੋਵੇ ਪਰ ਕੁਝ ਸ਼ਬਦਾਂ ਦਾ ਤੁਲਨਾਤਮਕ ਅਧਿਐਨ ਇਹ ਸਪੱਸ਼ਟ ਕਰਦਾ ਹੈ ਕਿ ਪਹਿਲੇ ਗੁਰੂ ਤੇ ਤੀਸਰੇ ਸਤਿਗੁਰੂ ਪਾਸ ਇਹ ਸੰਚਯ ਮੌਜੂਦ ਸੀ। ਵਿਚਾਰ ਲਈ ਦੋ ਸ਼ਬਦ ਪੇਸ਼ ਕਰਦੇ ਹਾਂ।

ਭਗਤ ਨਾਮਦੇਵ ਦਾ ਸੋਰਠਿ ਰਾਗ ਵਿਚ ਸ਼ਬਦ ਹੈ :

ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ਰਹਾਉ॥
ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥
ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥
ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥
ਜਹ ਅਨਹਤ ਸੂਰ ਉਜ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥
ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥੪॥੧॥ *(ਪੰਨਾ 656-57)*

ਗੁਰੂ ਨਾਨਕ ਸਾਹਿਬ ਦਾ ਸ਼ਬਦ ਇਸੇ ਛੰਦ-ਚਾਲ ਤੇ ਇਸੇ ਵਿਸ਼ੇ ਨੂੰ ਲੈ ਕੇ ਇਸੇ ਰਾਗ ਵਿਚ ਇਉਂ ਚੱਲਦਾ ਹੈ :

ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥
ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥੧॥
ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥
ਤਾ ਤੇ ਸਚ ਮਹਿ ਰਹਿਆ ਸਮਾਈ ॥ਰਹਾਉ॥
ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥
ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥੨॥

ਗੁਰ ਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ ॥
ਭੈ ਵਿਚਿ ਨਿਰਭਉ ਪਾਇਆ ॥ ਤਾ ਸਹਜੈ ਕੈ ਘਰਿ ਆਇਆ ॥੩॥
ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ ਕਰਣੀ ਸਾਰੀ ॥
ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥੪॥੧॥ *(ਸੋਰਠਿ ਮ: ੧, ਪੰਨਾ 599)*

ਇਸੇ ਤਰ੍ਹਾਂ ਭੈਰਉ ਰਾਗ ਵਿਚ ਭਗਤ ਨਾਮਦੇਵ ਦਾ ਸ਼ਬਦ ਧਿਆਨ ਯੋਗ ਹੈ :

ਮੈ ਬਉਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥
ਤਨੁ ਮਨੁ ਰਾਮ ਪਿਆਰੇ ਜੋਗੁ ॥੧॥ਰਹਾਉ॥
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥੨॥
ਅਬ ਜੀਅ ਜਾਨਿ ਐਸੀ ਬਨਿ ਆਈ ॥ ਮਿਲਉ ਗੁਪਾਲ ਨੀਸਾਨੁ ਬਜਾਈ ॥੩॥
ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥
*(ਭੈਰਉ ਨਾਮਦੇਉ, ਪੰਨਾ 1164)*

ਇਸੇ ਸ਼ਬਦ ਦੇ ਭਾਵ ਨੂੰ ਜ਼ਰਾ ਹੋਰ ਦੈਵੀ ਰੰਗ ਵਿਚ ਪੇਸ਼ ਕਰਨ ਵਾਲੇ ਗੁਰੂ ਅਮਰਦਾਸ ਜੀ ਹਨ। ਉਨ੍ਹਾਂ ਦਾ ਉਚਾਰਿਆ ਸ਼ਬਦ ਵੀ ਭੈਰਉ ਰਾਗ ਵਿਚ ਹੀ ਹੈ, ਦੋਹਾਂ ਛੰਦਾਂ ਦਾ ਕਿਤਨਾ ਪਰਸਪਰ ਸਮੀਪੀ ਸੰਬੰਧ ਹੈ :

ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥੧॥
ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ਰਹਾਉ॥
ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥੨॥
ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥
ਭਨਤਿ ਨਾਨਕੁ ਕਰੇ ਕਿਆ ਕੋਇ ॥ ਜਿਸ ਨੋ ਆਪਿ ਮਿਲਾਵੈ ਸੋਇ ॥੪॥
*(ਭੈਰਉ ਮ: ੩, ਪੰਨਾ 1128)*

ਭੈਰਉ ਰਾਗ ਵਿਚ ਹੀ ਭਗਤ ਨਾਮਦੇਵ ਦਾ ਇਕ ਹੋਰ ਸ਼ਬਦ ਹੈ, ਜਿਸ ਵਿਚ ਉਨ੍ਹਾਂ ਪ੍ਰਹਿਲਾਦ ਦੀ, ਅਭਿਮਾਨੀ ਪਿਤਾ ਹਰਣਾਕਸ਼ ਵਿਰੁੱਧ ਕੀਤੀ ਬਗ਼ਾਵਤ ਦਾ ਜ਼ਿਕਰ ਕੀਤਾ ਹੈ ਤੇ ਪ੍ਰਹਿਲਾਦ ਦੀ ਈਸ਼੍ਵਰਵਾਦੀ ਨਿਸ਼ਠਾ ਦੀ ਸਲਾਹੁਤਾ ਕੀਤੀ ਹੈ। ਇਸੇ ਰਾਗ ਵਿਚ ਇਸੇ ਸਾਖੀ ਨੂੰ ਗੁਰੂ ਅਮਰਦਾਸ ਜੀ ਨੇ ਜ਼ਰਾ ਵਧੇਰੇ ਵਿਸਤਾਰ ਨਾਲ ਅੰਕਿਤ ਕੀਤਾ ਹੈ। ਇਨ੍ਹਾਂ ਦੋਹਾਂ ਸ਼ਬਦਾਂ ਦੇ ਮਿਲਾਨ ਤੋਂ ਜ਼ਾਹਰ ਹੈ ਕਿ ਗੁਰੂ ਅਮਰਦਾਸ ਪਾਸ ਭਗਤ ਨਾਮਦੇਵ ਜੀ ਦਾ ਇਹ ਸ਼ਬਦ ਹੈ ਸੀ।

## (ਸ) ਗੁਰੂ ਨਾਨਕ ਤੇ ਕਬੀਰ

ਕਬੀਰ-ਬਾਣੀ ਤੇ ਗੁਰੂ ਨਾਨਕ-ਬਾਣੀ ਦੀ ਡੂੰਘੀ ਸਾਂਝ ਹੈ, ਵਿਚਾਰਾਵਲੀ ਦੀ ਤੇ ਸ਼ਬਦਾਵਲੀ ਦੀ। ਇਸ ਪੱਖ ਨੂੰ ਜਾਣਨ ਲਈ ਕੁਝ ਛੰਦਾਂ ਦਾ ਮੁਕਾਬਲਾ ਜ਼ਰੂਰੀ ਹੈ—ਆਸਾ ਰਾਗ ਵਿਚ ਕਬੀਰ ਜੀ ਦਾ ਸ਼ਬਦ ਹੈ :

ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ, ਪਾਚਉ ਤਤ ਬਰਾਤੀ ॥
ਰਾਮ ਰਾਇ ਸਿਉ ਭਾਵਰਿ ਲੈਹਉ, ਆਤਮ ਤਿਹ ਰੰਗਿ ਰਾਤੀ ॥੧॥
ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ਰਹਾਉ॥

ਨਾਭਿ ਕਮਲ ਮਹਿ ਬੇਦੀ ਰਚਿ ਲੇ, ਬ੍ਰਹਮ ਗਿਆਨ ਉਚਾਰਾ ॥
ਰਾਮ ਰਾਇ ਸੋ ਦੂਲਹੁ ਪਾਇਓ, ਅਸ ਬਡਭਾਗ ਹਮਾਰਾ ॥੨॥
ਸੁਰਿ ਨਰ ਮੁਨਿ ਜਨ ਕਉਤਕ ਆਏ, ਕੋਟਿ ਤੇਤੀਸ ਉਜਾਨਾਂ ॥
ਕਹਿ ਕਬੀਰ ਮੋਹਿ ਬਿਆਹਿ ਚਲੇ ਹੈ, ਪੁਰਖ ਏਕ ਭਗਵਾਨਾ ॥੩॥

*(ਆਸਾ ਕਬੀਰ ਜੀ, ਪੰਨਾ 482)*

ਇਸੇ ਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਸ਼ਬਦ ਇਉਂ ਚੱਲਦਾ ਹੈ :

ਕਰਿ ਕਿਰਪਾ ਅਪਨੈ ਘਰਿ ਆਇਆ,
ਤਾ ਮਿਲਿ ਸਖੀਆ ਕਾਜੁ ਰਚਾਇਆ ॥
ਖੇਲੁ ਦੇਖਿ ਮਨਿ ਅਨਦੁ ਭਇਆ, ਸਹੁ ਵੀਆਹਣ ਆਇਆ ॥੧॥
ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥
ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥੧॥ਰਹਾਉ॥
ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ, ਜਾਂ ਸਹੁ ਮਿਲਿਆ ਤਾਂ ਜਾਨਿਆ ॥
ਤਿਹੁ ਲੋਕਾ ਮਹਿ ਸਬਦੁ ਰਵਿਆ ਹੈ, ਆਪੁ ਗਇਆ ਮਨੁ ਮਾਨਿਆ ॥੨॥

*(ਆਸਾ ਮ: ੧, ਪੰਨਾ 351)*

ਰਾਮਕਲੀ ਰਾਗ ਵਿਚ ਕਬੀਰ ਜੀ ਰੂਹਾਨੀ ਮਦਰਾ ਬਣਾਉਣ ਦਾ ਢੰਗ ਦੱਸਦੇ ਹਨ :

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ, ਭਉ ਭਾਠੀ ਮਨ ਧਾਰਾ ॥
ਸੁਖਮਨ ਨਾਰੀ ਸਹਜ ਸਮਾਨੀ, ਪੀਵੈ ਪੀਵਨਹਾਰਾ ॥੧॥
ਅਉਧੂ ਮੇਰਾ ਮਨੁ ਮਤਵਾਰਾ ॥
ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥ *(ਪੰਨਾ 969)*

ਗੁਰੂ ਨਾਨਕ ਸਾਹਿਬ ਦਾ ਸ਼ਬਦ ਭਾਵੇਂ ਆਸਾ ਰਾਗ ਵਿਚ ਹੈ ਪਰ ਇਸੇ ਤਰਜ਼ ਦਾ ਹੈ :

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ ॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ, ਸਬਦੁ ਅਨਾਹਦ ਗਹਿਆ ॥੧॥ਰਹਾਉ॥
ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥੨॥

*(ਆਸਾ ਮ: ੧, ਪੰਨਾ 360)*

## (ਹ) ਗੁਰੂ ਅਮਰਦਾਸ ਤੇ ਕਬੀਰ

ਕਬੀਰ : ਕਬੀਰ ਜਿਸੁ ਮਰਨੇ ਤੇ ਜਗੁ ਡਰੈ, ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ ॥ *(ਪੰਨਾ 1365)*

ਗੁਰੂ ਅਮਰਦਾਸ : ਕਿਆ ਜਾਣਾ ਕਿਵ ਮਰਹਗੇ, ਕੈਸਾ ਮਰਣਾ ਹੋਇ ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ, ਤਾ ਸਹਿਲਾ ਮਰਣਾ ਹੋਇ ॥
ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥
ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ ॥
ਨਾਨਕ ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ ॥੨॥੧੭॥

*(ਵਾਰ ਬਿਹਾਗੜਾ, ਪੰਨਾ 555)*

ਕਬੀਰ : ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ॥
ਮਨੁ ਤਉ ਮੈਗਲੁ ਹੋਇ ਰਹਾ, ਨਿਕਸਿਆ ਕਿਉ ਕਰਿ ਜਾਇ॥
ਐਸਾ ਸਤਿਗੁਰੁ ਜੇ ਮਿਲੈ, ਤੁਠਾ ਕਰੇ ਪਸਾਉ॥
ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ॥ *(ਪੰਨਾ 509)*

ਗੁਰੂ ਅਮਰਦਾਸ : ਨਾਨਕ ਮੁਕਤਿ ਦੁਆਰਾ ਅਤਿ ਨੀਕਾ, ਨਾਨ੍ਹਾ ਹੋਇ ਸੁ ਜਾਇ॥
ਹਉਮੈ ਮਨੁ ਅਸਥੂਲੁ ਹੈ, ਕਿਉ ਕਰਿ ਵਿਚੁ ਦੇ ਜਾਇ॥
ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ॥
ਇਹੁ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ॥੨॥
*(ਵਾਰ ਗੂਜਰੀ, ਪੰਨਾ 509-10)*

ਕਬੀਰ : ਕਬੀਰ ਮਹਿਦੀ ਕਰਿ ਘਾਲਿਆ, ਆਪੁ ਪੀਸਾਇ ਪੀਸਾਇ॥
ਤੈ ਸਹ ਬਾਤ ਨ ਪੂਛੀਐ, ਕਬਹੁ ਨ ਲਾਈ ਪਾਇ॥੬੫॥ *(ਪੰਨਾ 1367)*

ਗੁਰੂ ਅਮਰਦਾਸ : ਨਾਨਕ ਮਹਿਦੀ ਕਰਿ ਕੈ ਰਖਿਆ, ਸੋ ਸਹੁ ਨਦਰਿ ਕਰੇਇ॥
ਆਪੇ ਪੀਸੈ ਆਪੇ ਘਸੈ, ਆਪੇ ਹੀ ਲਾਇ ਲਏਇ॥
ਇਹੁ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ॥
*(ਵਾਰ ਰਾਮਕਲੀ, ਪੰਨਾ 947)*

ਕਬੀਰ : ਕਬੀਰ ਜੋ ਮੈ ਚਿਤਵਉ ਨਾ ਕਰੈ, ਕਿਆ ਮੇਰੇ ਚਿਤਵੇ ਹੋਇ॥
ਅਪਨਾ ਚਿਤਵਿਆ ਹਰਿ ਕਰੈ, ਜੋ ਮੇਰੇ ਚਿਤ ਨ ਹੋਇ॥੨੧੯॥ *(ਪੰਨਾ 1376)*

ਗੁਰੂ ਅਮਰਦਾਸ : ਚਿੰਤਾ ਭਿ ਆਪਿ ਕਰਾਇਸੀ, ਅਚਿੰਤੁ ਭਿ ਆਪੇ ਦੇਇ॥
ਨਾਨਕ ਸੋ ਸਾਲਾਹੀਐ, ਜਿ ਸਭਨਾ ਸਾਰ ਕਰੇਇ॥੨੨੦॥ *(ਪੰਨਾ 1376)*

ਇਹ ਕੁਝ ਭਗਤਾਂ ਦੇ ਸ਼ਬਦ ਸਲੋਕ ਅਸੀਂ ਇਸ ਲਈ ਦਿੱਤੇ ਹਨ ਕਿ ਪਾਠਕ ਵੇਰਵੇ ਸਹਿਤ ਅਧਿਐਨ ਕਰ ਸਕਣ ਕਿ ਕਿਵੇਂ ਗੁਰੂ ਨਾਨਕ ਸਾਹਿਬ ਤੇ ਗੁਰੂ ਅਮਰਦਾਸ ਜੀ ਨੇ ਇਨ੍ਹਾਂ ਭਗਤਾਂ ਦੇ ਬਚਨਾਂ ਦੀ ਸਪੱਸ਼ਟਤਾ ਲਈ ਪੂਰਕ ਸ਼ਬਦ ਉਚਾਰੇ ਸਨ। ਇਸ ਦਾ ਇਹ ਭਾਵ ਵੀ ਨਹੀਂ ਕਿ ਗੁਰੂ ਸਾਹਿਬ ਨੇ ਇਨ੍ਹਾਂ ਸ਼ਬਦਾਂ ਦੇ ਭਾਵ ਨੂੰ ਦੁਹਰਾਇਆ ਹੈ। ਸਗੋਂ ਗੱਲ ਧਿਆਨ ਯੋਗ ਇਹ ਹੈ ਕਿ ਇਨ੍ਹਾਂ ਜੋਟੇ ਸ਼ਬਦਾਂ ਦਾ ਮੇਲ, ਵਿਚਾਰ ਤੇ ਬਣਤਰ ਦੇ ਪੱਖ ਤੋਂ ਅਕਾਰਣ ਨਹੀਂ ਬਲਕਿ ਇਸ ਗੱਲ ਨੂੰ ਸਿੱਧ ਕਰਨ ਲਈ ਇਕ ਅਹਿਮ ਪ੍ਰਮਾਣ ਹੈ ਕਿ ਕਈ ਭਗਤਾਂ ਦੀ ਬਾਣੀ ਗੁਰੂ ਨਾਨਕ ਸਾਹਿਬ ਨੇ ਖ਼ੁਦ ਸੰਕਲਿਤ ਕੀਤੀ ਸੀ ਤੇ ਜਿਨ੍ਹਾਂ ਵਿਚਾਰਾਂ ਦੀ ਵਧੇਰੇ ਸਪੱਸ਼ਟਤਾ ਲੋੜੀਂਦੀ ਸੀ, ਦ੍ਰਿਸ਼ਟੀਕੋਣ ਦਾ ਅੰਤਰ ਸੀ, ਉਨ੍ਹਾਂ ਬਾਰੇ ਉਜੇਹੇ ਆਪਣੇ ਸ਼ਬਦ ਵੀ ਉਚਾਰੇ ਸਨ। ਜੇ ਪ੍ਰਭਾਵ ਵੀ ਮੰਨੀਏ ਤਾਂ ਇਹ ਕੋਈ ਔਗੁਣ ਨਹੀਂ ਤੇ ਨਾ ਹੀ ਗੁਰੂ ਸਾਹਿਬ ਦੀ ਮੌਲਿਕਤਾ ਮੱਧਮ ਪੈਂਦੀ ਹੈ। ਇਸ ਤੋਂ ਜ਼ਾਹਰ ਹੈ ਕਿ ਗੁਰੂ ਬਾਬੇ ਨੇ ਆਪਣੀ ਬਾਣੀ ਹੀ ਲਿਖ ਕੇ ਨਹੀਂ ਸੰਭਾਲੀ, ਸਗੋਂ ਭਵਿੱਖਤ ਦੀ ਲੋੜ ਨੂੰ ਮੁੱਖ ਰੱਖਦਿਆਂ ਹੋਰਾਂ ਭਗਤਾਂ ਸੰਤਾਂ ਜਿਵੇਂ ਫ਼ਰੀਦ, ਜੈਦੇਵ, ਬੇਣੀ, ਰਾਮਾਨੰਦ ਤੇ ਨਾਮਦੇਵ ਆਦਿ ਦਾ ਪਵਿੱਤਰ ਕਲਾਮ ਵੀ ਥਾਂ ਥਾਂ ਤੋਂ ਸੰਗ੍ਰਹਿ ਕੀਤਾ ਤੇ ਗੁਰਿਆਈ ਦੇਣ ਸਮੇਂ ਗੁਰੂ ਅੰਗਦ ਜੀ ਨੂੰ ਸੌਂਪਿਆ।

ਦੂਸਰੇ ਸਤਿਗੁਰੂ ਗੁਰੂ ਅੰਗਦ ਸਾਹਿਬ ਦੀ ਰਚਨਾ ਕੇਵਲ 60-62 ਸਲੋਕ ਹਨ ਜੋ ਵਧੇਰੇ ਵਾਰਾਂ ਵਿਚ ਹੀ ਪ੍ਰੋਤੇ ਹੋਏ ਹਨ। ਇਨ੍ਹਾਂ ਸਲੋਕਾਂ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਪ੍ਰਤੱਖ ਪ੍ਰਭਾਵ ਦੱਸਦਾ ਹੈ ਕਿ ਗੁਰੂ ਅੰਗਦ ਸਾਹਿਬ ਪਾਸ ਗੁਰੂ ਨਾਨਕ

ਬਾਣੀ ਦਾ ਸੰਗ੍ਰਹਿ ਮੌਜੂਦ ਸੀ। 'ਆਸਾ ਦੀ ਵਾਰ' ਵਿਚ ਗੁਰੂ ਨਾਨਕ ਸਾਹਿਬ ਦੀ ਪਉੜੀ ਹੈ :

ਚਾਕਰੁ ਲਗੈ ਚਾਕਰੀ, ਜੇ ਚਲੈ ਖਸਮੈ ਭਾਇ ॥
ਹੁਰਮਤਿ ਤਿਸ ਨੋ ਅਗਲੀ, ਓਹੁ ਵਜਹੁ ਭਿ ਦੂਣਾ ਖਾਇ ॥ *(ਪੰਨਾ 474)*

ਗੁਰੂ ਅੰਗਦ ਜੀ ਦਾ ਸਲੋਕ ਹੈ :

ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ ॥ *(ਪੰਨਾ 474)*

ਮਾਝ ਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਸਲੋਕ ਹੈ :

ਸਬਾਹੀ ਸਾਲਾਹ, ਜਿਨੀ ਧਿਆਇਆ ਇਕ ਮਨਿ ॥
ਸੇਈ ਪੂਰੇ ਸਾਹ, ਵਖਤੈ ਉਪਰਿ ਲੜਿ ਮੁਏ ॥...
ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥
ਨਾਨਕ ਸਾਹਿਬੁ ਮਨਿ ਵਸੈ, ਸਚਾ ਨਾਵਣੁ ਹੋਇ ॥ *(ਪੰਨਾ 145-46)*

ਗੁਰੂ ਅੰਗਦ ਜੀ ਦਾ ਕਥਨ ਇਸ ਪ੍ਰਕਾਰ ਹੈ :

ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ ॥
ਦਰਸਨਿ ਰੂਪਿ ਅਥਾਹ, ਵਿਰਲੇ ਪਾਈਅਹਿ ॥ *(ਵਾਰ ਮਾਝ, ਪੰਨਾ 146)*

ਸੂਹੀ ਵਿਚ ਬਸੰਤ ਰੁੱਤ ਬਾਰੇ ਦੋ ਸਲੋਕ ਵੀ ਇਸ ਸਾਂਝ ਨੂੰ ਭਲੀ ਪ੍ਰਕਾਰ ਦਰਸਾਉਂਦੇ ਹਨ :

ਗੁਰੂ ਨਾਨਕ : ਪਹਿਲ ਬਸੰਤੈ ਆਗਮਨਿ, ਪਹਿਲਾ ਮਉਲਿਓ ਸੋਇ ॥
ਜਿਤੁ ਮਉਲਿਐ ਸਭ ਮਉਲੀਐ, ਤਿਸਹਿ ਨ ਮਉਲਿਹੁ ਕੋਇ ॥
ਗੁਰੂ ਅੰਗਦ : ਪਹਿਲ ਬਸੰਤੈ ਆਗਮਨਿ, ਤਿਸ ਕਾ ਕਰਹੁ ਬੀਚਾਰੁ ॥
ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥ *(ਸੂਹੀ ਕੀ ਵਾਰ, ਪੰਨਾ 791)*

ਇਸੇ ਤਰ੍ਹਾਂ ਗੁਰੂ ਅੰਗਦ ਸਾਹਿਬ ਵੱਲੋਂ ਇਹ ਬਾਣੀ-ਭੰਡਾਰ, ਗੁਰੂ ਅਮਰਦਾਸ ਜੀ ਦੇ ਸਪੁਰਦ ਕੀਤਾ ਗਿਆ। ਇਸ ਦੇ ਪ੍ਰਮਾਣ ਉਨ੍ਹਾਂ ਦੀ ਰਚਨਾ ਤੋਂ ਵੀ ਮਿਲ ਜਾਂਦੇ ਹਨ। ਮਿਸਾਲ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੁਲ 31 ਰਾਗਾਂ ਵਿੱਚੋਂ 19 ਰਾਗਾਂ ਵਿਚ ਗੁਰੂ ਨਾਨਕ ਜੀ ਦੀ ਬਾਣੀ ਹੈ :

ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ ਤੇ ਪ੍ਰਭਾਤੀ।

ਇਨ੍ਹਾਂ 19 ਰਾਗਾਂ ਵਿਚ ਉਚਾਰੀ ਪਹਿਲੇ ਸਤਿਗੁਰਾਂ ਦੀ ਬਾਣੀ ਗੁਰੂ ਅਮਰਦਾਸ ਜੀ ਪਾਸ ਸੀ, ਇਸੇ ਕਰਕੇ ਇਨ੍ਹਾਂ 17 ਰਾਗਾਂ ਵਿਚ ਉਨ੍ਹਾਂ ਬਾਣੀ ਉਚਾਰਣ ਕੀਤੀ, ਕੇਵਲ ਦੋ ਰਾਗ ਤੁਖਾਰੀ ਅਤੇ ਤਿਲੰਗ ਛੱਡ ਕੇ। ਆਸਾ ਰਾਗ ਵਿਚ ਗੁਰੂ ਨਾਨਕ ਸਾਹਿਬ ਨੇ 'ਪਟੀ' ਨਾਮ ਹੇਠ ਪੰਜਾਬੀ ਵਰਣਮਾਲਾ ਆਸਰੇ ਬਾਣੀ ਰਚੀ ਹੈ ਅਤੇ ਇਸੇ ਰਾਗ ਵਿਚ ਗੁਰੂ ਅਮਰਦਾਸ ਜੀ ਨੇ ਵੀ ਇਸੇ ਕਾਵਿ-ਰੂਪ ਨੂੰ ਅਪਣਾ ਕੇ ਰਚਨਾ ਕੀਤੀ ਹੈ। ਇਨ੍ਹਾਂ ਦੋਹਾਂ ਵਿਚ ਖ਼ਿਆਲਾਂ ਦੀ ਸਾਂਝ ਸਾਡੇ ਮਤ ਨੂੰ ਹੋਰ ਵੀ ਪੁਸ਼ਟ ਕਰਦੀ ਹੈ। ਰਾਗ ਵਡਹੰਸ

ਵਿਚ ਗੁਰੂ ਨਾਨਕ ਸਾਹਿਬ ਨੇ 'ਅਲਾਹਣੀਆਂ' ਲਿਖੀਆਂ ਤੇ ਤੀਜੇ ਸਤਿਗੁਰਾਂ ਵੀ ਇਸ ਲੋਕ-ਕਾਵਿ ਵਿਚ ਵੈਰਾਗਮਈ ਬਾਣੀ ਉਚਾਰੀ। ਮਾਰੂ ਰਾਗ ਵਿਚ ਗੁਰੂ ਨਾਨਕ ਸਾਹਿਬ ਦੇ 22 ਸੋਲਹੇ ਮਿਲਦੇ ਹਨ ਤੇ ਗੁਰੂ ਅਮਰਦਾਸ ਜੀ ਦੇ ਲਿਖੇ 24 ਸੋਲਹੇ ਵੀ ਇਸੇ ਰਾਗ ਵਿਚ ਪ੍ਰਾਪਤ ਹਨ। ਇਹ ਗੱਲਾਂ ਅਕਾਰਣ ਨਹੀਂ, ਸਪੱਸ਼ਟ ਹੈ ਕਿ ਉਨ੍ਹਾਂ ਪਾਸ ਮੌਜੂਦ ਗੁਰੂ ਨਾਨਕ-ਬਾਣੀ ਤੋਂ ਅਜੇਹੀ ਪ੍ਰੇਰਨਾ ਹੋਣਾ ਸੁਭਾਵਕ ਸੀ।

ਕੇਵਲ ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਦੀ ਬਾਣੀ ਹੀ ਨਹੀਂ, ਭਗਤ-ਬਾਣੀ ਦਾ ਜੋ ਭੰਡਾਰ ਵੀ ਇਕੱਤਰ ਕੀਤਾ ਗਿਆ ਸੀ, ਉਹ ਵੀ ਇਸੇ ਸੰਚਯ ਵਿਚ ਸ਼ਾਮਿਲ ਸੀ : ਉਦਾਹਰਨ ਵਜੋਂ ਬਾਬਾ ਫ਼ਰੀਦ ਦੇ ਇਕ ਤੋਂ ਵਧੀਕ ਐਸੇ ਸਲੋਕ ਹਨ ਜਿਨ੍ਹਾਂ ਦਾ ਸਪੱਸ਼ਟੀਕਰਨ ਗੁਰੂ ਅਮਰਦਾਸ ਜੀ ਵੇਲੇ ਕੀਤਾ ਗਿਆ :

ਫ਼ਰੀਦ : ਫਰੀਦਾ ਕਾਲੀਂ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ ॥੧੨॥

ਮ: ੩ : ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੧੩॥ *(ਪੰਨਾ 1378)*

ਫ਼ਰੀਦ : ਫਰੀਦਾ ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ ॥
ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ ॥੫੧॥

ਮ: ੩ : ਇਹੁ ਤਨੁ ਸਭੋ ਰਤੁ ਹੈ, ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹ ਰਤੇ ਆਪਣੇ, ਤਿਤੁ ਤਨਿ ਲੋਭੁ ਰਤੁ ਨ ਹੋਇ ॥
ਭੈ ਪਇਐ ਤਨੁ ਖੀਣੁ ਹੋਇ, ਲੋਭੁ ਰਤੁ ਵਿਚਹੁ ਜਾਇ ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ, ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
ਨਾਨਕ ਤੇ ਜਨ ਸੋਹਣੇ, ਜਿ ਰਤੇ ਹਰਿ ਰੰਗੁ ਲਾਇ ॥੫੨॥ *(ਪੰਨਾ 1380)*

ਫ਼ਰੀਦ : ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥
ਜਿਨ੍ਹੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥੧੦੩॥

ਮ: ੩ : ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ, ਜੇ ਨੀਅਤਿ ਰਾਸਿ ਕਰੇਇ ॥੧੦੪॥ *(ਪੰਨਾ 1383)*

ਬਾਬਾ ਫ਼ਰੀਦ ਜੀ ਦੇ ਸਲੋਕਾਂ ਨਾਲ ਕੁਝ ਕੁ ਗੁਰੂ ਅਰਜਨ ਦੇਵ ਜੀ ਦੇ ਸਲੋਕ ਮਿਲਦੇ ਹਨ, ਇਹ ਵੀ ਇਸ ਪੱਖੋਂ ਵਿਚਾਰਨੇ ਲਾਭਵੰਦ ਹਨ :

ਫ਼ਰੀਦ : ਜੋ ਸਿਰੁ ਸਾਈ ਨਾ ਨਿਵੈ, ਸੋ ਸਿਰੁ ਕਪਿ ਉਤਾਰਿ ॥
ਕੁੰਨੇ ਹੇਠਿ ਜਲਾਈਐ, ਬਾਲਣ ਸੰਦੈ ਥਾਇ ॥੭੨॥

ਗੁਰੂ ਅਰਜਨ : ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥ *(ਪੰਨਾ 1381)*

ਫ਼ਰੀਦ : ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ॥੮੧॥

ਗੁਰੂ ਅਰਜਨ : ਫਰੀਦਾ ਭੂਮਿ ਰੰਗਾਵਲੀ, ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ, ਤਿੰਨ੍ਹਾ ਅੰਚ ਨ ਲਾਗ ॥੮੨॥

**ਫਰੀਦਾ ਉਮਰ ਸੁਹਾਵੜੀ, ਸੰਗਿ ਸੁਵੰਨੜੀ ਦੇਹ॥**
**ਵਿਰਲੇ ਕੇਈ ਪਾਈਅਨਿ, ਜਿੰਨ੍ਾ ਪਿਆਰੇ ਨੇਹ॥੯੩॥** *(ਪੰਨਾ 1382)*

ਇਹ ਦੋਵੇਂ ਸਲੋਕ ਰਾਮਕਲੀ ਵਾਰ (ਪੰਨਾ 966) ਵਿਚ ਵੀ ਆਏ ਹਨ ਤੇ ਫ਼ਰੀਦ ਜੀ ਦੇ ਸਲੋਕਾਂ ਵਿਚ ਵੀ, 'ਫਰੀਦਾ' ਸ਼ਬਦ ਇਥੇ ਸੰਬੋਧਨ ਮਾਤ੍ਰ ਹੈ।

ਫ਼ਰੀਦ : **ਫਰੀਦਾ ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ॥**
**ਜੇ ਤੈ ਰਬੁ ਵਿਸਾਰਿਆ, ਤ ਰਬਿ ਨ ਵਿਸਰਿਓਹਿ॥੧੦੭॥**

ਗੁਰੂ ਅਰਜਨ : **ਫਰੀਦਾ ਕੰਤ ਰੰਗਾਵਲਾ, ਵਡਾ ਵੇਮੁਹਤਾਜੁ॥**
**ਅਲਹ ਸੇਤੀ ਰਤਿਆ, ਏਹੁ ਸਚਾਵਾਂ ਸਾਜੁ॥੧੦੮॥**
**ਫਰੀਦਾ ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ॥**
**ਅਲਹ ਭਾਵੈ ਸੋ ਭਲਾ, ਤਾਂ ਲਭੀ ਦਰਬਾਰੁ॥੧੦੯॥** *(ਪੰਨਾ 1383)*

ਇਹ ਅੰਦਰਲੀਆਂ ਗਵਾਹੀਆਂ ਇਹ ਸਿੱਧ ਕਰਨ ਲਈ ਕਾਫ਼ੀ ਹਨ ਕਿ ਪਹਿਲੇ ਗੁਰੂ ਵੱਲੋਂ ਇਕੱਤਰ ਕੀਤੀ ਗਈ ਬਾਣੀ ਦੂਜੇ, ਤੀਜੇ, ਚੌਥੇ ਤੇ ਪੰਜਵੇਂ ਗੁਰੂ ਤਕ, ਵਾਰੀ ਸਿਰ ਗੁਰਿਆਈ ਦੇ ਨਾਲ ਨਾਲ ਹੀ ਅੰਗ-ਸੰਗ ਦਿੱਤੀ ਜਾਂਦੀ ਰਹੀ ਤੇ ਇਸ ਵਿਚ ਭਗਤ-ਬਾਣੀ ਦਾ ਸੰਚਯ ਵੀ ਸ਼ਾਮਲ ਸੀ।

## ਬਾਹਰਲੀ ਗਵਾਹੀ

ਇਸ ਦੀ ਪੁਸ਼ਟੀ ਇਤਿਹਾਸ ਤੋਂ ਵੀ ਹੁੰਦੀ ਹੈ। ਪ੍ਰਿਥੀਚੰਦ ਦੇ ਪੋਤੇ ਹਰਿ ਜੀ (ਦੇਹਾਂਤ 1753 ਬਿ., 20 ਵਿਸਾਖ) ਨੇ 'ਗੋਸ਼ਟਿ ਸ੍ਰੀ ਮਿਹਰਵਾਨ ਜੀ ਕੀ' ਲਿਖੀ ਹੈ ਜੋ ਇਕ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਸਮੇਂ ਲਿਖਿਆ ਮੁੱਢਲਾ ਗੁਰ-ਇਤਿਹਾਸ ਹੈ। ਉਸ ਵਿਚ ਲੇਖਕ ਦੱਸਦਾ ਹੈ ਕਿ ਜਦੋਂ ਗੁਰਿਆਈ ਦੀ ਗੱਦੀ ਦਿੱਤੀ ਜਾਂਦੀ ਤਾਂ 'ਸ਼ਬਦ-ਭੰਡਾਰ ਦਾ ਸੌਂਪਣਾ' ਇਸ ਦਾ ਇਕ ਅਹਿਮ ਅੰਗ ਸੀ।

'ਤਬਿ ਗੁਰੂ ਬਾਬਾ ਨਾਨਕ ਜੀ' ਗੁਰੂ ਅੰਗਦ ਕਉ ਸਬਦ ਕੀ ਥਾਪਨਾ ਦੇ ਕਰ ਸੰਮਤ ੧੫੯੫ ਅੱਸੂ ਵਦੀ ਦਸਮੀ ਕਉ ਆਪ ਸਚੇ ਖੰਡ ਕਉ ਸਿਧਾਰੇ।' *(ਪੱਤਰਾ 4)*

'ਤਬਿ ਗੁਰੂ ਅੰਗਦ ਜੀ ਕੇ ਪੀਛੇ ਬਾਈ ਬਰਸ, ਪੰਜ ਮਹੀਨੇ, ਯਾਰਾ ਦਿਨ ਗੁਰੂ ਅਮਰਦਾਸ ਸੈਸਾਰ ਕੇ ਵਿਖੈ ਭਗਤ ਕਮਾਈ ਅਰੁ ਸਬਦ ਕੀ ਥਾਪਨਾ ਗੁਰੂ ਰਾਮਦਾਸ ਜੀ ਕਉ ਦੇ ਕਰ ਸਚੇ ਖੰਡ ਕਉ ਸਿਧਾਰੇ।' *(ਪੱਤਰਾ 6)*

'ਤਬਿ ਗੁਰੂ ਰਾਮਦਾਸ ਸੰਮਤ ੧੬੩੮ ਭਾਦਉ ਸੁਦੀ ਤਿੰਨ ਸਬਦ ਕੀ ਥਾਪਨਾ ਗੁਰੂ ਅਰਜਨ ਕਉ ਦੇ ਕਰਿ ਸਚੇ ਖੰਡ ਕਉ ਸਿਧਾਰੇ।'

*(ਗੋਸਟਿ ਸ੍ਰੀ ਗੁਰੂ ਮਿਹਰਵਾਨ ਜੀ ਕੀ)*[1]

ਬਾਬੇ ਮੋਹਨ ਵਾਲੀ ਪੋਥੀ ਦੇ 215 ਪੱਤਰੇ 'ਤੇ ਟੂਕ ਹੈ:

'ਗੁਰੂ ਅੰਗਦ ਗੁਰਮੁਖੀ ਅਖਰੂ ਬਾਨਾਏ, ਬਾਬੇ ਦੇ ਅਗੇ ਸਬਦ ਭੇਟ ਕੀਤਾ।'

ਇਸ ਤੋਂ ਇਲਾਵਾ ਪੁਰਾਤਨ ਜਨਮਸਾਖੀ ਤੇ ਹੋਰ ਸਾਖੀਆਂ ਵਿਚ ਵੀ ਗੁਰੂਆਂ ਵੱਲੋਂ ਬਾਣੀ ਇਕੱਤਰ ਕਰਨ ਕਰਾਉਣ ਦੇ ਸੰਕੇਤ ਆਮ ਮਿਲਦੇ ਹਨ:

---

1. ਹੱਥ-ਲਿਖਤ ਖਰੜਾ ਨੰ. 2527 (ਸੈਂਟ੍ਰਲ ਸਟੇਟ ਲਾਇਬ੍ਰੇਰੀ ਪਟਿਆਲਾ)।

'ਮਨਸੁਖ ਤੀਨ ਬਰਸ ਬਾਬੇ ਕੋਲ ਰਿਹਾ, ਫੇਰਿ ਬਾਬੇ ਵਿਦਿਆ ਕੀਤਾ, ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਆ ਸੁ, ਪੋਥੀਆਂ ਲਿਖਿ ਲੀਤੀਉਸੁ।'

*(ਪੁਰਾਤਨ ਜਨਮਸਾਖੀ, ਪੰਨਾ 144)*

'ਤਿਤੁ ਮਹਿਲ ਜੋ ਸਬਦੁ ਹੋਆ ਸੋ ਪੋਥੀ ਜੁ ਬਾਨਿ ਗੁਰੁ ਅੰਗਦ ਜੋਗ ਮਿਲੀ।'

*(ਪੁਰਾਤਨ ਜਨਮਸਾਖੀ, ਪੰਨਾ 207)*

'ਪ੍ਰਸਿੰਨ ਹੋ ਕਰ ਬਾਣੀ ਕਾ ਖਜ਼ਾਨਾ ਗੁਰੂ ਅੰਗਦ ਦੇ ਹਵਾਲੇ ਕੀਤਾ।'

*(ਭਾਈ ਬਾਲੇ ਵਾਲੀ ਵੱਡੀ ਜਨਮਸਾਖੀ, ਪੰਨਾ 616)*

ਭਾਈ ਮਨਮੁਖ ਤੋਂ ਇਲਾਵਾ ਭਾਈ ਭਗੀਰਥ, ਹੱਸੂ ਲੁਹਾਰ, ਸੈਦੋ ਘੇਉ, ਸ਼ੀਹਾਂ ਛੀਂਬਾ, ਆਦਿ ਮੁਖੀ ਸਿੱਖਾਂ ਦੁਆਰਾ ਬਾਣੀ ਲਿਖਣ ਲਿਖਾਉਣ ਦੇ ਹਵਾਲੇ ਆਮ ਮਿਲਦੇ ਹਨ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਦੇ ਕਰਤਾਰਪੁਰ ਰਹਿਣ ਸਮੇਂ ਰੋਜ਼ਾਨਾ ਨਿਤਨੇਮ ਦਾ ਜ਼ਿਕਰ ਕਰਦਿਆਂ ਕਿਹਾ ਹੈ:

'ਬਾਣੀ ਮੁਖਹੁ ਉਚਾਰੀਐ, ਹੁਇ ਰੁਸਨਾਈ ਮਿਟੈ ਅੰਧਾਰਾ।੩੮।

*(ਵਾਰ ਪਹਿਲੀ)*

ਗੁਰੂ ਅੰਗਦ ਸਾਹਿਬ ਬਾਰੇ ਸਾਡੇ ਇਤਿਹਾਸ ਵਿਚ ਇਹੋ ਵਿਸ਼ੇਸ਼ ਗੱਲ ਮਿਲਦੀ ਹੈ ਕਿ ਉਨ੍ਹਾਂ ਗੁਰੂ ਸਾਹਿਬ ਦੀ ਜੀਵਨ-ਸਾਖੀ ਤੇ ਬਾਣੀ ਲਿਖਾ ਕੇ ਪ੍ਰਚਾਰ ਨੂੰ ਅੱਗੇ ਵਧਾਇਆ ਤੇ ਖ਼ਾਸ ਕਰਕੇ ਗੁਰਮੁਖੀ ਲਿੱਪੀ ਦਾ ਪ੍ਰਸਾਰ ਪ੍ਰਚਾਰ ਕੀਤਾ। ਇਹ ਲੋਕ-ਲਿੱਪੀ, ਪਿੱਛੇ ਸੁੱਟੀ ਹੋਈ ਸੀ, ਪਰ ਗੁਰੂ ਜੀ ਦੀ ਉਚੇਚੀ ਪ੍ਰੇਰਨਾ ਕਰਕੇ ਗੁਰਮੁਖਾਂ, ਸਿੱਖਾਂ ਹੱਥੋਂ ਅਧਿਆਤਮਕ ਸਾਹਿਤ ਨੂੰ ਸੰਭਾਲਣ ਦਾ ਸੁਭਾਗ ਇਸੇ ਨੂੰ ਪ੍ਰਾਪਤ ਹੋਇਆ, ਇਸੇ ਕਰਕੇ ਇਸ ਦਾ ਨਾਮ 'ਗੁਰਮੁਖੀ' ਪ੍ਰਚੱਲਤ ਹੋਇਆ ਤੇ ਗੁਰੂ ਅੰਗਦ ਸਾਹਿਬ ਨੂੰ ਇਸ ਦੇ ਨਿਰਮਾਤਾ ਹੋਣ ਦਾ ਸੇਹਰਾ ਦਿੱਤਾ ਗਿਆ ਭਾਵੇਂ ਇਤਿਹਾਸਕ ਤੌਰ 'ਤੇ ਇਹ ਪੂਰਨ ਤੱਥ ਨਹੀਂ ਸੀ।[1] ਗੁਰੂ ਅਮਰਦਾਸ ਜੀ ਨੇ ਬਾਣੀ ਲਿਖਣ ਲਿਖਾਉਣ ਦਾ ਕੰਮ ਇਤਨਾ ਕਰਵਾਇਆ ਕਿ ਇਕ ਵਾਰ ਅਸਾਨੂੰ ਉਨ੍ਹਾਂ ਦਾ ਸਾਰਾ ਪਰਿਵਾਰ ਮੋਹਨ, ਮੋਹਰੀ, ਸਹੰਸ੍ਰ ਰਾਮ, ਆਦਿ ਸਭੇ ਪੁੱਤਰ ਪੋਤਰੇ ਇਸੇ ਕੰਮ ਵਿਚ ਜੁਟੇ ਦਿੱਸਦੇ ਹਨ। ਗੋਇੰਦਵਾਲ ਵਾਲੀਆਂ ਚਾਰ ਪੋਥੀਆਂ ਇਸੇ ਘਾਲ ਦੀਆਂ ਯਾਦਗਾਰੀ ਨਿਸ਼ਾਨੀਆਂ ਹਨ, ਇਨ੍ਹਾਂ ਵਿੱਚੋਂ ਦੋ ਪ੍ਰਾਪਤ ਹਨ—ਇਕ ਪਟਿਆਲੇ ਹੈ ਤੇ ਇਕ ਅੱਹੀਆਪੁਰ (ਜ਼ਿਲ੍ਹਾ ਹੁਸ਼ਿਆਰਪੁਰ)।[2] ਪਹਿਲੀ ਪੋਥੀ ਦੇ ਪੱਤਰੇ 300 ਹਨ ਤੇ ਦੂਜੀ ਦੇ 224। ਹਰ ਪੱਤਰੇ 'ਤੇ 13 ਸਤਰਾਂ ਤੇ ਹਰ ਪਾਲ ਵਿਚ ਇਤਨੇ ਕੁ ਹੀ ਲਫ਼ਜ਼। ਪਹਿਲੀ ਪੋਥੀ ਸੂਹੀ ਰਾਗ ਤੋਂ ਸ਼ੁਰੂ ਹੁੰਦੀ ਹੈ ਤੇ ਦੂਜੀ ਰਾਮਕਲੀ ਰਾਗ ਤੋਂ। ਇਨ੍ਹਾਂ ਦੋਹਾਂ ਵਿਚ 15 ਰਾਗਾਂ ਦੀ ਬਾਣੀ ਹੈ ਤੇ ਭਗਤ ਬਾਣੀ ਹਰ ਰਾਗ ਦੇ ਅੰਤ ਵਿਚ ਦਰਜ ਕੀਤੀ ਹੋਈ ਹੈ। ਸੰਭਵ ਹੈ, ਬਾਕੀ ਹੋਰ ਰਾਗਾਂ ਦੀ ਬਾਣੀ ਹੋਰ ਦੋ ਸੈਂਚੀਆਂ ਵਿਚ ਹੋਵੇ। ਇਕ ਪੋਥੀ ਗਿਆਨੀ ਗਿਆਨ ਸਿੰਘ ਜੀ ਨੇ ਦੇਖੀ ਸੀ ਜਿਸ ਦਾ ਆਰੰਭ ਸ੍ਰੀ ਰਾਗ ਤੋਂ ਹੁੰਦਾ ਹੈ। (*ਤਵਾਰੀਖ਼ ਗੁਰੂ ਖ਼ਾਲਸਾ*, ਪੰਨਾ 394)। ਪਟਿਆਲੇ ਵਾਲੀ ਪੋਥੀ

---

1. ਦੇਖੋ, ਮੇਰੀ ਪੁਸਤਕ *ਗੁਰਮੁਖੀ ਲਿੱਪੀ ਦਾ ਇਤਿਹਾਸ* (1954)।
2. ਬਾਬਾ ਪ੍ਰੇਮ ਸਿੰਘ ਦੀ ਚਿੱਠੀ ਮਿਤੀ 31-8-46 ਤੇ 10-9-46.

*(ਭਾਈ ਜੋਧ ਸਿੰਘ, 'ਸ੍ਰੀ ਕਰਤਾਰਪੁਰ ਬੀੜ ਦੇ ਦਰਸ਼ਨ,' ਪੰਨਾ 123-24)*

ਦੇ 93 ਨੰ: ਪੱਤਰੇ ਉੱਤੇ ਸ੍ਰੀ ਗੁਰੂ ਰਾਮਦਾਸ ਜੀ (ਜੇਠ ਚੰਦ) ਦੇ ਦਸਖ਼ਤ ਲਗ-ਮਾਤ੍ਰਾਂ ਬਿਨਾਂ ਇਸ ਪ੍ਰਕਾਰ ਹਨ :

'ਗੁਲਾਮ ਮਸਤਾਨ ਜੇਠ ਚੰਦ'

ਇਸ ਦਾ ਅਰਥ ਇਹ ਵੀ ਨਹੀਂ ਕਿ ਜੇਠ ਚੰਦ ਜੀ ਨੇ ਇਹ ਪੋਥੀਆਂ ਲਿਖੀਆਂ। ਦੋਵੇਂ ਪੋਥੀਆਂ ਇੱਕੋ ਕਲਮ ਦੀਆਂ ਲਿਖੀਆਂ ਜਾਪਦੀਆਂ ਹਨ। ਕੇਵਲ ਦੋ ਥਾਂ ਲਿਖਤ ਕਿਸੇ ਦੂਜੀ ਕਲਮ ਦੀ ਹੈ ਜਿਸ ਵਿਚ ਕੇਵਲ ਦੋ ਸ਼ਬਦ ਲਿਖੇ ਹੋਏ ਹਨ ਤੇ ਇਹ ਲਿਖਤ ਉਪਰੋਕਤ ਦਸਖ਼ਤੀ ਅੱਖਰਾਂ ਨਾਲ ਮੇਲ ਖਾਂਦੀ ਹੈ। ਮੂਲ ਮੰਤ੍ਰ ਦਾ ਸਰੂਪ ਵੀ ਧਿਆਨ ਯੋਗ ਹੈ। ਇਸ ਤੋਂ ਗੁਰੂ ਅਰਜਨ ਸਾਹਿਬ ਦੀ ਸੰਪਾਦਨ ਕਲਾ ਦਾ ਪਤਾ ਲੱਗਦਾ ਹੈ। ਗੁਰੂ ਰਾਮਦਾਸ ਖ਼ੁਦ ਹੱਥੀਂ ਬਾਣੀ ਲਿਖਦੇ ਸਨ, ਇਸ ਦਾ ਸਬੂਤ ਇਹ ਹੈ ਕਿ 'ਆਦਿ ਗ੍ਰੰਥ' ਦਾ ਸੰਪਾਦਨ ਕਰਨ ਸਮੇਂ ਗੁਰੂ ਅਰਜਨ ਦੇਵ ਜੀ ਨੇ ਜਪੁ ਦਾ ਉਤਾਰਾ ਆਪਣੇ ਪਿਤਾ ਜੀ ਵਾਲੇ ਹੱਥ-ਲਿਖਤ ਗੁਟਕੇ ਤੋਂ ਹੀ ਕੀਤਾ ਸੀ। ਇਸ ਕਰਕੇ ਪ੍ਰਾਚੀਨ ਬੀੜਾਂ ਦੇ ਤਤਕਰੇ ਵਿਚ ਇਹ ਨੋਟ ਆਮ ਮਿਲਦਾ ਹੈ :

'ਜਪੁ ਗੁਰੂ ਰਾਮਦਾਸ ਜੀਉ ਕਿਆ ਦਸਖਤਾਂ ਕਾ ਨਕਲੁ।'

ਗੁਰੂ ਅਰਜਨ ਸਾਹਿਬ ਪਾਸ ਇਹ ਖ਼ਜ਼ਾਨਾ ਇਕੱਤਰ ਹੋਇਆ ਤਾਂ ਹੀ ਉਨ੍ਹਾਂ ਇਸ ਉੱਤੇ ਆਪਣੀ ਅੰਦਰੂਨੀ ਸੰਤੁਸ਼ਟਤਾ ਪ੍ਰਗਟ ਕਰਦਿਆਂ ਕਿਹਾ ਹੈ :

**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥**<br>
**ਤਾ ਮੇਰੈ ਮਨਿ ਭਇਆ ਨਿਧਾਨਾ॥** *(ਗਉੜੀ ਮ: ੫, ਪੰਨਾ 186)*

ਇਹ ਬਾਣੀ-ਸੰਕਲਨ ਦੀਆਂ ਸਮਕਾਲੀ ਗਵਾਹੀਆਂ ਇਸ ਗੱਲ ਦੀ ਪੁਸ਼ਟੀ ਲਈ ਕਾਫ਼ੀ ਹਨ ਕਿ ਗੁਰੂਆਂ ਦੇ ਵਿਉਂਤੇ ਜ਼ਰੂਰੀ ਕੰਮਾਂ ਵਿਚ ਇਹ ਇਕ ਬਹੁਤ ਪ੍ਰਮੁੱਖ ਕਾਰਜ ਸੀ ਤੇ ਇਸ ਨੂੰ ਉਸੇ ਮਹੱਤਵ ਨਾਲ ਪੂਰਨ ਕੀਤਾ ਗਿਆ। ਫਿਰ ਇਹ ਕੇਵਲ ਸਾਹਿਤ ਸੰਪਾਦਨ ਮਾਤਰ ਦਾ ਕੰਮ ਹੀ ਨਹੀਂ ਸਗੋਂ ਗੁਰੂਆਂ ਦੀ ਨਜ਼ਰ ਵਿਚ ਗੁਰਬਾਣੀ ਦੀ ਹੈਸੀਅਤ ਪਹਿਲਾਂ ਤੋਂ ਹੀ 'ਗੁਰੂ' ਵਾਲੀ ਸੀ ਤੇ ਇਸ ਕਰਕੇ ਉਹ ਸਭ ਕੁਝ 'ਸ਼ਬਦ ਗੁਰੂ ਸਥਾਪਨਾ' ਲਈ ਹੀ ਕਰ ਰਹੇ ਸਨ।

## ਸੰਪਾਦਨ

ਸੰਪਾਦਕ ਦਾ ਕਰਤਵ ਸਹੀ ਚੀਜ਼ ਨੂੰ ਸਹੀ ਤੇ ਸੋਹਣੀ ਤਰ੍ਹਾਂ ਪੇਸ਼ ਕਰਨਾ ਤੇ ਨਾ ਸਹੀ ਨੂੰ ਰੱਦ ਕਰਨਾ ਹੈ। ਪੰਚਮ ਗੁਰੂ ਇਸ ਕਲਾ ਵਿਚ ਪ੍ਰਬੀਨ ਸਨ। ਇਜੇਹੀ ਹਾਲਤ ਵਿਚ ਸੱਚੀ ਸੁੱਚੀ ਬਾਣੀ ਦੀ ਸੰਭਾਲ ਇਕ ਬੜੀ ਜ਼ਰੂਰੀ ਤੇ ਮਹੱਤਵਪੂਰਨ ਕਾਰ ਸੀ ਜੋ ਗੁਰੂ ਅਰਜਨ ਸਾਹਿਬ ਨੇ ਇਕ ਸੁਚੱਜੇ ਤੇ ਸੁਘੜ ਸੰਪਾਦਕ ਵਾਂਗ ਨਿਭਾਈ। ਉਨ੍ਹਾਂ ਸਾਰੇ ਸ਼ਬਦ-ਭੰਡਾਰ ਨੂੰ ਗ੍ਰੰਥ ਦੇ ਰੂਪ ਵਿਚ ਗੁੰਦਿਆ। ਇਸ ਲਈ ਉਨ੍ਹਾਂ ਦੀ ਘਾਲ ਵਿਸ਼ੇਸ਼ ਵਿਚਾਰ ਦੀ ਹੱਕਦਾਰ ਹੈ। ਪਹਿਲੀ ਗੱਲ ਤਾਂ ਬਾਣੀ ਦੀ ਪੁਣ-ਛਾਣ ਸੀ, ਕੁਝ ਚੀਜ਼ਾਂ ਜੋ ਕੱਚੀ ਬਾਣੀ ਦੇ ਰੂਪ ਵਿਚ ਪ੍ਰਚੱਲਤ ਹੋ ਕੇ ਅਸਲੀ ਨਾਲ ਰਲ-ਗੱਡ ਹੋ ਰਹੀਆਂ ਸਨ, ਉਨ੍ਹਾਂ ਵਿਚ ਵਿਵੇਕ ਬੁੱਧੀ ਦੁਆਰਾ ਦੁੱਧ ਪਾਣੀ ਨਿਤਾਰਨਾ ਜ਼ਰੂਰੀ ਸੀ :

ਬਚਨ ਕੀਤਾ 'ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ।
ਮੀਣੇ ਪਾਨ ਲਗੇ ਨੀ ਰਲਾ, ਸੋ ਨਿਆਰੀ ਕਰ ਧਰੀਏ।'
ਸੋ ਸਾਹਿਬ ਅਗੇ ਹੀ, ਬਾਣੀ ਉਚਾਰ ਕਰਤ ਸੇ ਭਏ।
ਸੋ ਭਾਈ ਗੁਰਦਾਸ, ਸਭ ਇਕੱਤਰ ਕਰ ਲਏ।੯੬।

*(ਬੰਸਾਵਲੀਨਾਮਾ ਕਿਰਤ ਭਾਈ ਕੇਸਰ ਸਿੰਘ)*

ਫਿਰ ਸਵਾਲ ਇਸ ਸਾਰੀ ਸਮੱਗਰੀ ਨੂੰ ਇਕ ਤਰਤੀਬ ਵਿਚ ਪ੍ਰੋਣ ਦਾ ਸੀ, ਉਹ ਉਨ੍ਹਾਂ ਮੱਧ-ਕਾਲੀਨ ਸਾਹਿਤ ਦੀ ਪ੍ਰੰਪਰਾ ਅਨੁਸਾਰ ਰਾਗ ਅਨੁਸਾਰ ਵੰਡਿਆ। ਵਿਸ਼ੇਵਾਰ ਵੰਡ ਦੀ ਲੋੜ ਉਦੋਂ ਪੈਂਦੀ ਹੈ ਜਦੋਂ ਕੇਵਲ ਦਾਰਸ਼ਨਿਕ ਪਹਿਲੂ ਤੋਂ ਹੀ ਸਾਰੇ ਸਾਹਿਤ ਨੂੰ ਵਿਚਾਰਨਾ ਹੋਵੇ ਅਤੇ ਜਦੋਂ ਉਸ ਰੂਹਾਨੀ ਸਾਹਿਤ ਨੂੰ ਮਨੋਭਾਵਾਂ ਨੂੰ ਸਹੀ ਸੇਧ ਦੇਣ ਲਈ ਵਰਤਿਆ ਜਾਣਾ ਹੋਵੇ ਤਾਂ ਮਨੋਵਿਗਿਆਨਕ ਪੱਖ ਤੋਂ ਰਾਗ ਅਨੁਸਾਰ ਵੰਡ ਇਕ ਖਿਹਤਰੀਨ ਤਰੀਕਾ ਸੀ ਜੋ ਉਨ੍ਹਾਂ ਅਪਣਾਇਆ। ਮਿਸਟਰ ਟ੍ਰੰਪ ਦਾ ਕਹਿਣਾ ਕਿ ਗ੍ਰੰਥ ਵਿਚ ਕੋਈ ਤਰਤੀਬ ਨਹੀਂ, ਉਸ ਦਾ ਭੁਲੇਖਾ ਹੈ। ਰਾਗਾਂ ਦੀ ਵੰਡ ਤੋਂ ਪਿੱਛੋਂ ਹਰ ਰਾਗ ਵਿਚ ਆਈ ਬਾਣੀ ਨੂੰ ਇਕ ਲੜੀ ਵਿਚ ਲਿਆਉਣ ਦਾ ਮਸਲਾ ਸੀ, ਇਸ ਲਈ ਉਨ੍ਹਾਂ ਗੁਰੂ ਵਿਅਕਤੀਆਂ ਦੀ ਤਰਤੀਬ ਤੇ ਫਿਰ ਛੰਦਾਂ ਦੀ ਤਰਤੀਬ ਨੂੰ ਨਿਭਾਇਆ। ਮਿਸਾਲ ਲਈ ਕਿਸੇ ਰਾਗ ਵਿਚ ਗੁਰੂ ਨਾਨਕ ਸਾਹਿਬ ਦੇ ਦੁਪਦੇ, ਚਉਪਦੇ ਤੇ ਅਸ਼ਟਪਦੀਆਂ ਮਿਲਦੀਆਂ ਹਨ ਤਾਂ ਰਾਗ ਦੀ ਅੰਦਰਲੀ ਤਰਤੀਬ ਬਣਾਉਣ ਲਈ ਗੁਰੂ ਸਾਹਿਬ ਨੇ ਪਹਿਲੇ ਦੁਪਦੇ ਇਕੱਠੇ ਕਰ ਦਿੱਤੇ, ਫਿਰ ਉਸ ਤੋਂ ਬਾਦ ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਆਪਣੇ ਦੁਪਦੇ ਜੋੜ ਦਿੱਤੇ। ਇਵੇਂ ਜਿਵੇਂ ਅਸ਼ਟਪਦੀਆਂ ਹਨ, ਉਥੇ ਪਹਿਲੇ ਗੁਰੂ ਨਾਨਕ ਸਾਹਿਬ ਦੀਆਂ ਅਸ਼ਟਪਦੀਆਂ ਫਿਰ ਤੀਜੇ, ਚੌਥੇ ਤੇ ਪੰਜਵੇਂ ਗੁਰੂ ਦੀਆਂ ਅਸ਼ਟਪਦੀਆਂ ਦਿੱਤੀਆਂ ਹਨ। ਜੇ ਸੋਲਹੇ ਮਿਲੇ ਤਾਂ ਇਹ ਇਸ ਤੋਂ ਪਿੱਛੋਂ। ਜੇ ਕੋਈ ਵੱਡੀ ਬਾਣੀ ਹੈ ਤਾਂ ਇਸ ਤੋਂ ਬਾਦ, ਇਸ ਕ੍ਰਮ ਪਿੱਛੋਂ ਵਾਰਾਂ ਤੇ ਫਿਰ ਭਗਤ ਬਾਣੀ ਨੂੰ ਥਾਂ ਦਿੱਤੀ। ਮਹਲਾ ੧, ੨, ੩, ੪, ੫, ਦੇ ਕੇ ਗੁਰੂ ਵਿਅਕਤੀਆਂ ਨੂੰ ਵਖਰਿਆਉਣਾ, ਇਹ ਵੀ ਸੰਪਾਦਕ ਦੀ ਕਾਢ ਸੀ। 'ਨਾਨਕ' ਨਾਮ ਦਾ ਪ੍ਰਯੋਗ, ਗੁਰੂ ਨਾਨਕ-ਯੋਜਨਾ ਦਾ ਸਿੱਟਾ ਸੀ।

ਸੋ ਬਾਣੀ ਨੂੰ ਤਰਤੀਬ ਦੇ ਕੇ ਸੰਕਲਿਤ ਕਰਨ ਦਾ ਕੰਮ ਕਾਫ਼ੀ ਗੁੰਝਲਦਾਰ ਸੀ ਤੇ ਫਿਰ ਉਸ ਦੀ ਸ਼ੁੱਧਤਾ ਦਾ ਧਿਆਨ ਰੱਖਣਾ ਵੀ ਜ਼ਰੂਰੀ ਸੀ। ਇਸ ਤੋਂ ਇਲਾਵਾ ਸਮੱਗਰੀ ਦੀ ਬਹੁਲਤਾ ਵੀ ਆਪਣੇ ਆਪ ਵਿਚ ਇਕ ਬਿਖਮ ਕਾਰ ਸੀ, 35-40 ਮਹਾਂਪੁਰਸ਼ਾਂ ਦੀ ਬਾਣੀ ਨੂੰ ਸੰਪਾਦਨਾ ਕੋਈ ਸੌਖਾ ਕੰਮ ਨਹੀਂ ਸੀ। ਗੁਰੂ ਅਰਜਨ ਸਾਹਿਬ ਨੇ ਭਾਈ ਗੁਰਦਾਸ ਜੀ ਦੀ ਸੁਯੋਗ ਸਹਾਇਤਾ ਨਾਲ ਕਈ ਵਰ੍ਹੇ ਲਾ ਕੇ ਇਸ ਕੰਮ ਨੂੰ ਭਲੀ-ਭਾਂਤ ਨਜਿੱਠਿਆ, ਭਾਈ ਗੁਰਦਾਸ ਜੀ ਦੀ ਵਿਦਵਤਾ ਦੱਸਣ ਲਈ ਉਨ੍ਹਾਂ ਦੀ ਰਚਨਾ ਮੁੱਖ ਪ੍ਰਮਾਣ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਉਹ ਸੰਸਕ੍ਰਿਤ ਤੇ ਫ਼ਾਰਸੀ ਦੇ ਚੰਗੇ ਵਿਦਵਾਨ ਸਨ ਅਤੇ ਆਗਰੇ ਅਕਬਰ ਬਾਦਸ਼ਾਹ ਵੱਲੋਂ ਕਰਾਏ ਜਾਂਦੇ ਧਾਰਮਿਕ ਸ਼ਾਸਤ੍ਰਾਰਥ ਸੁਣਨ ਤੇ ਆਲਮ ਫ਼ਾਜ਼ਲਾਂ ਦੀ ਸੰਗਤ ਦਾ ਮਾਣ ਵੀ ਉਨ੍ਹਾਂ ਨੂੰ ਪ੍ਰਾਪਤ ਸੀ। ਆਮ ਖ਼ਿਆਲ ਹੈ ਕਿ ਗੁਰੂ ਅਰਜਨ ਸਾਹਿਬ ਬੋਲਦੇ ਜਾਂਦੇ ਸਨ ਤੇ ਭਾਈ ਗੁਰਦਾਸ ਉਸ ਅਨੁਸਾਰ ਨਾਲੋ ਨਾਲ ਲਿਖੀ ਜਾਂਦੇ ਸਨ, ਹੋ ਸਕਦਾ ਹੈ ਕਿ ਕਿਤੇ ਇਵੇਂ ਵੀ ਹੋਇਆ ਹੋਵੇ ਪਰ ਕਈ ਇਤਿਹਾਸਕ ਸੋਮੇ ਇਹ ਵੀ ਦੱਸਦੇ ਹਨ ਕਿ ਗੁਰੂ ਸਾਹਿਬ ਨੇ ਭਾਈ ਸੁਖਾ, ਮਨਸਾ ਰਾਮ, ਹਰੀਆ ਤੇ ਸੰਤ ਰਾਮ ਆਦਿ ਚਾਰ

ਲਿਖਾਰੀ ਹੋਰ ਵੀ ਲਾਏ ਹੋਏ ਸਨ ਜੋ ਗੁਰੂ ਆਗਿਆ ਅਨੁਸਾਰ ਬਾਣੀ ਲਿਖਣ ਦੀ ਸੇਵਾ ਕਰਦੇ ਸਨ।[1] ਇਹ ਸਾਰਾ ਕੰਮ ਰਾਮਸਰ ਦੇ ਕੰਢੇ ਅੰਮ੍ਰਿਤਸਰ ਸੰਪੂਰਨ ਹੋਇਆ। ਭਾਈ ਬੰਨੋ ਸ਼ਾਇਦ ਪਹਿਲਾ ਸਿਖ ਸੀ ਜਿਸ ਇਸ ਆਦਿ ਬੀੜ ਤੋਂ ਦੂਜਾ ਉਤਾਰਾ ਤਿਆਰ ਕਰਵਾਇਆ। ਫਿਰ ਇਨ੍ਹਾਂ ਦੋਹਾਂ ਬੀੜਾਂ ਤੋਂ ਅੱਗੇ ਕਈ ਉਤਾਰੇ ਹੋਏ। ਪਿੱਛੋਂ ਗੁਰੂ ਤੇਗ਼ ਬਹਾਦਰ ਦੇ ਸਮੇਂ ਉਨ੍ਹਾਂ ਦੀ ਬਾਣੀ ਵੀ ਦਰਜ ਹੋਣ ਲੱਗੀ ਪਰ ਹਰ ਲਿਖਾਰੀ ਆਪਣੀ ਮਰਜ਼ੀ ਅਨੁਸਾਰ ਜਿਥੇ ਕਿਤੇ ਉਤਾਰ ਲੈਂਦਾ ਸੀ। ਕਿਸੇ ਨੇ ਜੈਤਸਰੀ ਨਾਲ ਜੈਜਾਵੰਤੀ ਦੇ ਸ਼ਬਦ ਦਰਜ ਕੀਤੇ, ਕਿਸੇ ਅਖ਼ੀਰ 'ਤੇ ਅਤੇ ਕਿਸੇ ਨੇ ਇੱਕੋ ਥਾਂ ਨਵਮ ਗੁਰੂ ਦੀ ਬਾਣੀ ਲਿਖੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਦੀ ਅਗਵਾਈ ਵਿਚ ਆਨੰਦਪੁਰ ਵਾਲੇ ਦਮਦਮੇ ਬੀੜਾਂ ਲਿਖਣ ਦਾ ਕੰਮ ਕਰਵਾਇਆ[2] ਤਾਂ ਕਿ ਇੱਕੋ ਕਿਸਮ ਦੀ ਪ੍ਰਮਾਣਿਕ ਤਰਤੀਬ ਰਹੇ। ਪਿੱਛੋਂ ਇਹ ਘਟਨਾ ਸਾਬੋ ਕੀ ਤਲਵੰਡੀ ਵਾਲੇ ਦਮਦਮੇ ਨਾਲ ਜੋੜ ਦਿੱਤੀ ਗਈ। ਇਹ ਠੀਕ ਹੈ ਕਿ ਉਥੇ ਵੀ ਬੀੜਾਂ ਲਿਖਣ ਦਾ ਕਾਫ਼ੀ ਕੰਮ ਪਿੱਛੋਂ ਹੋਇਆ, ਪਰ ਪਹਿਲੇ ਇਹ ਕੰਮ ਆਨੰਦਪੁਰ ਵਾਲੇ ਦਮਦਮੇ ਕਾਫ਼ੀ ਅਰਸਾ ਹੁੰਦਾ ਰਿਹਾ ਸੀ।[3] ਮੁੱਕਦੀ ਗੱਲ ਇਹ ਅੰਤਮ ਰੂਪ ਵਾਲੀ ਬੀੜ ਦਮਦਮੀ ਬੀੜ ਦੇ ਨਾਂ ਪੁਕਾਰੀ ਗਈ ਅਤੇ ਇਸੇ ਦਮਦਮੀ ਸਰੂਪ ਨੂੰ ਸਵੀਕਾਰ ਕਰ ਕੇ ਹੁਣ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਛਾਪੇ ਦੁਆਰਾ ਪ੍ਰਕਾਸ਼ਨ ਕੀਤਾ ਜਾਂਦਾ ਹੈ।

ਸੋ ਸਿਵਾਇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸ਼ਬਦਾਂ, ਸਲੋਕਾਂ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਦੋਹਰੇ ਦੇ ਬਾਕੀ ਸਾਰੀ ਸਮੱਗਰੀ ਗੁਰੂ ਅਰਜਨ ਸਾਹਿਬ ਦੁਆਰਾ ਹੀ ਸੰਪਾਦਿਤ ਕੀਤੀ ਗਈ ਸੀ ਤੇ ਇਸ ਨੁਕਤੇ ਤੋਂ ਗੁਰੂ ਅਰਜਨ ਸਾਹਿਬ ਦੀ ਘਾਲ ਸਦਾ ਪ੍ਰਸੰਸਾ ਦੀ ਅਧਿਕਾਰੀ ਬਣੀ ਰਹੇਗੀ। ਉਨ੍ਹਾਂ ਕਿਤਨੇ ਮਹਾਂਪੁਰਸ਼ਾਂ ਦੀ ਕਿਤਨੀ ਬਾਣੀ ਦੀ ਸੰਭਾਲ ਕੀਤੀ, ਇਹ ਵੇਰਵਾ ਦਿਲਚਸਪੀ ਤੋਂ ਖ਼ਾਲੀ ਨਹੀਂ, ਇਸ ਨਾਲ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਰਚਨਾ ਤੋਂ ਵੀ ਪਰਿਚਿਤ ਹੋ ਸਕਾਂਗੇ।

ਵਿਅਕਤੀਆਂ ਅਨੁਸਾਰ ਸਾਰੀ ਰਚਨਾ ਦਾ ਬਿਉਰਾ ਇਉਂ ਹੈ :

| (ੳ) ਗੁਰੂ | ਕੁਲ ਛੰਦ |
|---|---|
| 1. ਗੁਰੂ ਨਾਨਕ (1469-1539 ਈ.) | 974 |
| 2. ਗੁਰੂ ਅੰਗਦ (1504-1552 ਈ.) | 62 |

---

1. ਸਾਹਿਬ ਲਗੇ ਉਚਾਰਨ ਰਸਨਾ ਤੇ ਸ਼ਬਦ ਬਾਣੀ। ਚਾਰ ਲਿਖਾਰੀ ਤੀਰ ਅਪਨੇ ਠਹਿਰਾਏ। ਲਿਖਦੇ ਜਾਣ ਸਾਹਿਬ ਜੋ ਕੁਝ ਰਸਨੀਂ ਅਲਾਏ। ਭਾਈ ਸੰਤ ਰਾਮ ਤੇ ਹਰੀਆ, ਸੁਖਾ, ਮਨਸਾ ਰਾਮ, ਲਿਖਦੇ ਜਾਣ ਸਾਹਿਬ ਜੋ ਕਰੇ ਬਖਾਨ। ਇਸ ਸਮੇਂ ਸਾਹਿਬ ਧਰਮ ਚੰਦ ਜੀ ਕਰ ਗਏ ਸਵਾਰਾ ਸੋਲਾਂ ਸੈ ਸੈਂਤਾਲੀ ਹਾੜ ਦਿਨ ਪੱਖ ਰਹੇ ਚਾਰਾ। *(ਬੰਸਾਵਲੀਨਾਮਾ, ਭਾਈ ਕੇਸਰ ਸਿੰਘ ਛਿੱਬਰ, 1769 ਈ., ਪੱਤਰਾ 67-68)*
2. ਆਯੂ ਪੈਂਤੀ ਬਰਖ ਕੀ, ਮਨੀ ਸਿੰਘ ਕੀ ਆਹਿ।
ਲਿਖੇ ਲਿਖਾਏ ਪੋਥੀਆਂ, ਮਨ ਮਹਿ ਬਹੁ ਉਤਸਾਹ।
3. ਸਤ੍ਰਾਂ ਸੈ ਸ਼ਿਵਨੈਨ ਭਨ, ਪੁਨ ਅਗਨੀ ਪ੍ਰਮਾਨ।
ਆਦਿ ਸਿੰਘਾਸਨ ਦਮਦਮਾ, ਰਾਜ ਧਰਾ ਗੁਰ ਜਾਨਿ। *(ਗੁਰਬਿਲਾਸ, ਕੁਇਰ ਸਿੰਘ)*
1733 ਬਿ. ਵਿਚ ਇਥੇ ਸ੍ਰੀ ਦਸਮੇਸ਼, ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ ਸਨ।
*(ਸ਼ਹੀਦ ਬਿਲਾਸ, ਸੇਵਾ ਸਿੰਘ)*

| | | | |
|---|---|---|---|
| 3. | ਗੁਰੂ ਅਮਰਦਾਸ (1479-1574 ਈ.) | | 907 |
| 4. | ਗੁਰੂ ਰਾਮਦਾਸ (1534-1581 ਈ.) | | 679 |
| 5. | ਗੁਰੂ ਅਰਜਨ (1563-1606 ਈ.) | | 2218 |
| 6. | ਗੁਰੂ ਤੇਗ਼ ਬਹਾਦਰ (1621-1675 ਈ.) | | 115 |
| 7. | ਗੁਰੂ ਗੋਬਿੰਦ ਸਿੰਘ (1661-1708 ਈ.) | | 1 |

(ਅ) ਭਗਤ

| | | | |
|---|---|---|---|
| 8. | ਜੈ ਦੇਵ (1171-1204 ਈ.) | | 2 |
| 9. | ਫ਼ਰੀਦ (1175-1265 ਈ.) | (18 ਗੁਰੂਆਂ ਦੇ ਪਾ ਕੇ) | 134 |
| 10. | ਨਾਮ ਦੇਵ (1270-1350 ਈ.) | | 60 |
| 11. | ਤ੍ਰਿਲੋਚਨ (1267-1335 ਈ.) | | 4 |
| 12. | ਬੇਣੀ (ਚੌਦ੍ਹਵੀਂ ਸਦੀ) | | 3 |
| 13. | ਸੈਣ (1390-1440 ਈ.) | | 1 |
| 14. | ਧੰਨਾ (ਪੰਦਰ੍ਹਵੀਂ ਸਦੀ) | | 4 |
| 15. | ਭੀਖਨ (1480-1573 ਈ.) | | 2 |
| 16. | ਪੀਪਾ (1408-1468 ਈ.) | | 1 |
| 17. | ਸਧਨਾ (ਪੰਦਰ੍ਹਵੀਂ ਸਦੀ) | | 1 |
| 18. | ਰਾਮਾਨੰਦ (1366-1467 ਈ.) | | 1 |
| 19. | ਕਬੀਰ (1389-1495 ਈ.) | | 541 |
| 20. | ਰਵਿਦਾਸ (ਪੰਦਰ੍ਹਵੀਂ ਸਦੀ) | | 41 |
| 21. | ਪਰਮਾਨੰਦ (ਪੰਦਰ੍ਹਵੀਂ ਸਦੀ) | | 1 |
| 22. | ਸੂਰਦਾਸ (ਸੋਲ੍ਹਵੀਂ ਸਦੀ) | (ਕੇਵਲ ਇਕ ਤੁਕ) | 1 |
| 23. | ਸੁੰਦਰ (1560-1610 ਈ.) | | 6 |
| 24. | ਮਰਦਾਨਾ (1460-1530 ਈ.) | | 3 |
| 25. | ਸਤਾ (ਸੋਲ੍ਹਵੀਂ ਸਦੀ) | | 3 |
| 26. | ਰਾਇ ਬਲਵੰਡ (ਸੋਲ੍ਹਵੀਂ ਸਦੀ) | | 5 |

(ੲ) ਭੱਟ

| | | | |
|---|---|---|---|
| 27. | ਭਿੱਖਾ (ਸੋਲ੍ਹਵੀਂ ਸਦੀ) | | 2 |
| 28. | ਕਲਸਹਾਰ (ਸੋਲ੍ਹਵੀਂ ਸਦੀ) | | 54 |
| 29. | ਜਾਲਪ (ਸੋਲ੍ਹਵੀਂ ਸਦੀ) | | 5 |
| 30. | ਕੀਰਤ (ਸੋਲ੍ਹਵੀਂ ਸਦੀ) | | 8 |
| 31. | ਸੱਲ (ਸੋਲ੍ਹਵੀਂ ਸਦੀ) | | 3 |
| 32. | ਭੱਲ (ਸੋਲ੍ਹਵੀਂ ਸਦੀ) | | 1 |
| 33. | ਨੱਲ (ਸੋਲ੍ਹਵੀਂ ਸਦੀ) | | 16 |
| 34. | ਬੱਲ (ਸੋਲ੍ਹਵੀਂ ਸਦੀ) | | 5 |

| | | |
|---|---|---|
| 35. | ਪਰਮਾਨੰਦ | 13 |
| 36. | ਹਰਿਬੰਸ (ਸੋਲ੍ਹਵੀਂ ਸਦੀ) | 2 |
| 37. | ਮਥਰਾ (ਸੋਲ੍ਹਵੀਂ ਸਦੀ) | 14 |
| | | 5894 |

ਇਹ ਵੇਰਵਾ ਡਾਕਟਰ ਚਰਨ ਸਿੰਘ ਜੀ (ਬਾਣੀ ਬਿਉਰਾ) ਦੀ ਗਿਣਤੀ ਅਨੁਸਾਰ ਹੈ। ਉਨ੍ਹਾਂ ਗੁਰੂਆਂ ਦੇ 4956 ਤੇ ਭਗਤਾਂ ਭੱਟਾਂ ਦੇ 938 ਛੰਦ ਗਿਣੇ ਹਨ। ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਨੇ (*ਮਹਾਨ ਕੋਸ਼*, ਜਿਲਦ ਦੂਜੀ, ਪੰਨਾ 1307) ਕੁਲ ਛੰਦ-ਗਿਣਤੀ 5867 ਦਿੱਤੀ ਹੈ। ਵੇਰਵੇ ਵਿਚ ਕਈ ਥਾਂ ਫ਼ਰਕ ਹੈ। *ਮਹਾਨ ਕੋਸ਼* ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਸ਼ਬਦ 947, ਗੁਰੂ ਅੰਗਦ ਜੀ ਦੇ 63, ਗੁਰੂ ਅਮਰਦਾਸ ਜੀ ਦੇ 869, ਗੁਰੂ ਰਾਮਦਾਸ ਜੀ ਦੇ 638, ਗੁਰੂ ਅਰਜਨ ਦੇਵ ਜੀ ਦੇ 2312, ਫ਼ਰੀਦ ਜੀ ਦੇ 123, ਨਾਮਦੇਵ ਜੀ ਦੇ 62, ਕਬੀਰ ਜੀ ਦੇ 534, ਰਵਿਦਾਸ ਜੀ ਦੇ 40, ਤੇ ਤ੍ਰਿਲੋਚਨ ਦੇ 5 ਗਿਣੇ ਹਨ। ਇਸ ਫ਼ਰਕ ਦਾ ਕਾਰਣ ਕੁਝ ਕੁ ਗਿਣਤੀ ਦੇ ਤਰੀਕੇ ਦਾ ਵਖੇਵਾਂ ਹੈ ਤੇ ਕੁਝ ਉਕਾਈ ਵੀ।

ਇਤਨੇ ਵੱਡੇ ਅਕਾਰ ਦੇ ਮਹਾਨ ਗ੍ਰੰਥ, ਜਿਸਦੀ ਕਿਰਤ ਦਾ ਸਮਾਂ ਪੰਜ ਛੇ ਸੌ ਵਰ੍ਹਿਆਂ ਦੇ ਕਾਲ ਵਿਚ ਫੈਲਿਆ ਹੋਇਆ ਹੈ ਤੇ ਜੋ ਕਾਵਿ-ਕਿਰਤ ਤਿੰਨ ਦਰਜਨ ਤੋਂ ਉੱਤੇ ਮਹਾਨ ਵਿਅਕਤੀਆਂ ਦੀ ਹੈ, ਉਸ ਨੂੰ ਬੀੜ-ਬੱਧ ਕਰਨਾ ਸਚਮੁਚ ਲੰਮੇ ਸਮੇਂ, ਡੂੰਘੀ ਸੂਝ ਤੇ ਕਰੜੀ ਘਾਲ ਦੀ ਮੰਗ ਕਰਦਾ ਸੀ, ਜੋ ਗੁਰੂ ਅਰਜਨ ਸਾਹਿਬ ਨੇ ਕੀਤੀ। ਇਹ ਇਸ ਤਰ੍ਹਾਂ ਦੀ ਹੀ ਗੱਲ ਸੀ ਜਿਵੇਂ ਕੋਈ ਕਿਸਾਨ ਬੀਜ ਬੀਜੇ, ਕਿਆਰੇ ਸਿੰਜੇ, ਗੋਡੀ ਕਰੇ ਤੇ ਖੇਤੀ ਪਕਾਏ, ਫਿਰ ਖ਼ੁਦ ਆਟਾ ਪੀਹ ਕੇ ਭੋਜਨ ਤਿਆਰ ਕਰ ਕੇ ਥਾਲ ਵਿਚ ਪਰੋਸੇ। ਗੁਰੂ ਸਾਹਿਬ ਨੇ ਵੀ ਇਹ ਰੂਹਾਨੀ ਅਨੁਭਵ ਤੇ ਵਿਵੇਕ ਦਾ ਇਹ ਅੰਮ੍ਰਿਤ-ਭੋਜਨ ਵੱਡੀ ਘਾਲ ਬਾਅਦ ਤਿਆਰ ਕਰ ਕੇ ਫਿਰ ਸਾਹਿਤਕ ਤੇ ਸੰਗੀਤਕ ਥਾਲ ਵਿਚ ਪਰੋਸ ਕੇ ਸਾਨੂੰ ਦਿੱਤਾ, ਜਿਸ ਨਾਲ ਮਨੁੱਖਤਾ ਦੀ ਹਰ ਤਰ੍ਹਾਂ ਆਤਮਿਕ ਤ੍ਰਿਪਤੀ ਹੋ ਸਕੇ।

ਅੰਤ, ਮੁਹਰ-ਛਾਪ ਲਾਉਂਦਿਆਂ, ਗੁਰੂ ਅਰਜਨ ਸਾਹਿਬ ਨੇ ਇਹੋ ਗੱਲ ਆਖੀ ਹੈ :

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥

*(ਮੁੰਦਾਵਣੀ ਮ: ੫, ਪੰਨਾ 1429)*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਹੱਸਵਾਦੀ ਬਾਣੀਕਾਰ

ਪ੍ਰਸਿੱਧ ਸੂਫ਼ੀ ਵਿਦਵਾਨ ਮੁਲਾਣਾ ਰੂਮੀ ਨੇ ਕਿਹਾ ਹੈ, 'ਤੁਸੀਂ ਦੀਵਿਆਂ ਵੱਲ ਨਾ ਤੱਕੋ, ਚਾਨਣ ਵੱਲ ਤੱਕੋ, ਦੀਵੇ ਭਾਵੇਂ ਵੱਖੋ-ਵੱਖ ਹਨ ਪ੍ਰੰਤੂ ਚਾਨਣ ਤਾਂ ਇੱਕੋ ਹੀ ਹੈ।' ਇਹੋ ਗੱਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਰੂਪ ਮਹਾਨ ਜੋਤਿ ਦੀ ਹੈ ਜਿਸ ਵਿਚ ਲੋਅ ਦੇਣ ਵਾਲੇ ਸੰਤ-ਕਵੀਆਂ ਦੇ ਬਚਨ-ਦੀਪ ਜਗਮਗਾਉਂਦੇ ਹਨ। ਚੋਣਕਾਰ ਗੁਰੂਆਂ ਦੀ ਮਹਾਨਤਾ ਤੇ ਵਿਸ਼ੇਸ਼ਤਾ ਇਹੋ ਹੈ ਕਿ ਉਨ੍ਹਾਂ ਪੰਜ ਸਦੀਆਂ ਦੇ ਮਹਾਨ-ਅਨੁਭਵੀ ਪੁਰਸ਼ਾਂ ਦੇ ਬਚਨ ਜਿਥੋਂ ਕਿਤੋਂ ਇਕੱਤਰ ਕਰ ਕੇ ਮਨੁੱਖਤਾ ਲਈ ਇਕ ਨਵਾਂ ਚਾਨਣ-ਮੁਨਾਰਾ ਸਥਾਪਤ ਕੀਤਾ। ਕੋਈ ਕਿਸੇ ਰਾਹੋਂ, ਕਿਤੋਂ, ਕਿਵੇਂ, ਕਿਸੇ ਵਾਤਾਵਰਣ ਵਿੱਚੀਂ ਲੰਘ ਕੇ ਆਇਆ; ਸਭ ਦਾ ਅਨੁਭਵ ਤੇ ਉਦੇਸ਼ ਇਤਨੀ ਸਾਂਝ ਰੱਖਦਾ ਹੈ ਕਿ ਉਸ ਵਿਚ ਰੰਚਕ ਮਾਤ੍ਰ ਦੂਜਾਇਗੀ ਨਹੀਂ ਭਾਸਦੀ।

ਉਦੇਸ਼ ਦੀ ਏਕਤਾ ਇਕ ਬੁਨਿਆਦੀ ਸਾਂਝ ਹੈ, ਜੋ ਸਾਰੀ ਰਚਨਾ ਨੂੰ ਇਕ ਹਾਰ ਵਿਚ ਪ੍ਰੋਂਦੀ ਤੇ ਸਰਬਸਾਂਝੀ ਸੰਤ-ਭਾਸ਼ਾ ਇਸ ਏਕਤਾ ਨੂੰ ਹੋਰ ਵਧੇਰੇ ਉਜਾਗਰ ਕਰਦੀ ਹੈ। ਹਿੰਦੁਸਤਾਨ ਦੇ ਪੁਰਾਣੇ ਧਰਮ-ਗ੍ਰੰਥ ਵਧੇਰੇ ਸੰਸਕ੍ਰਿਤ ਤੇ ਪਾਲੀ ਆਦਿ ਵਿਚ ਸਨ ਤੇ ਇਸਲਾਮ ਦੀ ਮਜ਼੍ਹਬੀ ਕਿਤਾਬ ਹਜ਼ਾਰ ਡੇਢ ਹਜ਼ਾਰ ਵਰ੍ਹਾ ਪੁਰਾਣੀ ਅਰਬੀ ਵਿਚ ਹੋਣ ਕਰਕੇ ਭਾਰਤੀ ਲੋਕ-ਜੀਵਨ ਦੇ ਇਤਨਾ ਨੇੜੇ ਹੋਣੀ ਸੰਭਵ ਵੀ ਨਹੀਂ ਸੀ। ਉਸ ਸਮੇਂ ਲੋਕਾਂ ਦੀ ਜਿਊਂਦੀ-ਜਾਗਦੀ ਭਾਸ਼ਾ ਹਿੰਦੁਸਤਾਨੀ ਸੀ ਤੇ ਸੰਤਾਂ-ਸਾਧੂਆਂ ਦੀ ਪ੍ਰਮਾਣਿਕ ਬੋਲੀ 'ਸੰਤ-ਭਾਸ਼ਾ' ਇਸੇ ਦਾ ਇਕ ਸੁੰਦਰ ਸਰਲ ਰੂਪ ਸੀ। ਇਸ ਦੁਆਰਾ ਜੀਵਨ-ਪ੍ਰੇਰਨਾ, ਸੌਖਿਆਂ ਦਿੱਤੀ ਜਾ ਸਕਦੀ ਸੀ ਤੇ ਭਗਤੀ ਲਹਿਰ ਦੇ ਸੰਤਾਂ ਫ਼ਕੀਰਾਂ ਇਸੇ ਨੂੰ ਮਾਧਿਅਮ ਬਣਾਇਆ।

ਇਹ ਸੰਤ-ਬਾਣੀ, ਪ੍ਰੇਮ-ਮਾਰਗ ਦਾ ਹੋਕਾ ਦੇ ਕੇ ਮਨੁੱਖੀ ਅਨੇਕਤਾ ਨੂੰ ਰੱਬੀ ਏਕਤਾ ਨਾਲ ਜੋੜਦੀ, ਜ਼ਿੰਦਗੀ ਦਾ ਸੱਚ ਪ੍ਰਗਟਾਉਂਦੀ ਸੀ। ਸਤਿਗੁਰਾਂ ਭਾਰਤੀ ਰਹੱਸਵਾਦ ਦੇ ਇਕ ਅਮੋਲਕ ਖ਼ਜ਼ਾਨੇ ਦੀ ਕਦਰ ਕੀਮਤ ਨੂੰ ਪਛਾਣਿਆ ਤੇ ਇਸ ਵਿੱਥਾਂ, ਵਿਤਕਰਿਆਂ ਭਰੇ ਦੇਸ਼ ਵਿਚ ਬਿਨਾਂ ਕਿਸੇ ਮਜ਼੍ਹਬ, ਵਰਣ, ਨਸਲ, ਪ੍ਰਾਂਤ ਤੇ ਭਾਸ਼ਾ ਦੇ ਭਿੰਨ ਭੇਦ ਦੇ ਰਹੱਸਵਾਦੀ ਸੰਤਾਂ ਭਗਤਾਂ ਦੇ ਮਨੋਹਰ ਬਚਨ ਇਕੱਤਰ ਕਰਨ ਲਈ ਵੱਡੀ ਘਾਲ ਘਾਲੀ। ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅਰਜਨ ਦੇਵ ਜੀ ਤਕ ਲਗਪਗ ਪੂਰੀ ਇਕ ਸਦੀ ਇਸ ਹਿੱਤ ਲੱਗੀ। ਉਹ ਚਾਹੁੰਦੇ ਤਾਂ ਕੇਵਲ ਗੁਰੂਆਂ ਦੀ ਬਾਣੀ ਹੀ ਸੰਕਲਿਤ ਕਰ ਕੇ 'ਧਰਮ-ਗ੍ਰੰਥ' ਬਣਾ ਸਕਦੇ ਸਨ। ਪਰ ਮਨੁੱਖੀ ਸਾਂਝ ਦੇ ਮੰਦਰ ਦੀ ਉਸਾਰੀ ਲਈ ਜ਼ਰੂਰੀ ਸੀ ਕਿ ਸਵਰਣ ਜਾਤੀ ਤੇ ਅਵਰਣ ਜਾਤੀ ਜਾਂ ਗ਼ਰੀਬ ਕਿਰਤੀ ਸ਼੍ਰੇਣੀ ਦੇ ਸੰਤਾਂ ਅਤੇ ਹਿੰਦੂ

ਮੁਸਲਮਾਨ ਦਰਵੇਸ਼ਾਂ ਸਭ ਨੂੰ ਬਰਾਬਰ ਰੱਖ ਕੇ ਏਕਤਾ ਦਾ ਨਵਾਂ ਮਾਰਗ ਦਿਖਾਇਆ ਜਾਂਦਾ ਅਤੇ ਸਭ ਦੇ ਅਨੁਭਵਾਂ ਤੋਂ ਪੂਰਾ ਲਾਭ ਉਠਾਇਆ ਜਾਂਦਾ। ਇਸ ਲਈ ਉਨ੍ਹਾਂ ਹਿੰਦੁਸਤਾਨ ਭਰ ਦੇ ਸੰਤ-ਸਾਹਿਤ ਨੂੰ ਸੰਚਿਤ ਕਰਨ ਦਾ ਉਪਰਾਲਾ ਕੀਤਾ ਤੇ ਇਸ ਵਿਚ ਉਨ੍ਹਾਂ ਨੂੰ ਚੰਗੀ ਸਫਲਤਾ ਮਿਲੀ। ਅੱਜ ਕੱਲ੍ਹ ਦੇ ਨਵੇਂ ਯੁਗ ਵਿਚ ਇਹ ਰੀਤਿ ਪ੍ਰਚੱਲਤ ਹੋਈ ਹੈ ਕਿ ਕਿਸੇ ਵਿਸ਼ੇ ਬਾਰੇ ਵੱਖੋ ਵੱਖ ਵਿਦਵਾਨਾਂ ਦੇ ਵਿਚਾਰ ਸੰਚਿਤ ਕਰ ਕੇ ਸਰਬ-ਪੱਖੀ, ਪ੍ਰੌਢ ਤੇ ਪ੍ਰਮਾਣਿਕ ਪੁਸਤਕ ਤਿਆਰ ਕੀਤੀ ਜਾਂਦੀ ਹੈ ਪ੍ਰੰਤੂ ਗੁਰੂ ਸਾਹਿਬ ਨੇ ਅੱਜ ਤੋਂ ਕਈ ਸਦੀਆਂ ਪਹਿਲਾਂ ਅਧਿਆਤਮਵਾਦ ਅਤੇ ਜੀਵਨ ਦੇ ਹੋਰ ਜ਼ਰੂਰੀ ਪੱਖਾਂ ਬਾਰੇ ਅਜਿਹਾ ਗ੍ਰੰਥ ਰਚ ਕੇ ਬਿਲਕੁਲ ਨਵੀਨ ਪ੍ਰਥਾ ਦਾ ਮੁੱਢ ਰੱਖਿਆ। ਇਹ ਭਾਰਤ ਲਈ ਹੀ ਨਹੀਂ ਸ਼ਾਇਦ ਸੰਸਾਰ ਭਰ ਲਈ ਇਕ ਨਵਾਂ ਤਜਰਬਾ ਸੀ ਕਿ ਆਸਤਿਕਤਾ ਸੰਬੰਧੀ 35-40 ਮਹਾਂਪੁਰਸ਼ਾਂ ਦੀ ਅਨੁਭਵੀ ਆਵਾਜ਼ ਨੂੰ ਇਕ ਥਾਂ ਸੁਣਿਆ ਜਾ ਸਕਦਾ।

ਇਹ ਜਾਣਨ ਲਈ ਕਿ ਇਹ ਮਹਾਂਪੁਰਸ਼ ਕਿਸ ਕਿਸ ਸਮੇਂ ਹੋਏ ਤੇ ਕਿਥੋਂ ਕਿਥੋਂ ਦੇ ਸਨ ਅਤੇ ਕਿਸ ਢੰਗ ਨਾਲ ਇਨ੍ਹਾਂ ਆਪਣਾ ਜੀਵਨ ਵਿਕਸਤ ਕਰ ਕੇ ਇਨ੍ਹਾਂ ਅਧਿਆਤਮਕ ਸਿਖਰਾਂ ਨੂੰ ਛੋਹਿਆ, ਜ਼ਰੂਰੀ ਹੈ ਕਿ ਇਸ ਬਾਰੇ ਮਿਲਦੀ ਸਮੱਗਰੀ ਨੂੰ ਵਿਚਾਰੀਏ ਤੇ 'ਆਦਿ ਗ੍ਰੰਥ' ਦੇ ਯੋਗਦਾਨੀ ਬਾਣੀਕਾਰ ਸੰਤ ਕਵੀਆਂ ਦਾ ਪਰਿਚਯ ਪ੍ਰਾਪਤ ਕਰੀਏ।

## (ੳ) ਗੁਰੂ ਕਵੀ

### ਗੁਰੂ ਨਾਨਕ

ਗੁਰੂ ਨਾਨਕ, ਸਿਖ ਧਰਮ ਦੇ ਬਾਨੀ ਗੁਰੂ ਹਨ। ਆਪ ਦਾ ਜਨਮ 15 ਅਪ੍ਰੈਲ, 1469 ਈ. ਨੂੰ ਰਾਇ ਭੋਇੰ ਦੀ ਤਲਵੰਡੀ (ਨਨਕਾਣਾ ਸਾਹਿਬ) ਜ਼ਿਲਾ ਸ਼ੇਖ਼ੂਪੁਰਾ ਵਿਚ ਹੋਇਆ। ਚੜ੍ਹਦੀ ਜਵਾਨੀ ਵਿਚ ਹੀ ਸੁਲਤਾਨਪੁਰ ਚਲੇ ਗਏ ਜੋ ਕਿ ਉਸ ਸਮੇਂ ਇਸਲਾਮੀ ਵਿਦਿਆ ਦਾ ਕੇਂਦਰ ਸੀ। ਆਪ ਨੇ ਸਾਧੂਆਂ ਫ਼ਕੀਰਾਂ ਦੀ ਸੰਗਤ ਦੁਆਰਾ ਆਪਣੇ ਅਨੁਭਵ ਨੂੰ ਵਿਸ਼ਾਲ ਕੀਤਾ ਤੇ ਸਮਕਾਲੀ ਧਾਰਮਿਕ ਤੇ ਸਮਾਜਿਕ ਜੀਵਨ ਨੂੰ ਗਹੁ ਨਾਲ ਘੋਖਿਆ। ਵੀਹ ਬਾਈ ਵਰ੍ਹੇ ਭਾਰਤ ਤੇ ਭਾਰਤ ਤੋਂ ਬਾਹਰ ਲੰਕਾ, ਅਰਬ ਤੇ ਰੂਸ, ਚੀਨ ਦੇ ਕੁਝ ਭਾਗਾਂ ਵਿਚ ਘੁੰਮ ਫਿਰ ਕੇ ਥਾਂ-ਥਾਂ ਆਪਣਾ ਜੀਵਨ-ਸੰਦੇਸ਼ ਪਹੁੰਚਾਇਆ, ਜਿਸਦੇ ਨਾਮ ਜਪਣਾ ਤੇ ਕਿਰਤ ਕਮਾਈ ਕਰ ਕੇ ਵੰਡ ਛਕਣਾ—ਦੋ ਬੁਨਿਆਦੀ ਨੁਕਤੇ ਸਨ। ਲੋਕ-ਭਲਾਈ ਲਈ ਇਤਨਾ ਵੱਡਾ ਲੰਮਾ ਸਫ਼ਰ ਕਿਸੇ ਹੋਰ ਗੁਰੂ ਜਾਂ ਪੀਰ ਪੈਗ਼ੰਬਰ ਨੇ ਨਹੀਂ ਕੀਤਾ, ਇਸ ਤੋਂ ਉਨ੍ਹਾਂ ਦੀ ਮਹਾਨ ਸ਼ਖ਼ਸੀਅਤ ਦੀ ਵਿਸ਼ਾਲਤਾ, ਡੂੰਘੀ ਸੋਚ, ਵਿਉਂਤਬੰਦੀ, ਅਥਾਹ ਲਗਨ ਤੇ ਅਣਥੱਕ ਘਾਲ ਦੀ ਟੋਹ ਲੱਗਦੀ ਹੈ। ਕੁਦਰਤ ਆਪ ਦਾ ਪਹਿਲਾ ਭੰਡਾਰ ਸੀ, ਦੂਸਰੇ ਸਨ ਅਨੁਭਵੀ ਸਾਧੂ ਸੰਤ। ਆਮ ਮਨੁੱਖੀ ਜੀਵਨ ਨੂੰ ਵਿਕਸਤ ਕਰਨਾ ਉਨ੍ਹਾਂ ਦਾ ਮੁਖ ਉਦੇਸ਼ ਸੀ ਤੇ ਹਰ ਥਾਂ ਉਨ੍ਹਾਂ ਪੂਰੀ ਦ੍ਰਿੜ੍ਹਤਾ ਤੇ ਲਗਨ ਨਾਲ ਇਸ 'ਤੇ ਪਹਿਰਾ ਦਿੱਤਾ। ਉਮਰ ਦੇ ਆਖ਼ਰੀ ਹਿੱਸੇ ਵਿਚ 15-20 ਵਰ੍ਹੇ ਕਰਤਾਰਪੁਰ ਖੇਤੀ ਬਾੜੀ ਕਰ ਕੇ ਵੀ ਇਹੋ ਦ੍ਰਿੜ੍ਹਾਉਂਦੇ ਰਹੇ ਕਿ ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ ਹੀ ਵਧੀਆ ਮਾਰਗ ਹੈ ਤੇ ਗ੍ਰਿਹਸਤੀ ਜੀਵਨ ਦੇ ਕਰਮ ਯੋਗ ਦੁਆਰਾ ਹੀ ਇਸ ਨੂੰ ਅੱਛੀ ਤਰ੍ਹਾਂ ਨਿਭਾਇਆ ਜਾ ਸਕਦਾ ਹੈ।

ਆਪ ਪੰਜਾਬੀ ਤੇ ਸੰਤ ਭਾਸ਼ਾ ਦੇ ਮਹਾਨ ਕਵੀ ਸਨ ਜਿਨ੍ਹਾਂ 19 ਰਾਗਾਂ ਵਿਚ 974 ਸ਼ਬਦ ਉਚਾਰਣ ਕੀਤੇ। ਇਸ ਰਚਨਾਵਲੀ ਵਿਚ ਜਪੁ, ਓਅੰਕਾਰ, ਸਿਧ ਗੋਸਟਿ, ਬਾਰਹਮਾਹਾ ਤੁਖਾਰੀ, ਤਿੰਨ ਵਾਰਾਂ (ਮਾਝ, ਆਸਾ, ਮਲਾਰ) ਛੰਤ ਤੇ ਸੋਲਹੇ ਵਿਸ਼ੇਸ਼ ਧਿਆਨ ਦੇ ਮੁਥਾਜ ਹਨ। ਸਤਿਗੁਰਾਂ ਦਾ ਰਹੱਸਵਾਦੀ ਅਨੁਭਵ ਇਕ ਸ੍ਰੇਸ਼ਟ ਦਾਰਸ਼ਨਿਕ ਸੰਤ ਕਲਾਕਾਰ ਦਾ ਅਨੁਭਵ ਹੈ ਜਿਸ ਵਿਚ ਜੀਵਨ ਦੇ ਯਥਾਰਥ ਨੂੰ ਅੱਖੋਂ ਓਹਲੇ ਨਹੀਂ ਹੋਣ ਦਿੱਤਾ ਗਿਆ।

ਜੀਵਨ ਦੀ ਸੁਤੰਤਰਤਾ ਨੂੰ ਬਰਕਰਾਰ ਰੱਖਣ ਲਈ ਇਹ ਵੀ ਪਹਿਲੇ ਉਨ੍ਹਾਂ ਦਾ ਹੀ ਫੁਰਨਾ ਸੀ ਕਿ ਪ੍ਰਮੁੱਖ ਸੰਤਾਂ ਭਗਤਾਂ ਦੇ ਬਚਨ ਸੰਕਲਿਤ ਕਰ ਕੇ ਉਨ੍ਹਾਂ ਤੋਂ ਜੀਵਨ-ਅਗਵਾਈ ਲਈ ਜਾਵੇ। ਇਸ ਮਨੋਰਥ ਲਈ ਭਾਰਤ ਭਰ ਦੇ ਭ੍ਰਮਣ ਸਮੇਂ ਉਨ੍ਹਾਂ ਹਰ ਪ੍ਰਾਂਤ ਦੇ ਮਹਾਂਪੁਰਸ਼ਾਂ ਦੀ ਬਾਣੀ ਇਕੱਤਰ ਕਰਨ ਦਾ ਬੀੜਾ ਉਠਾਇਆ, ਜਿਸ ਦੇ ਆਧਾਰ 'ਤੇ ਪਿੱਛੋਂ 'ਆਦਿ ਗ੍ਰੰਥ' ਦਾ ਸੰਪਾਦਨ ਹੋਇਆ। ਬਾਕੀ ਭਗਤੀ ਲਹਿਰ ਦੇ ਸੰਤਾਂ ਨਾਲੋਂ ਇਹ ਗੱਲ ਵੀ ਉਨ੍ਹਾਂ ਦੀ ਵਿਲੱਖਣਤਾ ਤੇ ਦੂਰ-ਦਰਸ਼ਤਾ ਦੀ ਸੂਚਕ ਹੈ ਕਿ ਉਨ੍ਹਾਂ ਆਪਣੇ ਜਾਨਸ਼ੀਨ ਟਿੱਕ ਕੇ ਇਸ ਕੰਮ ਨੂੰ ਲੜੀਬੱਧ ਨਿਰੰਤਰ ਅੱਗੇ ਤੋਰਨ ਦਾ ਫ਼ੈਸਲਾ ਕੀਤਾ ਤੇ 'ਸ਼ਬਦ ਗੁਰੂ' ਦ੍ਰਿੜ੍ਹਾਉਣ ਖ਼ਾਤਰ ਪੂਰੀ ਘਾਲ ਘਾਲੀ। ਆਪ ਰਾਵੀ ਕੰਢੇ ਕਰਤਾਰਪੁਰ (ਜ਼ਿਲਾ ਗੁਰਦਾਸਪੁਰ) 22 ਸਤੰਬਰ, 1539 ਈ. ਨੂੰ ਜੋਤੀ ਜੋਤਿ ਸਮਾਏ।

## ਗੁਰੂ ਅੰਗਦ

ਗੁਰੂ ਅੰਗਦ ਸਾਹਿਬ ਦਾ ਜਨਮ 31 ਮਾਰਚ, 1504 ਈ. ਨੂੰ ਜ਼ਿਲਾ ਫ਼ਿਰੋਜ਼ਪੁਰ ਦੇ ਪਿੰਡ ਮਤੇ ਦੀ ਸਰਾਂ ਵਿਚ ਭਾਈ ਫੇਰੂ ਨਾਮੀ ਮਾਮੂਲੀ ਦੁਕਾਨਦਾਰ ਦੇ ਘਰ ਮਾਤਾ ਰਾਮੋ ਕੀ ਕੁੱਖੋਂ ਹੋਇਆ। ਕੁਝ ਕਾਰਨਾਂ ਕਰਕੇ ਪਿੱਛੋਂ ਇਹ ਪਰਿਵਾਰ ਖਡੂਰ ਜ਼ਿਲਾ ਅੰਮ੍ਰਿਤਸਰ ਵਿਚ ਜਾ ਵਸਿਆ। ਕਰਤਾਰਪੁਰ ਗੁਰੂ ਨਾਨਕ ਸਾਹਿਬ ਦੀ ਚਰਣ-ਛੋਹ ਸਦਕਾ ਲਹਿਣੇ ਦੀ ਕਾਇਆ ਪਲਟ ਗਈ ਤੇ ਆਖ਼ਰ ਇਹ 14 ਜੂਨ, 1539 ਈ. ਨੂੰ ਗੁਰਿਆਈ ਪਾ ਕੇ ਗੁਰੂ ਅੰਗਦ ਕਹਿਲਾਏ। ਗੁਰੂ ਨਾਨਕ ਸਾਹਿਬ ਦੀ ਹਦਾਇਤ ਸੀ ਕਿ ਆਮ ਲੋਕਾਂ ਵਿਚ ਬਾਣੀ ਦਾ ਪ੍ਰਚਾਰ ਕਰਨਾ ਹੈ। ਏਸ ਮੰਤਵ ਦੀ ਪੂਰਤੀ ਲਈ ਉਨ੍ਹਾਂ ਤਿੰਨ ਖ਼ਾਸ ਗੱਲਾਂ ਕੀਤੀਆਂ :

1. ਗੁਰਮੁਖੀ ਲਿਪੀ ਦਾ ਪ੍ਰਚਾਰ;
2. ਗੁਰੂ-ਬਾਣੀ ਦੀ ਲਿਖਾਈ;
3. ਗੁਰੂ ਬਾਬੇ ਦੀ ਜੀਵਨ-ਸਾਖੀ ਦੀ ਲਿਖਾਈ।

ਪੰਜਾਬੀ ਸੱਭਿਆਚਾਰ ਦੀ ਪ੍ਰਫੁੱਲਤਾ ਲਈ ਇਹ ਇਕ ਬੜੀ ਲੋੜੀਂਦੀ ਗੱਲ ਸੀ ਕਿ ਲੋਕਾਂ ਦੀ ਲਿਪੀ ਨੂੰ ਯੋਗ ਅਸਥਾਨ ਦਿੱਤਾ ਜਾਵੇ। ਸਨਾਤਨੀ ਖ਼ਿਆਲਾਂ ਦੇ ਲੋਕ ਸੰਸਕ੍ਰਿਤ ਦੇ ਮੁੱਦਈ ਸਨ ਤੇ ਸ਼ਾਸਤਰੀ ਅੱਖਰਾਂ ਨੂੰ ਹੀ ਪਰਧਾਨਤਾ ਦਿੰਦੇ ਸਨ। ਹਾਕਮ ਮੁਸਲਮਾਨ ਆਪਣੀ ਫ਼ਾਰਸੀ ਲਿਪੀ ਤੋਂ ਸਿਵਾ ਹੋਰ ਨੂੰ ਅੰਗੀਕਾਰ ਕਰਨ ਲਈ ਹੀ ਤਿਆਰ ਨਹੀਂ ਸਨ, ਇਉਂ ਪੰਜਾਬ ਦੀ ਅਸਲ ਲੋਕ-ਲਿਪੀ ਆਪਣੇ ਅਧਿਕਾਰਾਂ ਤੋਂ ਵੰਚਿਤ ਸੀ। ਗੁਰੂ ਸਾਹਿਬ ਸੱਭਿਆਚਾਰਕ ਤੇ ਰਾਜਸੀ ਜਾਗ੍ਰਤੀ ਲਈ ਇਸ ਘਾਟ ਨੂੰ ਪੂਰਿਆਂ ਕਰਨਾ ਚਾਹੁੰਦੇ ਸਨ, ਇਸ ਕਰਕੇ ਉਨ੍ਹਾਂ ਜੀਵਨ ਭਰ ਲੋਕਾਂ ਨੂੰ ਇਸ ਪਾਸੇ ਪ੍ਰੇਰਿਤ ਤੇ ਸੁਸਿੱਖਿਅਤ ਕੀਤਾ।

ਆਪ ਦੀ ਆਪਣੀ ਰਚਨਾ 60-62 ਸਲੋਕ ਹਨ ਜੋ ਵੱਖੋ ਵੱਖ ਵਾਰਾਂ ਵਿਚ ਪ੍ਰੋਏ ਹੋਏ ਹਨ, ਇਨ੍ਹਾਂ ਦਾ ਕੇਂਦਰੀ ਭਾਵ ਗੁਰੂ ਪ੍ਰਤੀ ਸ਼ਰਧਾ, ਸਿਦਕ ਤੇ ਸੇਵਾ-ਭਾਵ ਹੈ। ਆਪ ਦਾ ਦੇਹਾਂਤ 29 ਮਾਰਚ, 1552 ਈ. ਨੂੰ ਖਡੂਰ ਵਿਖੇ ਹੋਇਆ।

## ਗੁਰੂ ਅਮਰਦਾਸ

ਗੁਰੂ ਅਮਰਦਾਸ ਜੀ ਦਾ ਜਨਮ 5 ਮਈ, 1509 ਈ. ਨੂੰ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਵਿਚ ਭਾਈ ਤੇਜੋ ਦੇ ਘਰ ਮਾਤਾ ਲੱਖੋ ਦੀ ਕੁੱਖੋਂ ਹੋਇਆ। ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਆਪ ਦੇ ਭਤੀਜੇ ਨੂੰ ਵਿਆਹੀ ਹੋਈ ਸੀ, ਉਸ ਤੋਂ ਬਾਣੀ ਸੁਣ ਕੇ ਗੁਰੂ ਘਰ ਦਾ ਪਿਆਰ ਜਾਗਿਆ ਤੇ ਵੱਡੀ ਅਵਸਥਾ ਦੇ ਬਾਵਜੂਦ ਗੁਰੂ ਅੰਗਦ ਦੀ ਸੇਵਾ ਵਿਚ ਜੁੱਟ ਗਏ। ਇਸ ਅਣਥੱਕ ਘਾਲ ਤੋਂ ਪ੍ਰਸੰਨ ਹੋ ਕੇ 29 ਮਾਰਚ, 1552 ਈ. ਨੂੰ ਗੁਰਿਆਈ ਦੀ ਜ਼ਿੰਮੇਵਾਰੀ ਆਪ ਨੂੰ ਸੌਂਪ ਦਿੱਤੀ ਗਈ। ਆਪ ਨੇ ਬਿਆਸ ਦਰਿਆ ਦੇ ਕਿਨਾਰੇ ਗੋਇੰਦਵਾਲ ਨਾਮੀ ਨਵੀਂ ਬਸਤੀ, ਨਵੀਂ ਵਿਚਾਰਧਾਰਾ ਦੇ ਲੋਕਾਂ ਲਈ ਬਣਾਈ। ਗੁਰਬਾਣੀ ਸੰਚਨ ਤੇ ਪ੍ਰਚਾਰ ਦਾ ਮਹਾਨ ਉੱਦਮ ਕੀਤਾ ਤੇ ਸਿੱਖੀ ਪ੍ਰਚਾਰ ਜਥੇਬੰਦ ਕਰਨ ਹਿੱਤ ਥਾਂ ਥਾਂ 22 ਪ੍ਰਚਾਰਕ ਭੇਜੇ, ਮਨੁੱਖੀ ਸਮਾਨਤਾ ਲਈ ਸਾਂਝੇ ਲੰਗਰ ਦਾ ਰਿਵਾਜ ਪਾਇਆ ਤੇ ਵਿਸ਼ੇਸ਼ ਹਦਾਇਤ ਕੀਤੀ ਤੇ ਬਿਨਾ ਪ੍ਰਸ਼ਾਦ ਪਾਏ ਕੋਈ ਦਰਸ਼ਨ ਲਈ ਨਾ ਆਵੇ। ਬਾਣੀ ਦੀ ਵਡਿਆਈ ਕਾਰਨ ਕੁਝ ਦੰਭੀ ਲੋਕ ਨਕਲੀ ਬਾਣੀ ਵੀ ਰਚਣ ਲੱਗ ਪਏ ਸਨ ਪ੍ਰੰਤੂ ਆਪ ਨੇ "ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ" ਦੀ ਚੇਤਾਵਨੀ ਦੇ ਕੇ ਸਿੱਖਾਂ ਨੂੰ ਪੂਰੀ ਤਰ੍ਹਾਂ ਸਾਵਧਾਨ ਕੀਤਾ।

1 ਸਤੰਬਰ, 1574 ਈ. ਨੂੰ ਗੋਇੰਦਵਾਲ ਆਪ ਦਾ ਦੇਹਾਂਤ ਹੋਇਆ। ਆਪ ਦੀ ਬਾਣੀ 17 ਰਾਗਾਂ ਵਿਚ 907 ਸ਼ਬਦ ਹਨ। 'ਅਨੰਦ' ਵਧੇਰੇ ਪ੍ਰਸਿੱਧ ਹੈ। ਬਾਣੀ ਦਾ ਵਿਸ਼ਾ ਸੇਵਾ, ਭਗਤੀ-ਭਾਵ ਤੇ ਵਿਸ਼ੇਸ਼ ਤੌਰ 'ਤੇ ਭਰਮਾਂ-ਕਰਮਾਂ ਦਾ ਨਿਵਾਰਣ ਹੈ।

## ਗੁਰੂ ਰਾਮਦਾਸ

ਗੁਰੂ ਰਾਮਦਾਸ ਜੀ ਦਾ ਜਨਮ, ਸੋਢੀ ਹਰਿਦਾਸ ਦੇ ਘਰ, ਮਾਤਾ ਦਇਆ ਕੌਰ ਦੀ ਕੁੱਖੋਂ 24 ਸਤੰਬਰ, 1534 ਈ. ਨੂੰ ਲਾਹੌਰ ਹੋਇਆ। ਛੋਟੀ ਉਮਰ ਵਿਚ ਹੀ ਸੰਗਤ ਨਾਲ ਗੋਇੰਦਵਾਲ ਆ ਗਏ ਤੇ ਇਥੇ ਸੇਵਾ ਕਰਦੇ ਰਹੇ। ਗੁਰੂ ਅਮਰਦਾਸ ਜੀ ਨੇ ਇਨ੍ਹਾਂ ਦੇ ਪਵਿੱਤਰ ਆਚਾਰ ਨੂੰ ਦੇਖ ਕੇ ਆਪਣੀ ਸਪੁੱਤਰੀ ਬੀਬੀ ਭਾਨੀ ਦੀ ਸ਼ਾਦੀ ਇਨ੍ਹਾਂ ਨਾਲ ਕਰ ਦਿੱਤੀ ਤੇ ਇਸ ਰਿਸ਼ਤੇ ਦੇ ਬਾਵਜੂਦ ਫਿਰ ਵੀ ਇਹ ਸੇਵਾ ਨਿਭਾਉਂਦੇ ਰਹੇ। ਆਖ਼ਿਰ ਇਨ੍ਹਾਂ ਦੀ ਸੇਵਾ ਤੇ ਨਿਮਰਤਾ ਨੂੰ ਵੇਖ ਕੇ ਤੀਜੇ ਸਤਿਗੁਰਾਂ 1 ਸਤੰਬਰ, 1574 ਈ. ਨੂੰ ਗੁਰਿਆਈ ਗੱਦੀ ਪ੍ਰਦਾਨ ਕੀਤੀ। ਸੰਗੀਤ ਦਾ ਵਿਸ਼ੇਸ਼ ਸ਼ੌਕ ਸੀ, ਦਸ ਗਿਆਰਾਂ ਨਵੇਂ ਰਾਗ ਅਪਣਾ ਕੇ ਬਾਣੀ ਲਿਖੀ। 'ਗੁਰੂ ਕਾ ਚੱਕ' ਵਸਾਇਆ ਤੇ ਉਥੇ ਤਰ੍ਹਾਂ ਤਰ੍ਹਾਂ ਦੇ ਕਿਰਤੀ ਕਾਰੀਗਰ ਲੋਕਾਂ ਨੂੰ ਇਕੱਠਿਆਂ ਕੀਤਾ। ਬਾਣੀ ਦੀ ਪ੍ਰਭੁਤਾ ਨੂੰ ਕਾਇਮ ਕਰਨ ਲਈ "ਬਾਣੀ ਗੁਰੂ ਗੁਰੂ ਹੈ ਬਾਣੀ" ਦਾ ਵਿਚਾਰ ਪ੍ਰਚਾਰਿਆ ਤੇ ਆਪਣੇ ਛੋਟੇ ਸਪੁੱਤਰ ਅਰਜਨ ਨੂੰ ਇਸ ਖ਼ਜ਼ਾਨੇ ਦੀ ਸੰਭਾਲ ਲਈ ਤਾਕ ਕੀਤਾ। ਆਪਦੇ ਕੁਲ 679 ਸ਼ਬਦ

ਹਨ ਜਿਨ੍ਹਾਂ ਵਿਚ ਪ੍ਰੇਮ-ਰੰਗ ਭਿੱਜੇ ਵਧੇਰੇ ਹਨ ਤੇ ਸੰਤ-ਭਾਸ਼ਾ ਦੀ ਥਾਂ ਸਥਾਨਕ ਰੰਗਣ ਜ਼ਿਆਦਾ ਹੈ।

1 ਸਤੰਬਰ, 1581 ਈ. ਨੂੰ ਆਪ ਗੋਇੰਦਵਾਲ ਜੋਤੀ ਜੋਤਿ ਸਮਾਏ।

## ਗੁਰੂ ਅਰਜਨ

ਗੁਰੂ ਅਰਜਨ ਸਾਹਿਬ ਦਾ ਜਨਮ, ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਦੀ ਕੁੱਖੋਂ 15 ਅਪ੍ਰੈਲ, 1563 ਈ. ਨੂੰ ਗੋਇੰਦਵਾਲ ਹੋਇਆ। ਮੁੱਢ ਤੋਂ ਹੀ ਸਾਹਿਤ ਤੇ ਸੰਗੀਤ ਕਲਾ ਦਾ ਸ਼ੌਕ ਸੀ ਜੋ ਗੁਰੂ ਪਿਤਾ ਦੀ ਨਿਗਰਾਨੀ ਹੇਠ ਪ੍ਰਫੁਲਤ ਹੋਇਆ। ਨਾਨਾ ਗੁਰੂ ਅਮਰਦਾਸ ਦੀ ਦੂਰਦਰਸ਼ੀ ਦ੍ਰਿਸ਼ਟੀ ਬਾਲ ਸ਼ਖ਼ਸੀਅਤ ਵਿਚ 'ਦੋਹਤਾ ਬਾਣੀ ਕਾ ਬੋਹਿਥਾ' ਦਾ ਰੂਪ ਤੱਕ ਰਹੀ ਸੀ। 1 ਸਤੰਬਰ, 1581 ਈ. ਨੂੰ ਜਿਥੇ ਗੁਰਿਆਈ ਸੰਭਾਲ ਕੇ ਆਪ ਨੇ ਸਿਖ ਸੰਗਠਨ ਨੂੰ ਮਜ਼ਬੂਤ ਕੀਤਾ, ਚਾਰ ਦਰਵਾਜ਼ਿਆਂ ਵਾਲੇ ਹਰਿਮੰਦਰ ਦੀ ਨੀਂਹ ਧਰ ਕੇ ਸਰਬ-ਸਾਂਝੀਵਾਲਤਾ ਦੀ ਬੁਨਿਆਦ ਪੱਕੀ ਕੀਤੀ, ਉਥੇ 'ਆਦਿ ਗ੍ਰੰਥ' ਦਾ ਸੰਪਾਦਨ ਕਰ ਕੇ ਭਾਰਤੀ ਸਾਹਿਤ ਤੇ ਸੰਸਕ੍ਰਿਤੀ ਉੱਤੇ ਮਹਾਨ ਉਪਕਾਰ ਕੀਤਾ। ਲੋਕ-ਭਲਾਈ ਲਈ ਨਵੇਂ ਮੰਦਰ, ਨਵੀਂ ਧਰਮਸਾਲਾ, ਖੂਹ, ਬਾਉਲੀਆਂ ਤੇ ਸਰੋਵਰ ਤਿਆਰ ਕਰਵਾਉਣੇ ਆਪ ਦਾ ਮਨ-ਭਾਉਂਦਾ ਕੰਮ ਸੀ। ਇਨ੍ਹਾਂ ਗੱਲਾਂ ਦਾ ਹੀ ਦੈਵੀ ਪ੍ਰਭਾਵ ਸੀ ਕਿ ਅਕਬਰ ਵਰਗਾ ਬਾਦਸ਼ਾਹ ਆਪ ਨੂੰ ਮਿਲਣ ਆਇਆ ਤੇ ਆਪਦੇ ਕਹਿਣ 'ਤੇ ਉਸਨੇ ਕਿਸਾਨਾਂ ਦਾ ਵਧਾਇਆ ਮਾਮਲਾ ਮਾਫ਼ ਕੀਤਾ।

ਅਕਬਰ ਦੀ ਮੌਤ ਪਿੱਛੋਂ ਜਹਾਂਗੀਰ ਦੇ ਗੱਦੀ 'ਤੇ ਬੈਠਣ ਦੀ ਦੇਰ ਸੀ ਕਿ ਇਸਲਾਮ ਦੀ ਕੱਟੜ ਪ੍ਰੋਹਤ ਜਮਾਤ ਨੇ ਨਵੇਂ ਬਾਦਸ਼ਾਹ ਜਹਾਂਗੀਰ ਦੇ ਮਨ ਨੂੰ ਜ਼ਹਿਰ ਨਾਲ ਭਰ ਦਿੱਤਾ ਜਿਸ ਦਾ ਨਤੀਜਾ ਹੋਇਆ ਕਿ ਅਜੇਹੇ ਪਰਉਪਕਾਰੀ ਕਲਾਕਾਰ ਮਹਾਂਪੁਰਖ ਨੂੰ ਅਕਾਰਣ ਤਰ੍ਹਾਂ ਤਰ੍ਹਾਂ ਦੇ ਤਸੀਹੇ ਦੇ ਕੇ 30 ਮਈ, 1606 ਈ. ਨੂੰ ਲਾਹੌਰ ਵਿਚ ਸ਼ਹੀਦ ਕਰ ਦਿੱਤਾ ਗਿਆ।

ਗੁਰੂ ਸਾਹਿਬ ਵੱਲੋਂ ਕੀਤੀ ਅਧਿਆਤਮਕ ਸਾਹਿਤ ਦੀ ਸੇਵਾ ਇਕ ਬੇਮਿਸਾਲ ਕੰਮ ਹੈ ਜਿਸ ਦਾ ਆਦਰ ਕੇਵਲ ਭਾਰਤੀ ਸਾਹਿਤ ਵਿਚ ਹੀ ਨਹੀਂ ਬਲਕਿ ਸਮੁੱਚੇ ਰਹੱਸਵਾਦੀ ਵਿਸ਼ਵ-ਸਾਹਿਤ ਵਿਚ ਮਹਾਨ ਹੈ। ਆਪ ਦੀ ਆਪਣੀ ਰਚਨਾ ਵੀ ਸਭ ਗੁਰੂਆਂ ਤੋਂ ਵੱਧ ਹੈ, ਲਗਪਗ 'ਆਦਿ ਗ੍ਰੰਥ' ਦਾ ਅੱਧਾ ਭਾਗ। ਇਹ ਰਚਨਾ ਜਿਥੇ ਭਾਸ਼ਾ-ਵੰਨਗੀਆਂ ਦੇ ਖੇਤਰ ਵਿਚ ਵਿਲੱਖਣ ਹੈ, ਉਥੇ ਮਧੁਰ ਤੇ ਪ੍ਰਸਾਦ ਗੁਣ ਕਰਕੇ ਅਦੁੱਤੀ ਹੈ। ਸੁਖਮਨੀ ਸਾਹਿਬ ਨੂੰ ਅਧਿਆਤਮਕ ਸਾਹਿਤ ਦਾ ਸਰਬ-ਪ੍ਰਿਯ ਅਨੂਠਾ ਸ਼ਾਹਕਾਰ ਕਿਹਾ ਜਾ ਸਕਦਾ ਹੈ, ਜਿਸਦਾ ਸੁੰਦਰ ਸੰਦੇਸ਼ ਮਨ ਨੂੰ ਸ਼ਾਂਤੀ ਦੇਣ ਵਾਲਾ ਹੈ।

## ਗੁਰੂ ਤੇਗ਼ ਬਹਾਦਰ

ਗੁਰੂ ਤੇਗ਼ ਬਹਾਦਰ ਜੀ ਦਾ ਜਨਮ 1 ਅਪ੍ਰੈਲ, 1621 ਈ. ਨੂੰ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਅੰਮ੍ਰਿਤਸਰ ਵਿਚ ਹੋਇਆ। ਸੁਭਾਉ ਮੁੱਢ ਤੋਂ ਹੀ ਬਿਰਕਤੀ ਵਾਲਾ ਸੀ, ਇਸੇ ਰੰਗ ਵਿਚ ਪੂਰਬ ਵੱਲ ਤੀਰਥ ਯਾਤਰਾ ਕਰਦੇ ਰਹੇ।

30 ਮਾਰਚ, 1664 ਈ. ਨੂੰ ਗੁਰਗੱਦੀ ਦੀ ਸੌਂਪਣਾ ਹੋਈ ਤੇ ਆਪ ਨੇ ਬੜੀ ਧੀਰਜ ਤੇ ਸ਼ਾਂਤੀ ਨਾਲ ਸਿੱਖੀ ਲਹਿਰ ਨੂੰ ਸੰਭਾਲਿਆ। ਇਸ ਸਮੇਂ ਔਰੰਗਜ਼ੇਬ ਵਰਗਾ ਕੱਟੜ-ਪੰਥੀ ਬਾਦਸ਼ਾਹ ਕਿਸੇ ਧਾਰਮਿਕ ਲਹਿਰ ਨੂੰ ਉਭਰਦਾ ਨਹੀਂ ਸੀ ਦੇਖਣਾ ਚਾਹੁੰਦਾ ਤੇ ਉਹ ਜ਼ਬਰਦਸਤੀ ਤਮਾਮ ਧਾਰਮਿਕ ਨਿਸ਼ਚਿਆਂ ਨੂੰ ਦਬਾ ਕੇ ਇਸਲਾਮ ਦਾ ਪ੍ਰਚਾਰ ਕਰਨਾ ਚਾਹੁੰਦਾ ਸੀ। ਗੁਰੂ ਸਾਹਿਬ ਨੂੰ ਵੀ ਇਸੇ ਸਿਲਸਿਲੇ ਵਿਚ ਗ੍ਰਿਫ਼ਤਾਰ ਕਰ ਕੇ 11 ਨਵੰਬਰ, 1675 ਈ. ਨੂੰ ਚਾਂਦਨੀ ਚੌਕ ਦਿੱਲੀ ਵਿਚ ਸ਼ਹੀਦ ਕਰ ਦਿੱਤਾ ਗਿਆ।

ਇਸੇ ਸਮੇਂ ਸੰਤ-ਭਾਸ਼ਾ ਦਾ ਪ੍ਰਭਾਵ ਘੱਟ ਗਿਆ ਸੀ, ਤੇ ਖੜੀ ਬੋਲੀ ਦੇ ਰੂਪ ਵਿਚ ਸਰਲ ਹਿੰਦੁਸਤਾਨੀ ਦਾ ਪ੍ਰਚਾਰ ਵਧੇਰੇ ਸੀ ਤੇ ਗੁਰੂ ਸਾਹਿਬ ਦਾ ਭਾਰਤ ਭ੍ਰਮਣ ਵੀ ਇਸ ਪ੍ਰਭਾਵ ਨੂੰ ਵਧਾ ਰਿਹਾ ਸੀ। ਇਸ ਕਰਕੇ ਨੌਵੇਂ ਗੁਰੂ ਜੀ ਦੇ 59 ਸ਼ਬਦ ਤੇ 56 ਸਲੋਕ ਅਜੇਹੀ ਸਰਲ ਭਾਸ਼ਾ ਦੇ ਉਦਾਹਰਣ ਹਨ। ਜਿਥੋਂ ਤਕ ਇਸ ਬਾਣੀ ਦੇ ਵਿਸ਼ੇ-ਵਸਤੂ ਦਾ ਸੰਬੰਧ ਹੈ, ਉਹ ਵੈਰਾਗ-ਪੂਰਣ ਤੇ ਸੰਸਾਰ ਦੀ ਨਾਸ਼ਮਾਨਤਾ ਦਰਸਾ ਕੇ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ" ਦਾ ਸਬਕ ਦ੍ਰਿੜ੍ਹਾਉਣ ਵਾਲੀ ਹੈ। ਸਿਖ ਲਹਿਰ ਨੂੰ ਕੁਰਬਾਨੀ ਦੇ ਰਸਤੇ ਪਾਉਣ ਲਈ ਅਜੇਹੀ ਸਿਖਿਆ ਸਮੇਂ ਦੀ ਲੋੜ ਸੀ ਤੇ ਇਸ ਦੇ ਬਹੁਤ ਚੰਗੇ ਸਿੱਟੇ ਨਿਕਲੇ।

## ਗੁਰੂ ਗੋਬਿੰਦ ਸਿੰਘ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਗੁਰੂ ਤੇਗ਼ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਜੀ ਦੀ ਕੁੱਖੋਂ 18 ਦਸੰਬਰ, 1661 ਈ. ਨੂੰ ਪਟਨੇ ਵਿਚ ਹੋਇਆ। ਆਪ ਇਨਕਲਾਬੀ ਮਹਾਂਪੁਰਸ਼ ਸਨ ਜੋ ਸਤਿਗੁਰੂ ਤੇ ਸਫਲ ਸੈਨਾਪਤੀ ਹੋਣ ਤੋਂ ਇਲਾਵਾ ਮਹਾਨ ਸਾਹਿਤਕਾਰ ਵੀ ਸਨ। ਆਪ ਦੀਆਂ ਸਾਹਿਤਕ ਕਿਰਤਾਂ ਦਾ ਸੰਗ੍ਰਹਿ 'ਦਸਮ ਗ੍ਰੰਥ' ਹੈ। ਪਰ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਇਕੋ ਇਕ ਦੋਹਰਾ ਸ਼ਾਮਿਲ ਹੈ ਜੋ ਉਨ੍ਹਾਂ ਪਿਤਾ ਗੁਰੂ ਵੱਲੋਂ ਲਿਖੇ ਸਲੋਕ ਦੇ ਜਵਾਬ ਵਿਚ ਰਚਿਆ ਸੀ। ਇਹ ਦੋਹਰਾ ਗੁਰੂ ਗੋਬਿੰਦ ਸਿੰਘ ਜੀ ਦੇ ਚੜ੍ਹਦੀ ਕਲਾ ਵਾਲੇ ਵਿਅਕਤਿਤਵ ਨੂੰ ਪਰਗਟ ਕਰਦਾ ਸਿਖ ਲਹਿਰ ਦੇ 'ਸਿੰਘ ਸਰੂਪ' ਧਾਰਨ ਦਾ ਵੀ ਸੰਕੇਤ ਕਰਦਾ ਹੈ।

ਛਪੀਆਂ ਬੀੜਾਂ ਵਿਚ ਇਹ ਨੌਵੇਂ ਗੁਰੂ ਦੇ ਸਲੋਕਾਂ ਵਿਚ ਦਰਜ ਮਿਲਦਾ ਹੈ ਤੇ ਉਥੇ ਇਸ ਦੇ ਵੱਖਰਾ ਹੋਣ ਦਾ ਵੀ ਕੋਈ ਸੰਕੇਤ ਨਹੀਂ ਪ੍ਰੰਤੂ ਹੱਥ-ਲਿਖਤ ਬੀੜਾਂ ਅਨੇਕ ਹਨ, ਜਿਨ੍ਹਾਂ ਵਿਚ 'ਮ: ੧੦' ਜਾਂ 'ਪਾਤਸ਼ਾਹੀ ੧੦' ਲਿਖ ਕੇ ਇਸ ਦੀ ਸੂਚਨਾ ਸਪੱਸ਼ਟ ਦਿੱਤੀ ਗਈ ਹੈ। ਇਸ ਤੋਂ ਇਲਾਵਾ ਪ੍ਰਾਚੀਨ ਸਿਖ ਇਤਿਹਾਸ ਤੋਂ ਵੀ ਉਸ ਦੀ ਪੁਸ਼ਟੀ ਹੁੰਦੀ ਹੈ।

## (ਅ) ਭਗਤ ਕਵੀ

ਭਗਤੀ ਲਹਿਰ ਦੇ ਉਹ ਮਹਾਂਪੁਰਸ਼, ਜਿਨ੍ਹਾਂ ਮਜ਼੍ਹਬੀ ਕਰਮ-ਕਾਂਡ ਤੇ ਗਿਆਨ-ਕਾਂਡ ਦੀ ਥਾਂ ਪ੍ਰੇਮਾ-ਭਗਤੀ 'ਤੇ ਜ਼ੋਰ ਦਿੱਤਾ, ਉਹ 'ਭਗਤ' ਕਹੇ ਜਾਂਦੇ ਹਨ। ਇਹ ਆਮ ਤੌਰ 'ਤੇ ਹਰ ਪ੍ਰਾਂਤ ਵਿਚ ਹੀ ਹੋਏ, ਜਿਨ੍ਹਾਂ ਭੇਖਾਂ ਦਾ ਖੰਡਨ ਕਰ ਕੇ ਸੱਚੀ ਦਿਲੀ ਸ਼ਰਧਾ

ਤੇ ਸਿਦਕ ਨੂੰ ਪਹਿਲ ਦਿੱਤੀ। ਦਰਅਸਲ ਭਗਤੀ ਲਹਿਰ ਸਾਂਸਕ੍ਰਿਤਿਕ ਚੇਤਨਾ ਦੀ ਲਹਿਰ ਸੀ ਜਿਸ ਵਿਚ ਧਾਰਮਿਕ ਤੇ ਸਮਾਜਿਕ ਪ੍ਰਗਤੀ ਦੀ ਭਾਵਨਾ ਰਲੀ-ਮਿਲੀ ਸੀ। ਇਸ ਨੇ ਸਮੁੱਚੇ ਭਾਰਤ ਨੂੰ ਪ੍ਰਭਾਵਿਤ ਕੀਤਾ ਚੂੰਕਿ ਇਨ੍ਹਾਂ ਭਗਤਾਂ ਦੀ ਬਾਣੀ ਸੱਚ ਦਾ ਪ੍ਰਕਾਸ਼ ਕਰਨ ਵਾਲੀ ਤੇ ਸਰਬ-ਪ੍ਰਵਾਨਗੀ ਪ੍ਰਾਪਤੀ ਕਰਨ ਵਾਲੀ ਸੀ, ਇਸ ਲਈ ਸਤਿਗੁਰਾਂ ਇਸ ਦੇ ਮਹੱਤਵ ਨੂੰ ਪਛਾਣਿਆ ਤੇ ਥਾਂ ਥਾਂ ਤੋਂ ਇਸ ਦਾ ਸੰਚਨ ਕੀਤਾ।[1] ਗੁਰੂ ਨਾਨਕ ਸਾਹਿਬ ਨੇ ਆਪਣੇ ਪ੍ਰਚਾਰ-ਦੌਰਿਆਂ ਸਮੇਂ ਕਾਫ਼ੀ ਬਾਣੀ ਇਕੱਤਰ ਕੀਤੀ ਤੇ ਕੁਝ ਉਨ੍ਹਾਂ ਦੇ ਜਾਨਸ਼ੀਨਾਂ ਸੰਚਿਤ ਕੀਤੀ। ਕੁਝ ਹੱਥ-ਲਿਖਤ ਖਰੜਿਆਂ ਤੋਂ ਉਤਾਰੀ ਗਈ ਤੇ ਕੁਝ, ਭਗਤਾਂ ਦੇ ਸਿਦਕੀ ਸ਼ਰਧਾਲੂਆਂ ਤੋਂ ਸੁਣ ਕੇ ਰੀਕਾਰਡ ਕੀਤੀ ਗਈ। ਇਸ ਤਰ੍ਹਾਂ ਲਗਪਗ 15 ਭਗਤਾਂ ਦੇ ਬਚਨ ਸੰਗ੍ਰਹਿ ਕੀਤੇ ਗਏ ਜਿਨ੍ਹਾਂ ਵਿਚ ਕਬੀਰ, ਫ਼ਰੀਦ, ਨਾਮਦੇਵ ਤੇ ਰਵਿਦਾਸ ਦੀ ਬਾਣੀ ਵਧੇਰੇ ਸੀ, ਬਾਕੀਆਂ ਦੇ ਦੋ ਦੋ, ਚਾਰ ਚਾਰ ਜਾਂ ਇਕ ਇਕ ਸ਼ਬਦ ਸੀ। ਸਤਿਗੁਰਾਂ ਸੰਪਾਦਨ ਸਮੇਂ ਇਸ ਨੂੰ 'ਭਗਤ ਬਾਣੀ' ਜਾਂ 'ਬਾਣੀ ਭਗਤਾ ਕੀ' ਨਾਮ ਹੇਠ ਰੱਖਿਆ। ਅਜੇਹੀ ਭਗਤ ਰਚਨਾ ਵੀ ਹੈ ਜਿਸਨੂੰ ਗੁਰ-ਸਿਧਾਂਤ ਅਨੁਕੂਲ ਨਾ ਹੋਣ ਕਰਕੇ ਪਰਵਾਣ ਨਹੀਂ ਕੀਤਾ ਗਿਆ ਜਿਵੇਂ ਹੁਸੈਨ, ਕਾਨ੍ਹਾ, ਛੱਜੂ ਜਾਂ ਪੀਲੋ ਆਦਿ ਦੀ ਰਚਨਾ। ਜਿਨ੍ਹਾਂ ਭਗਤਾਂ ਦੀ ਬਾਣੀ 'ਆਦਿ ਗ੍ਰੰਥ' ਵਿਚ ਚੜ੍ਹਾਈ ਗਈ ਹੈ, ਉਨ੍ਹਾਂ ਦਾ ਸੰਖਿਪਤ ਪਰਿਚਯ ਇਸ ਪ੍ਰਕਾਰ ਹੈ:

## ਭਗਤ ਜੈਦੇਵ

ਸ੍ਰੀ ਜੈਦੇਵ (ਜਨਮ 1201 ਈ.) ਬੰਗਾਲ ਦੇ ਪ੍ਰਮੁੱਖ ਭਗਤ ਸਨ ਜਿਨ੍ਹਾਂ ਦੀ ਰਚਨਾ 'ਗੀਤ ਗੋਵਿੰਦ' ਕਾਵਿ ਤੇ ਸੰਗੀਤ ਕਲਾ ਦੇ ਪੱਖ ਤੋਂ ਕਾਫ਼ੀ ਪ੍ਰਸਿੱਧੀ ਰੱਖਦੀ ਹੈ। ਆਪ ਦਾ ਜਨਮ ਜ਼ਿਲਾ ਬੀਰਭੂਮਿ ਦੇ ਪਿੰਡ ਕੇਂਦਲੀ ਵਿਚ ਹੋਇਆ ਜਿਥੇ ਕਿ ਯਾਦਗਾਰੀ ਮੰਦਰ ਬਣਿਆ ਹੋਇਆ ਹੈ ਤੇ ਹਰ ਸਾਲ ਮਾਘ ਦੀ ਸੰਗ੍ਰਾਂਦ ਨੂੰ ਮੇਲਾ ਲੱਗਦਾ ਹੈ। ਕ੍ਰਿਸ਼ਨ ਭਗਤੀ ਦੀ ਅਧਿਕਤਾ ਨੇ ਆਪ ਨੂੰ ਕਵੀ ਬਣਾ ਦਿੱਤਾ ਤੇ ਗੀਤ ਉਚਾਰਨ ਲੱਗੇ। ਕੁਝ ਅਰਸਾ ਸੈਨਬੰਸੀ ਰਾਜੇ ਦੇ ਦਰਬਾਰੀ ਰਹੇ ਪਰ ਪਿੱਛੋਂ ਭਗਤੀ ਰੰਗ ਇਤਨਾ ਵਧਿਆ ਕਿ ਸਭ ਕੁਝ, ਪਾਸੇ ਛੱਡ ਕੇ ਪ੍ਰਭੂ-ਪਰਾਇਣ ਹੋ ਗਏ।

ਸ੍ਰੀ ਪਰਸੁਰਾਮ ਚਤੁਰਵੇਦੀ ਵਰਗੇ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਭਗਤ ਜੈਦੇਵ ਤੇ ਕਵੀ ਜੈਦੇਵ ਦੋ ਭਿੰਨ ਭਿੰਨ ਸਨ। ਕੁਝ ਖੋਜੀ ਇਨ੍ਹਾਂ ਨੂੰ ਉੜੀਸਾ ਵਾਸੀ ਮੰਨਦੇ ਹਨ ਜੋ ਰਾਜਾ ਕਾਮਾਰਣਵ ਦੇ ਸਮਕਾਲੀ ਹੋਏ। ਵੈਸੇ ਜੈਦੇਵ ਦੇ ਖ਼ਾਨਦਾਨੀ ਵਾਰਸ ਆਪਣਾ ਪਿੱਛਾ ਪੰਜਾਬ ਨਾਲ ਜੋੜਦੇ ਹਨ।[2] ਹੋ ਸਕਦਾ ਹੈ ਕਿ ਇਹ ਬ੍ਰਾਹਮਣ ਘਰਾਣਾ ਪਹਿਲੇ ਇਧਰੋਂ ਹੀ ਗਿਆ ਹੋਵੇ। ਜੈਦੇਵ ਦੀ ਵਡਿਆਈ ਦਾ ਸਭ ਤੋਂ ਪੁਰਾਣਾ ਜ਼ਿਕਰ ਕਬੀਰ[3] ਵਿਚ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਦੋ ਸ਼ਬਦ ਸੰਕਲਿਤ ਹਨ ਜਿਨ੍ਹਾਂ ਦੀ ਸ਼ਬਦਾਵਲੀ ਪੁਰਾਤਨ ਹੈ।

---

1. ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥ *(ਮ: ੩, ਪੰਨਾ 67)*
2. *ਸੰਤ ਕਾਵਯ*, ਪਰਸੁਰਾਮ ਚਤੁਰਵੇਦੀ, (ਦੂਜੀ ਐਡੀਸ਼ਨ, 1911), ਪੰਨਾ 115.
3. ਜੈਦੇਉ ਨਾਮਾ ਬਿਪ ਸੁਦਾਮਾ, ਤਿਨ ਕਉ ਕ੍ਰਿਪਾ ਭਈ ਹੈ ਅਪਾਰ॥ *(ਬਿਲਾਵਲੁ, ਪੰਨਾ 856)*

## ਸ਼ੇਖ਼ ਫ਼ਰੀਦ

ਸ਼ੇਖ਼ ਫ਼ਰੀਦੁੱਦੀਨ ਮਾਸਊਦ ਸ਼ੱਕਰਗੰਜ ਦਾ ਜਨਮ ਪਿੰਡ ਕੋਠੀਵਾਲ (ਚਾਵਲ ਮੁਸ਼ੈਖਾਂ) ਜ਼ਿਲਾ ਮੁਲਤਾਨ ਵਿਚ ਸ਼ੇਖ਼ ਜਮਾਲੁੱਦੀਨ ਦੇ ਘਰ ਬੀਬੀ ਕੁਰਸਮ ਦੇ ਉਦਰ ਤੋਂ 1175 ਈ. ਵਿਚ ਹੋਇਆ। ਮੁਲਤਾਨ ਖ਼ਵਾਜਾ ਕੁਤਬਦੀਨ ਬਖ਼ਤਿਆਰ ਕਾਕੀ ਨੂੰ ਮੁਰਸ਼ਦ ਧਾਰ ਕੇ ਕਠਿਨ ਤਪੱਸਿਆ ਕੀਤੀ, 15-20 ਸਾਲ ਹਾਂਸੀ ਰਹੇ ਫਿਰ ਅਜੋਧਨ ਨਿਵਾਸ ਕੀਤਾ ਜਿਸ ਦਾ ਹੁਣ ਨਾਮ ਪਾਕਪਟਨ ਹੈ ਤੇ ਜਿਥੇ ਫ਼ਰੀਦ ਦੀ ਗੱਦੀ ਦਾ ਡੇਰਾ ਹੈ। ਚਿਸ਼ਤੀ ਫ਼ਿਰਕੇ ਦੇ ਸੂਫ਼ੀਆਂ ਵਿਚ ਬਾਬਾ ਫ਼ਰੀਦ ਦਾ ਨਾਮ ਬਹੁਤ ਸਤਿਕਾਰ ਨਾਲ ਲਿਆ ਜਾਂਦਾ ਹੈ, ਸ਼ੇਖ਼ ਨਿਜ਼ਾਮੁੱਦੀਨ ਔਲੀਆ ਆਪ ਦੇ ਹੀ ਚੇਲੇ ਸਨ। ਦੇਹਾਂਤ 15 ਅਕਤੂਬਰ, 1265 ਈ. ਨੂੰ ਪਾਕਪਟਨ ਹੋਇਆ। ਆਦਿ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 4 ਸ਼ਬਦ ਤੇ 112 ਸਲੋਕ ਹਨ। ਸਿਖ ਜਨਮਸਾਖੀਆਂ ਅਨੁਸਾਰ ਗੁਰੂ ਨਾਨਕ ਸਾਹਿਬ, ਜਦੋਂ ਪਾਕਪਟਨ ਫ਼ਰੀਦ ਦੇ ਜਾਨਸ਼ੀਨ (ਸ਼ੇਖ਼ ਬ੍ਰਹਿਮ) ਨੂੰ ਮਿਲੇ ਤਾਂ ਇਹ ਫ਼ਰੀਦ-ਬਾਣੀ ਉਨ੍ਹਾਂ ਤੋਂ ਪ੍ਰਾਪਤ ਕੀਤੀ ਗਈ। ਇਸ ਨੂੰ ਸ਼ੇਖ਼ ਇਬ੍ਰਾਹੀਮ ਦੀ ਰਚਨਾ ਸਮਝਣਾ ਭੁੱਲ ਹੈ ਕਿਉਂਕਿ ਜਿਸ ਪੱਧਰ 'ਤੇ ਜਿਸ ਮਾਨਤਾ ਨਾਲ ਇਸ ਬਾਣੀ ਦੀ ਸੁਰ ਗੂੰਜਦੀ ਹੈ, ਇਹ ਕਿਸੇ ਮਹਾਨ ਸ਼ਖ਼ਸੀਅਤ ਦੀ ਹੀ ਹੋ ਸਕਦੀ ਹੈ। ਪ੍ਰਾਚੀਨ ਮੁਸਲਮ ਤਵਾਰੀਖ਼ਦਾਨਾਂ ਵੀ ਇਸ ਗੱਲ ਦੀ ਗਵਾਹੀ ਭਰੀ ਹੈ ਕਿ ਬਾਬਾ ਫ਼ਰੀਦ ਨੇ ਅਰਬੀ, ਫ਼ਾਰਸੀ ਤੇ ਮੁਲਤਾਨੀ ਵਿਚ ਸ਼ੇਅਰ ਲਿਖੇ ਜਦੋਂ ਕਿ ਸ਼ੇਖ਼ ਇਬ੍ਰਾਹੀਮ ਬਾਰੇ ਇਜੇਹੀ ਕੋਈ ਰਵਾਇਤ ਨਹੀਂ ਮਿਲਦੀ। ਹਾਂ, ਭਾਸ਼ਾ ਦੇ ਪੱਖ ਤੋਂ ਇਹ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਇਹ ਤੇਰ੍ਹਵੀਂ ਸਦੀ ਦੀ ਰਚਨਾ, ਸੋਲ੍ਹਵੀਂ ਸਦੀ ਵਿਚ ਗੁਰੂ ਸਾਹਿਬ ਪਾਸ ਪਹੁੰਚਦੀ ਪਹੁੰਚਦੀ ਜ਼ਰੂਰ ਥੋੜਾ-ਬਹੁਤ ਰੰਗ ਵਟਾ ਚੁੱਕੀ ਹੋਵੇਗੀ, ਜਿਹਾ ਕਿ ਕੰਠ-ਸਾਹਿਤ ਦੇ ਮਾਮਲੇ ਵਿਚ ਹੋ ਹੀ ਜਾਂਦਾ ਹੈ।

## ਨਾਮਦੇਵ

ਨਾਮਦੇਵ (1270-1350 ਈ.) ਮਹਾਂਰਾਸ਼ਟਰ ਦੇ ਸਰਬ-ਸੰਮਾਨਿਤ ਮਹਾਂਪੁਰਸ਼ ਹਨ ਜਿਨ੍ਹਾਂ ਦੀ ਬਾਣੀ ਉਥੇ ਘਰ ਘਰ ਗਾਈ ਜਾਂਦੀ ਹੈ। ਆਪ ਦਾ ਜਨਮ ਜ਼ਿਲਾ ਸਤਾਰਾਂ ਦੇ ਪਿੰਡ ਨਰਸੀ ਵਾਮਨੀ ਵਿਚ ਪਿਤਾ ਦਮਸੇਤੀ ਦੇ ਘਰ ਮਾਤਾ ਗੋਨਾ ਬਾਣੀ ਦੀ ਕੁੱਖੋਂ ਹੋਇਆ। ਪਿਤਾ ਤੋਂ ਪ੍ਰੇਮਾ-ਭਗਤੀ ਦੀ ਗੁੜ੍ਹਤੀ ਮਿਲੀ ਤੇ ਫਿਰ ਵਿਸ਼ੋਭਾ ਖੇਚਰ ਨੂੰ ਗੁਰੂ ਧਾਰਨ ਕੀਤਾ। ਕੁਝ ਸਮੇਂ ਪਿੱਛੋਂ ਆਪਣੇ ਸਾਥੀ ਗਿਆਨ ਦੇਵ ਨਾਲ ਤੀਰਥ ਯਾਤਰਾ ਕਰਦਿਆਂ ਉੱਤਰੀ ਹਿੰਦ ਦੀ ਸੈਰ ਕੀਤੀ ਤੇ ਪੰਜਾਬ ਆਏ। ਪੰਜਾਬੀ ਸ਼ਰਧਾਲੂਆਂ ਦਾ ਖ਼ਿਆਲ ਹੈ ਕਿ ਆਪ ਦਾ ਦੇਹਾਂਤ ਅੱਸੂ ਵਦੀ ਤ੍ਰੌਦਸ਼ੀ ਨੂੰ ਪਿੰਡ ਘੁਮਾਣ ਜ਼ਿਲਾ ਗੁਰਦਾਸਪੁਰ ਵਿਚ ਹੋਇਆ ਜਿਥੇ ਕਿ ਆਪ ਦੀ ਸਮਾਧੀ ਬਣੀ ਹੋਈ ਹੈ, 'ਤੇ ਸਾਲਾਨਾ ਮੇਲਾ ਲੱਗਦਾ ਹੈ।

ਆਪ ਦੀ ਬਾਣੀ ਦੀ ਅੰਦਰਲੀ ਗਵਾਹੀ ਤੋਂ ਜ਼ਾਹਰ ਹੈ ਕਿ ਆਪ ਨੂੰ ਕਿਸੇ ਮੁਸਲਮ ਬਾਦਸ਼ਾਹ (ਮੁਹੰਮਦ ਤੁਗ਼ਲਕ ਯਾ ਫ਼ੀਰੋਜ਼ਸ਼ਾਹ) ਵੱਲੋਂ ਦਿੱਤੀਆਂ ਸਖ਼ਤੀਆਂ ਵੀ ਝੱਲਣੀਆਂ ਪਈਆਂ ਸਨ ਤੇ ਅੰਤ ਭਗਤੀ ਦੀ ਜਿੱਤ ਹੋਈ ਸੀ। ਇਸੇ ਤਰ੍ਹਾਂ ਸਮੇਂ ਦੀ ਅੰਧ-ਵਿਸ਼ਵਾਸੀ ਪ੍ਰੋਹਤ ਜਮਾਤ ਨੂੰ ਵੀ ਨਾਮਦੇਵ ਦੇ ਸਿਦਕ ਅੱਗੇ ਮੂੰਹ ਦੀ ਖਾਣੀ ਪਈ ਸੀ। ਇਹ ਗੱਲ

ਸਪੱਸ਼ਟ ਹੈ ਕਿ ਸੁਆਮੀ ਰਾਮਾਨੰਦ ਤੇ ਕਬੀਰ ਤੋਂ ਪਹਿਲਾਂ ਮਹਾਂਰਾਸ਼ਟਰ ਤੋਂ ਪੰਜਾਬ ਤਕ ਪ੍ਰੇਮਾ-ਭਗਤੀ ਦਾ ਸੰਦੇਸ਼ ਦੇਣ ਦਾ ਸੇਹਰਾ ਭਗਤ ਨਾਮਦੇਵ ਦੇ ਸਿਰ ਹੀ ਸਜਦਾ ਹੈ। ਆਪ ਦੀ ਰਚਨਾ ਮਰਾਠੀ ਤੇ ਸੰਤ-ਭਾਸ਼ਾ ਦੋਹਾਂ ਵਿਚ ਹੈ, ਦੋ ਤਿੰਨ ਸ਼ਬਦ ਰੇਖ਼ਤਾ ਦੀ ਵੰਨਗੀ ਵੀ ਪੇਸ਼ ਕਰਦੇ ਹਨ। ਮਰਾਠੀ ਅਭੰਗ 'ਨਾਮਦੇਵ ਗਾਥਾ' ਵਿਚ ਸੰਕਲਿਤ ਹਨ ਤੇ ਮਹਾਂਰਾਸ਼ਟਰ ਵਿਚ ਆਮ ਗਾਏ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 61 ਸ਼ਬਦ ਦਰਜ ਹਨ।

## ਤ੍ਰਿਲੋਚਨ

ਭਗਤ ਤ੍ਰਿਲੋਚਨ (ਜਨਮ 1267 ਈ.) ਕਾਇਸਥ ਸਨ। ਕੁਝ ਕੁ ਵਿਦਵਾਨ ਆਪ ਦਾ ਜਨਮ-ਸਥਾਨ ਮਹਾਂਰਾਸ਼ਟਰ ਵਿਚ ਸ਼ੋਲਾਪੁਰ ਲਾਗੇ ਪਿੰਡ ਬਾਰਸੀ ਦੱਸਦੇ ਹਨ ਤੇ ਕਈਆਂ ਦੇ ਖ਼ਿਆਲ ਅਨੁਸਾਰ ਆਪ ਉੱਤਰ ਪ੍ਰਦੇਸ਼ ਦੇ ਜੰਮਪਲ ਸਨ ਪਰ ਰਿਹਾਇਸ਼ ਵਧੇਰੇ ਮਹਾਂਰਾਸ਼ਟਰ ਵੱਲ ਰੱਖੀ। *ਹਿੰਦੀ ਸਾਹਿਤ ਕੋਸ਼* (ਪੰਨਾ 224) ਵਿਚ ਆਪ ਨੂੰ ਨਾਮਦੇਵ ਤੇ ਗਿਆਨਦੇਵ ਦਾ ਗੁਰੂ ਦੱਸਿਆ ਹੈ। ਕਬੀਰ ਦੇ ਦੋ ਸਲੋਕਾਂ ਵਿਚ ਨਾਮਦੇਵ ਅਤੇ ਤ੍ਰਿਲੋਚਨ ਦਾ ਸੰਵਾਦ ਦਰਜ ਹੈ, ਇਸ ਤੋਂ ਪੁਸ਼ਟੀ ਹੁੰਦੀ ਹੈ ਕਿ ਸ਼ਾਇਦ ਇਹ ਦੋਵੇਂ ਸਮਕਾਲੀ ਸਨ ਪਰ ਗੁਰੂ ਵਾਲੀ ਗੱਲ ਨਹੀਂ ਜਾਪਦੀ :

**ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੈ, ਰਾਮ ਨ ਲਾਵਹੁ ਚੀਤੁ ॥੨੧੨॥** *(ਪੰਨਾ 1375)*

**ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥੨੧੩॥** *(ਪੰਨਾ 1376)*

ਰਵਿਦਾਸ ਨੇ ਆਪ ਦਾ ਜ਼ਿਕਰ ਇਉਂ ਕੀਤਾ ਹੈ :

**ਨਾਮਦੇਵ, ਕਬੀਰੁ, ਤਿਲੋਚਨੁ, ਸਧਨਾ, ਸੈਨੁ ਤਰੈ ॥** *(ਪੰਨਾ 1106)*

ਭਾਈ ਗੁਰਦਾਸ ਜੀ ਨੇ ਜੋ ਕਥਾ ਲਿਖੀ ਹੈ, ਉਸ ਤੋਂ ਵੀ ਪਤਾ ਲੱਗਦਾ ਹੈ ਕਿ ਤ੍ਰਿਲੋਚਨ ਜੀ, ਨਾਮਦੇਵ ਤੋਂ ਪ੍ਰੇਰਨਾ ਪ੍ਰਾਪਤ ਕਰਨ ਵਾਲੇ ਸਨ।

'ਆਦਿ ਗ੍ਰੰਥ' ਵਿਚ ਆਪ ਦੇ ਚਾਰ ਸ਼ਬਦ ਹਨ, ਚਾਰਾਂ ਦੇ ਅੰਤ ਵਿਚ 'ਬਦਤਿ ਤ੍ਰਿਲੋਚਨ' ਲਿਖਿਆ ਮਿਲਦਾ ਹੈ। ਦੋ ਸ਼ਬਦਾਂ ਦੀ ਭਾਸ਼ਾ ਇਲਾਕਾਈ ਰੰਗ ਵਾਲੀ ਹੈ, ਦੋ ਟਕਸਾਲੀ ਸੰਤ-ਭਾਸ਼ਾ ਦੇ ਹਨ।

## ਰਾਮਾਨੰਦ

ਸੁਆਮੀ ਰਾਮਾਨੰਦ (1366-1467 ਈ.) ਉੱਤਰੀ ਹਿੰਦ ਵਿਚ ਭਗਤੀ ਲਹਿਰ ਦੇ ਮੋਢੀ ਪ੍ਰਚਾਰ-ਕਰਤਾ ਆਖੇ ਜਾਂਦੇ ਹਨ ਤੇ ਵੈਰਾਗੀ ਸੰਪ੍ਰਦਾ ਆਪ ਨੂੰ ਆਪਣਾ ਮੁਖ ਆਚਾਰਯ ਮੰਨਦੀ ਹੈ। ਰਾਮਾਨੁਜ (1017-1087 ਈ.) ਦੀ ਸ਼ਿਸ਼ ਪਰੰਪਰਾ ਵਿੱਚੋਂ ਆਪ ਸੁਆਮੀ ਰਾਘਵਾਚਾਰਯ ਦੇ ਚੇਲੇ ਸਨ ਜੋ ਪਿੱਛੋਂ ਜਾ ਕੇ ਆਪਣੇ ਗੁਰੂ ਨਾਲੋਂ ਵੀ ਵੱਧ ਵਡਿਆਈ ਦੇ ਮਾਲਕ ਬਣੇ ਤੇ ਰਾਮ ਭਗਤੀ ਦੇ 'ਆਚਾਰਯ' ਕਹਿ ਕੇ ਸਤਿਕਾਰੇ ਗਏ। ਆਪ ਕਾਨਕੁਬਜ ਬ੍ਰਾਹਮਣ ਸਨ, ਪਰ ਬਿਨਾ ਕਿਸੇ ਜਾਤ-ਪਾਤ ਦੇ ਵਿਤਕਰੇ ਦੇ ਸਭ

ਨੂੰ ਭਗਤੀ ਕਰਨ ਦਾ ਅਧਿਕਾਰ ਦਿੱਤਾ। ਕਬੀਰ, ਰਵਿਦਾਸ, ਸੈਣ, ਧੰਨਾ ਤੇ ਪੀਪਾ ਭਗਤ ਨੂੰ ਆਪਦੇ ਹੀ ਦੋ ਚੇਲੇ ਦੱਸਿਆ ਜਾਂਦਾ ਹੈ, ਭਾਵੇਂ ਇਨ੍ਹਾਂ ਸਭ ਦਾ ਸਮਕਾਲੀ ਹੋਣਾ ਸਿਧ ਨਹੀਂ ਹੁੰਦਾ। ਨਾਭਾ ਦਾਸ ਨੇ *ਭਗਤਮਾਲ* ਵਿਚ 12 ਚੇਲੇ ਗਿਣੇ ਹਨ ਤੇ ਕਈਆਂ ਇਹ ਗਿਣਤੀ ਪੰਜ ਸੌ ਦੱਸੀ ਹੈ।[1] ਇਸ ਤੋਂ ਇਤਨਾ ਅਨੁਮਾਨ ਜ਼ਰੂਰ ਲੱਗਦਾ ਹੈ ਕਿ ਆਪਦੇ ਅਨੇਕਾਂ ਸ਼ਰਧਾਲੂ ਸਨ ਜਿਨ੍ਹਾਂ ਨੂੰ ਆਪ ਨੇ ਭਗਤੀ ਵੱਲ ਲਾਇਆ।

ਰਾਮਾਨੰਦ ਜੀ ਵਿਦਵਾਨ ਪੰਡਿਤ ਸਨ, ਆਪ ਦੀਆਂ ਰਚੀਆਂ ਕਈ ਸੰਸਕ੍ਰਿਤ ਪੁਸਤਕਾਂ ਮਿਲਦੀਆਂ ਹਨ ਜਿਵੇਂ *ਸ੍ਰੀ ਵੈਸ਼ਣਵਮਤਾਂਬੁਜ ਭਾਸਕਰ, ਸ੍ਰੀ ਰਾਮਾਰਚਨ ਪੱਧਤੀ* ਆਦਿ।

ਭਾਵੇਂ ਵੈਰਾਗੀ ਸੰਪ੍ਰਦਾ ਵਾਲੇ ਆਪ ਨੂੰ 'ਸੁਆਮੀ' ਕਹਿ ਕੇ ਪੂਜਦੇ ਹਨ ਪ੍ਰੰਤੂ ਆਦਿ ਗ੍ਰੰਥ ਵਿਚ ਆਇਆ ਆਪ ਦਾ ਇੱਕੋ ਇਕ ਸ਼ਬਦ ਬਿਰਕਤੀ, ਬਨਵਾਸ ਜਾਂ ਮੰਦਰਾਂ ਵਿਚ ਠਾਕੁਰ ਲੱਭਣ ਦੀ ਵਿਚਾਰਧਾਰਾ ਦੀ ਹਿਮਾਇਤ ਨਹੀਂ ਕਰਦਾ। ਇਸ ਪਦੇ ਤੋਂ ਬਿਨਾ ਰਾਮਾਨੰਦ ਜੀ ਦੇ ਹੋਰ ਪਦੇ ਵੀ ਮਿਲਦੇ ਹਨ।

## ਕਬੀਰ

ਭਗਤ ਕਬੀਰ (1398-1495 ਈ.) ਭਗਤੀ ਲਹਿਰ ਦੇ ਸਭ ਤੋਂ ਵੱਧ ਪ੍ਰਸਿੱਧ ਕ੍ਰਾਂਤੀਕਾਰੀ ਭਗਤ ਹੋਏ ਜਿਨ੍ਹਾਂ ਧਾਰਮਿਕ ਤੇ ਸਮਾਜਿਕ ਭਰਮਾਂ ਵਹਿਮਾਂ ਨੂੰ ਰੱਦ ਕੇ ਰੱਬੀ ਏਕਤਾ ਤੇ ਮਨੁੱਖੀ ਏਕਤਾ ਦਾ ਸਬਕ ਪੜ੍ਹਾਇਆ। ਆਪ ਦੀ ਕਥਨੀ ਵਿਚ ਇਕ ਬਿਜਲਈ ਸ਼ਕਤੀ ਸੀ ਜੋ ਵਿਰੋਧੀਆਂ ਨੂੰ ਕੰਬਾਉਂਦੀ ਤੇ ਜਗਿਆਸੂਆਂ ਦੇ ਦਿਮਾਗ਼ਾਂ ਨੂੰ ਰੁਸ਼ਨਾਉਂਦੀ ਸੀ। ਨਿਰਸੰਦੇਹ ਭਗਤ ਕਬੀਰ, ਭਗਤੀ ਲਹਿਰ ਦੇ ਸ਼ਿਰੋਮਣੀ ਨੇਤਾ ਸਨ, ਜਿਨ੍ਹਾਂ ਨੇ ਸਭ ਤੋਂ ਵੱਧ ਪ੍ਰਭਾਵ ਪਾਇਆ ਤੇ ਭਾਰਤ ਨੂੰ ਏਕਤਾ ਦਾ ਰਾਹ ਦਿਖਾਇਆ।

ਆਮ ਖ਼ਿਆਲ ਹੈ ਕਿ ਆਪ ਦਾ ਜਨਮ ਜੁਲਾਹਿਆਂ ਦੇ ਘਰ ਬਨਾਰਸ ਵਿਚ ਹੋਇਆ ਤੇ ਸੁਆਮੀ ਰਾਮਾਨੰਦ ਤੋਂ ਦੀਖਿਆ ਪ੍ਰਾਪਤ ਕੀਤੀ। ਇਸ ਸਮੇਂ ਕਰਮ-ਕਾਂਡੀ ਮਜ਼੍ਹਬ, ਹਿੰਦੂ ਮੁਸਲਮ ਵਿਰੋਧ ਤੇ ਪ੍ਰੋਹਤ ਜਮਾਤ ਦੀਆਂ ਆਪ-ਹੁਦਰੀਆਂ ਨੇ ਭਾਰਤੀ ਸਮਾਜ ਵਿਚ ਬੜੇ ਸੰਕਟ ਪੈਦਾ ਕੀਤੇ ਹੋਏ ਸਨ, ਕਬੀਰ ਨੇ ਬਿਨਾ ਕਿਸੇ ਡਰ ਭੈ ਦੇ ਸਭ ਨਾਲ ਟੱਕਰ ਲਈ ਤੇ ਏਕਤਾ ਅਤੇ ਪ੍ਰੇਮਾ-ਭਗਤੀ ਦਾ ਪ੍ਰਚਾਰ ਕੀਤਾ। ਆਪ ਨੂੰ ਬਾਦਸ਼ਾਹ ਸਿਕੰਦਰ ਲੋਧੀ ਵੱਲੋਂ ਦਿੱਤੀਆਂ ਸਜ਼ਾਵਾਂ ਵੀ ਭੁਗਤਣੀਆਂ ਪਈਆਂ ਪਰ ਆਪ ਅਡੋਲ ਰਹੇ ਤੇ ਇਸ ਅਡੋਲਤਾ ਤੇ ਦ੍ਰਿੜ੍ਹਤਾ ਨੇ ਹੀ ਉਨ੍ਹਾਂ ਨੂੰ ਲੋਕ-ਨੇਤਾ ਬਣਾ ਦਿੱਤਾ। 'ਕਬੀਰ ਪੰਥ' ਨਾਂ 'ਤੇ ਕਬੀਰ ਨੂੰ ਮੰਨਣ ਵਾਲੀ ਇਕ ਭਾਰੀ ਸੰਪ੍ਰਦਾ ਹੈ, ਜਿਸ ਦੀ ਗੱਦੀ ਕਾਂਸ਼ੀ ਵਿਚ ਹੈ ਤੇ ਇਨ੍ਹਾਂ ਦਾ ਗ੍ਰੰਥ 'ਕਬੀਰ ਬੀਜਕ' ਹੈ।

ਭਗਤੀ ਲਹਿਰ ਦੇ ਬਾਕੀ ਭਗਤਾਂ ਨਾਲੋਂ ਕਬੀਰ ਜੀ ਦੀ ਬਾਣੀ ਸਭ ਤੋਂ ਵੱਧ ਹੈ, ਕਾਫ਼ੀ ਉਨ੍ਹਾਂ ਦੇ ਨਾਂ 'ਤੇ ਪਿੱਛੋਂ ਨਕਲੀ ਵੀ ਰਚੀ ਗਈ ਹੈ। ਪ੍ਰੰਤੂ ਆਦਿ ਗੁਰੂ ਗ੍ਰੰਥ ਦੇ 17 ਰਾਗਾਂ ਵਿਚ ਆਏ 541 ਸ਼ਬਦ ਸਲੋਕ ਸਭ ਤੋਂ ਵੱਧ ਪ੍ਰਮਾਣਿਕ ਮੰਨੇ ਜਾਂਦੇ ਹਨ ਕਿਉਂਕਿ ਇਸ ਤੋਂ ਪਹਿਲਾਂ ਦੀ ਹੋਰ ਕੋਈ ਭਰੋਸੇ-ਯੋਗ ਲਿਖਤ ਨਹੀਂ ਮਿਲਦੀ। ਇਸ ਬਾਣੀ

---

1. *ਭਗਤੀ ਕਾ ਵਿਕਾਸ*, ਡਾ. ਮੁਨਸ਼ੀ ਰਾਮ ਸ਼ਰਮਾ, ਪੰਨਾ 382.

ਵਿਚ ਤਾਰਕਿਕ ਰੰਗ ਪ੍ਰਧਾਨ ਹੈ, ਸਮਾਜਿਕ ਭੈੜਾਂ ਦਾ ਖੰਡਨ ਹੈ ਤੇ ਕਿਤੇ ਕਿਤੇ ਰਹੱਸਵਾਦੀ ਅਨੁਭਵ ਵੀ ਸੋਹਣੀ ਤਰ੍ਹਾਂ ਪੇਸ਼ ਕੀਤਾ ਗਿਆ ਹੈ।

## ਬੇਣੀ

ਭਗਤ ਬੇਣੀ ਦੇ ਸਮੇਂ ਤੇ ਅਸਥਾਨ ਬਾਰੇ ਨਿਸ਼ਚਿਤ ਤੌਰ 'ਤੇ ਕੁਝ ਵੀ ਆਖਣਾ ਕਠਿਨ ਹੈ। ਆਮ ਖ਼ਿਆਲ ਹੈ ਕਿ ਇਹ ਪੰਦਰ੍ਹਵੀਂ ਸਦੀ 'ਚ ਉੱਤਰ ਪ੍ਰਦੇਸ਼ ਵਿਚ ਹੋਏ। ਘਰੋਗੀ ਨਿਰਬਾਹ ਲਈ ਲੋੜੀਂਦੇ ਸਾਧਨ ਪ੍ਰਾਪਤ ਨਾ ਹੋਣ ਦੇ ਬਾਵਜੂਦ ਆਪ ਇਕ ਪਰਮੇਸ਼ਰ 'ਤੇ ਟੇਕ ਰੱਖਦੇ ਤੇ ਸਬਰ ਸੰਤੋਖ ਨਾਲ ਦਿਨ ਲੰਘਾਉਂਦੇ ਸਨ। ਚੰਗੇ ਪੜ੍ਹੇ-ਲਿਖੇ ਵਿਦਵਾਨ ਸਨ ਤੇ ਸਮਕਾਲੀ ਮਤਾਂ-ਮਤਾਂਤਰਾਂ ਦੀ ਜਾਣਕਾਰੀ ਸੀ।

'ਆਦਿ ਗ੍ਰੰਥ' ਵਿਚ ਆਪ ਦੇ ਤਿੰਨ ਸ਼ਬਦ ਮਿਲਦੇ ਹਨ, ਜਿਨ੍ਹਾਂ ਵਿਚ ਜੋਗ ਮਤ ਤੇ ਸਨਾਤਨੀ ਕਰਮ-ਕਾਂਡਾਂ ਦਾ ਖੰਡਨ ਹੈ। ਸ਼ਾਇਦ ਇਹ ਤਿੰਨੇ ਸ਼ਬਦ ਗੁਰੂ ਨਾਨਕ ਸਾਹਿਬ ਨੇ ਹੀ ਸੰਚਿਤ ਕੀਤੇ ਸਨ। ਸੰਸਕ੍ਰਿਤਮਈ ਭਾਸ਼ਾ ਵੀ ਇਨ੍ਹਾਂ ਦੀ ਰਚਨਾ ਨੂੰ ਪ੍ਰਾਚੀਨ ਸਿੱਧ ਕਰਦੀ ਹੈ। ਕਲਯ ਭੱਟ ਦਾ ਕਥਨ ਆਪ ਦੀ ਸ਼ਖ਼ਸੀਅਤ ਨੂੰ ਪੂਰੀ ਤਰ੍ਹਾਂ ਉਘੇੜਦਾ ਲੱਗਦਾ ਹੈ :

**ਭਗਤੁ ਬੇਣਿ ਗੁਣ ਰਵੈ, ਸਹਜਿ ਆਤਮ ਰੰਗੁ ਮਾਣੈ॥**
**ਜੋਗ ਧਿਆਨਿ ਗੁਰ ਗਿਆਨਿ, ਬਿਨਾ ਪ੍ਰਭ ਅਵਰੁ ਨ ਜਾਣੈ॥** *(ਪੰਨਾ 1390)*

## ਸਧਨਾ

ਸਧਨਾ ਭਗਤ ਸਿੰਧ ਦੇ ਇਲਾਕੇ ਦੇ ਨਗਰ ਸੇਹਵਾਨ ਦਾ ਵਸਨੀਕ ਸੀ, ਕਈਆਂ ਇਸ ਨੂੰ ਨਾਮਦੇਵ ਦਾ ਸਮਕਾਲੀ ਲਿਖਿਆ ਹੈ ਪਰ ਇਸ ਦੀ ਪੁਸ਼ਟੀ ਨਹੀਂ ਹੁੰਦੀ। ਸਧਨੇ ਦਾ ਕਿੱਤਾ ਭਾਵੇਂ ਪਹਿਲੇ ਕਸਾਈਆਂ ਵਾਲਾ ਸੀ ਪਰ ਭਗਤੀ ਭਾਵਨਾ ਨੇ ਇਸ ਦੇ ਮਨ ਨੂੰ ਪਲਟ ਦਿੱਤਾ। *ਭਗਤਮਾਲ* ਦੀ ਲਿਖਤ ਅਨੁਸਾਰ ਇਨ੍ਹਾਂ ਨੇ ਜਗਨਨਾਥ ਤਕ ਤੀਰਥ ਯਾਤਰਾ ਕੀਤੀ। ਸਰਹੰਦ ਵਿਚ ਆਪ ਦੀ ਸਮਾਧ ਬਣੀ ਹੋਈ ਹੈ। 'ਆਦਿ ਗ੍ਰੰਥ' ਵਿਚ ਆਪ ਦਾ ਇਕ ਸ਼ਬਦ ਬਿਲਾਵਲ ਰਾਗ ਵਿਚ ਹੈ।

## ਸੈਣ

ਸੈਣ ਭਗਤ ਸੰਬੰਧੀ ਦੋ ਰਵਾਇਤਾਂ ਹਨ। ਪਹਿਲੀ ਇਹ ਕਿ ਇਹ ਬਿਦਰ ਦੇ ਰਾਜਾ ਦੇ ਨੌਕਰ ਸਨ ਤੇ ਸੰਤ ਗਿਆਨੇਸ਼੍ਵਰ ਦੇ ਸ਼ਰਧਾਲੂ ਸੇਵਕ ਸਨ। ਦੂਸਰੀ ਰਵਾਇਤ ਵਧੇਰੇ ਪ੍ਰਚਲਤ ਇਹ ਹੈ ਕਿ ਸੈਣ ਭਗਤ, ਬਾਂਧਵਗਢ ਦੇ ਰਾਜਾ ਰਾਜਾਰਾਮ ਦੀ ਸੇਵਾ ਵਿਚ ਰਿਹਾ ਕਰਦੇ ਸਨ ਤੇ ਸੁਆਮੀ ਰਾਮਾਨੰਦ ਦੇ ਚੇਲੇ ਸਨ।[1] ਭਾਈ ਗੁਰਦਾਸ ਨੇ ਵੀ ਇਹ ਸੰਕੇਤ ਕੀਤਾ ਹੈ ਕਿ 'ਸੁਣਿ ਪਰਤਾਪੁ ਕਬੀਰ ਦਾ, ਦੂਜਾ ਸਿਖੁ ਹੋਆ ਸੈਣੁ ਨਾਈ।'

ਇਕ ਗੱਲ ਨਿਸ਼ਚਿਤ ਹੈ ਕਿ ਇਹ ਭਗਤ ਰਵਿਦਾਸ ਤੋਂ ਕਾਫ਼ੀ ਅਰਸਾ ਪਹਿਲਾਂ ਹੋਏ ਕਿਉਂਕਿ ਰਵਿਦਾਸ ਜੀ ਨੇ ਇਨ੍ਹਾਂ ਦਾ ਨਾਮ ਪ੍ਰਸਿੱਧ ਭਗਤਾਂ ਵਿਚ ਗਿਣਿਆ ਹੈ :

---

1. *ਸੰਤ ਕਾਵਯ*, ਪਰਸੁਰਾਮ ਚਤੁਰਵੇਦੀ, ਪੰਨਾ 139.

**ਨਾਮਦੇਵ ਕਬੀਰੁ, ਤਿਲੋਚਨੁ, ਸਧਨਾ ਸੈਨੁ ਤਰੈ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ॥**

*(ਮਾਰੂ ਰਵਿਦਾਸ, ਪੰਨਾ 1106)*

**ਜੈਦੇਵ ਤਿਆਗਿਓ ਅਹੰਮੇਵ॥ ਨਾਈ ਉਧਰਿਓ ਸੈਨੁ ਸੇਵ॥**

*(ਬਸੰਤ ਮ: ੫, ਪੰਨਾ 1192)*

ਸੈਣ ਭਗਤ ਦੀਆਂ ਕੁਝ ਫੁਟਕਲ ਰਚਨਾਵਾਂ ਮਹਾਂਰਾਸ਼ਟਰ ਵਿਚ ਵੀ ਪੜ੍ਹੀਆਂ ਸੁਣੀਆਂ ਜਾਂਦੀਆਂ ਹਨ। ਹੋ ਸਕਦਾ ਹੈ, ਇਨ੍ਹਾਂ ਉਧਰ ਵੀ ਫੇਰੀ ਪਾਈ ਹੋਵੇ। 'ਆਦਿ ਗ੍ਰੰਥ' ਵਿਚ ਆਪ ਦਾ ਇਕ ਸ਼ਬਦ ਧਨਾਸਰੀ ਰਾਗ ਵਿਚ ਹੈ।

## ਪੀਪਾ

ਪੀਪਾ ਭਗਤ (ਜਨਮ 1426 ਈ.) ਨੂੰ ਰਵਾਇਤ, ਰਾਮਾਨੰਦ ਦੇ ਚੇਲਿਆਂ ਵਿਚ ਗਿਣਦੀ ਹੈ। ਮੇਵਾੜ ਦੇ ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਇਹ ਰਾਣਾ ਕੁੰਭਾ ਦੇ ਸਮਕਾਲੀ ਅਤੇ ਗਗਰੌਨਗਢ ਦੇ ਚੌਹਾਨ ਰਾਜਾ ਸਨ।[1] ਜਨਰਲ ਕਨਿੰਘਮ ਨੇ ਇਨ੍ਹਾਂ ਨੂੰ ਜੈਤਪਾਲ ਦੀ ਚੌਥੀ ਪੀੜ੍ਹੀ ਵਿਚ ਹੋਏ ਦੱਸਿਆ ਹੈ। ਰਾਜ ਭਾਗ ਦਾ ਮੋਹ ਛੱਡ ਕੇ ਭਗਤੀ ਵੱਲ ਲੱਗ ਗਏ, ਦੁਆਰਕਾ ਵੱਲ ਤੀਰਥ-ਯਾਤਰਾ ਕੀਤੀ ਜਿਸ ਦੀ ਯਾਦਗਾਰ 'ਪੀਪਾ ਵਟ' ਪ੍ਰਸਿੱਧ ਮਠ ਹੈ। ਆਪ ਦੀ ਕੁਝ ਫੁਟਕਲ ਬਾਣੀ ਵੀ ਮਿਲਦੀ ਹੈ।[2]

'ਆਦਿ ਗ੍ਰੰਥ' ਵਿਚ ਆਪ ਦਾ ਇਕ ਸ਼ਬਦ ਧਨਾਸਰੀ ਰਾਗ ਵਿਚ ਹੈ, ਜੋ "ਜੋ ਬ੍ਰਹਮੰਡੇ ਸੋਈ ਪਿੰਡੇ" ਦੇ ਸਿਧਾਂਤ ਦੀ ਪੁਸ਼ਟੀ ਕਰਦਾ ਆਪੇ ਵਿੱਚੋਂ ਪਰਮ ਤੱਤ ਖੋਜਣ ਦੀ ਪ੍ਰੇਰਨਾ ਦਿੰਦਾ ਹੈ।

## ਧੰਨਾ

ਧੰਨਾ ਭਗਤ ਰਾਜਸਥਾਨ ਵਿਚ ਟਾਂਕ ਇਲਾਕੇ ਦੇ ਧੁਆਨ ਨਗਰ ਦੇ ਜੰਮਪਲ ਸਨ। ਮੈਕਾਲਿਫ਼ ਨੇ ਆਪ ਦਾ ਜਨਮ ਸਾਲ 1415 ਈ. ਦੱਸਿਆ ਹੈ। ਸਿੱਧੇ-ਸਾਦੇ ਸੁਭਾ ਦੇ ਕਿਰਤੀ ਤੇ ਸਿਦਕੀ ਪੁਰਸ਼ ਸਨ, ਪੰਡਿਤ ਨੂੰ ਠਾਕੁਰ-ਪੂਜਾ ਕਰਦਾ ਵੇਖ ਕੇ ਭਗਤੀ ਦਾ ਚਾਉ ਜਾਗ ਪਿਆ ਤੇ ਆਪਣੀ ਸ਼ਰਧਾ ਤੇ ਪ੍ਰੇਮਾ-ਭਗਤੀ ਕਾਰਨ ਭਗਵਾਨ ਦੇ ਦਰਸ਼ਨ ਪਾਏ।

ਧੰਨੇ ਦੀ ਨਿਸ਼ਕਾਮਤਾ, ਦਲੇਰੀ ਤੇ ਦਿਲ ਦੀ ਸ੍ਵੈਛਤਾ ਉਨ੍ਹਾਂ ਭਜਨਾਂ ਜਾਂ ਗੀਤਾਂ ਤੋਂ ਜ਼ਾਹਰ ਹੈ ਜਿਨ੍ਹਾਂ ਵਿਚ ਉਨ੍ਹਾਂ ਬਿਨਾ ਕਿਸੇ ਸੰਕੋਚ ਦੇ ਆਪਣੀਆਂ ਪਰਮਾਰਥਕ ਲੋੜਾਂ ਤੋਂ ਇਲਾਵਾ ਸੰਸਾਰੀ ਮੰਗਾਂ ਵੀ ਦੁਹਰਾਈਆਂ ਤੇ ਆਪਣੇ ਪ੍ਰਭੂ ਦਾ ਆਰਤੀ ਦੀ ਥਾਂ 'ਆਰਤਾ' ਉਤਾਰਿਆ ਹੈ।

'ਆਦਿ ਗ੍ਰੰਥ' ਵਿਚ ਆਪ ਦੇ ਤਿੰਨ ਸ਼ਬਦ ਆਸਾ ਤੇ ਧਨਾਸਰੀ ਰਾਗ ਵਿਚ ਦਰਜ ਹਨ।

---

1. *ਹਿੰਦੀ ਸਾਹਿਤਯ ਕੋਸ਼*, (ਭਾਗ 2), ਪੰਨਾ 317.
2. *ਹਿੰਦੀ ਸੰਤ ਸਾਹਿਤਯ*, ਤ੍ਰਿਲੋਕੀ ਨਾਰਾਇਣ ਦੀਕਸ਼ਤ, ਪੰਨਾ 43.

## ਭੀਖਨ

*ਹਿੰਦੀ ਸਾਹਿਤ ਕੋਸ਼* (ਦੂਜਾ ਭਾਗ, ਪੰਨਾ 387) ਵਿਚ ਦੋ ਭੀਖਨਾਂ ਦਾ ਜ਼ਿਕਰ ਹੈ। ਇਕ ਸੂਫ਼ੀ ਮੁਸਲਮਾਨ ਸੀ ਤੇ ਇਕ ਭਗਤੀ-ਭਾਵ ਵਾਲਾ ਵੈਰਾਗੀ ਸਾਧੂ। ਭੀਖਨ ਲਖਨਊ ਲਾਗੇ, ਨਗਰ ਕਾਕੋਰੀ ਦਾ ਵਸਨੀਕ ਸੀ। ਇਹ ਇਕ ਕਰਮਯੋਗੀ ਗ੍ਰਿਹਸਤੀ ਤੇ ਵਿਦਵਾਨ ਪੁਰਸ਼ ਸੀ। 'ਬਦਾਯੂਨੀ' ਨੇ ਇਸ ਦਾ ਦੇਹਾਂਤ 1573 ਈ. ਦੱਸਿਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਭੀਖਨ ਦੇ ਦੋ ਸ਼ਬਦ ਸੋਰਠਿ ਰਾਗ ਵਿਚ ਦਰਜ ਹਨ, ਇਨ੍ਹਾਂ ਸ਼ਬਦਾਂ ਵਿਚ ਅਰਬੀ ਫ਼ਾਰਸੀ ਸ਼ਬਦਾਵਲੀ ਨਾ ਹੋਣ ਕਰਕੇ ਕੁਝ ਵਿਦਵਾਨ ਇਸ ਰਾਇ ਦੇ ਵੀ ਹਨ ਕਿ ਇਹ ਮੁਸਲਮ ਫ਼ਕੀਰ ਦੀ ਬਾਣੀ ਨਹੀਂ, ਸਗੋਂ ਕਿਸੇ ਹੋਰ ਸੰਤ ਸਾਧੂ ਦੀ ਹੈ। ਪਰ ਇਹ ਵੀ ਸੰਭਵ ਹੈ ਕਿ ਉਸ ਸਮੇਂ ਸੰਤ-ਭਾਸ਼ਾ ਨੂੰ ਹੀ ਇਸ ਸੂਫ਼ੀ ਕਵੀ ਨੇ ਅਪਣਾਇਆ ਹੋਵੇ ਜਿਹਾ ਕਿ ਕਬੀਰ ਸਾਹਿਬ ਨੇ ਕੀਤਾ ਸੀ।

## ਰਵਿਦਾਸ

ਭਗਤ ਰਵਿਦਾਸ, ਕਬੀਰ ਵਾਂਗ ਕਾਂਸ਼ੀ ਦੇ ਰਹਿਣ ਵਾਲੇ ਸਨ, ਭਾਵੇਂ ਰਵਾਇਤ ਇਨ੍ਹਾਂ ਨੂੰ ਵੀ ਸੁਆਮੀ ਰਾਮਾਨੰਦ ਦਾ ਚੇਲਾ ਦੱਸਦੀ ਹੈ, ਪਰ ਇਤਿਹਾਸਕ ਤੌਰ 'ਤੇ ਇਸ ਦੀ ਪੁਸ਼ਟੀ ਨਹੀਂ ਹੁੰਦੀ। ਇਨ੍ਹਾਂ ਦਾ ਸਮਾਂ ਪੰਦਰ੍ਹਵੀਂ ਸਦੀ ਹੈ। ਰਵਿਦਾਸ ਭਾਵੇਂ ਚਮਾਰ ਜਾਤੀ ਵਿੱਚੋਂ ਸੀ ਪਰ ਇਸ ਗੱਲ ਨੂੰ ਉਸ ਨੇ ਕਦੀ ਛੁਪਾਇਆ ਨਹੀਂ, ਸਗੋਂ ਜਾਤਿ-ਅਭਿਮਾਨੀ ਪੰਡਤਾਂ ਸਾਹਮਣੇ ਨਿਝੱਕ ਹੋ ਕੇ ਇਹੋ ਆਖਿਆ ਹੈ ਕਿ ਮੈਂ ਪ੍ਰੇਮਾ-ਭਗਤੀ ਦੇ ਬਲ ਨਾਲ ਅਧਿਆਤਮਕ ਉੱਚਤਾ ਨੂੰ ਪ੍ਰਾਪਤ ਕੀਤਾ ਹੈ ਤੇ ਇਹ ਮੇਰੇ ਮਾਲਕ ਪਰਮੇਸ਼ਰ ਦੀ ਮਿਹਰਵਾਨੀ ਹੈ :

> **ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥**
> **ਰਿਦੈ ਰਾਮ ਗੋਬਿੰਦ ਗੁਨ ਸਾਰੰ ॥** *(ਮਲਾਰ, ਪੰਨਾ 1293)*

ਆਪਣੇ ਸਮੇਂ ਰਵਿਦਾਸ ਦੀ ਕਾਫ਼ੀ ਮਾਨਤਾ ਹੋਈ। ਇਹ ਵੀ ਰਵਾਇਤ ਹੈ ਕਿ ਮੇਵਾੜ ਦੀ ਰਾਣੀ ਝਾਲਾਂ ਆਪ ਦੀ ਸ਼ਰਧਾਲੂ ਸੀ। ਹਿੰਦੀ ਸਾਹਿਤ ਵਾਲੇ ਰਵਿਦਾਸ ਨੂੰ 'ਰੈਦਾਸ' ਕਰ ਕੇ ਲਿਖਦੇ ਹਨ ਅਤੇ 'ਰੈਦਾਸ ਜੀ ਕੀ ਬਾਨੀ' ਨਾਂ ਹੇਠ ਆਪ ਦੀ ਕੁਝ ਰਚਨਾ ਵੱਖਰੀ ਛਪੀ ਵੀ ਮਿਲਦੀ ਹੈ।

'ਆਦਿ ਗ੍ਰੰਥ' ਦੇ ਸੋਲ੍ਹਾਂ ਰਾਗਾਂ ਵਿਚ ਆਪ ਦੇ 40 ਸ਼ਬਦ ਹਨ।

## ਪਰਮਾਨੰਦ

ਪਰਮਾਨੰਦ ਸੰਬੰਧੀ ਨਿਸ਼ਚੇ ਨਾਲ ਕੁਝ ਕਹਿਣਾ ਔਖਾ ਹੈ। ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਹਿੰਦੀ ਦੇ 'ਅਸ਼ਟਛਾਪ' ਵਾਲੇ ਕਵੀਆਂ ਵਿਚ ਆਏ ਪਰਮਾਨੰਦ ਦਾਸ (1493-1553 ਈ.) ਹੀ ਭਗਤ ਪਰਮਾਨੰਦ ਸਨ। ਇਹ ਕਨੌਜ ਵਾਸੀ ਕਾਨਕੁਬਜ ਬ੍ਰਾਹਮਣ ਸਨ,[1] ਜੋ ਸਰਗੁਣਵਾਦੀ ਵੈਸ਼ਣਵ ਤੇ ਬ੍ਰਿਜ ਭਾਸ਼ਾ ਦੇ ਕਵੀ ਪ੍ਰਸਿੱਧ ਹੋਏ। ਇਨ੍ਹਾਂ

---

1. *ਹਿੰਦੀ ਸਾਹਿਤਯ ਕੋਸ਼* (ਭਾਗ ਦੂਜਾ), ਪੰਨਾ 305.

ਦੇ ਪਦਿਆਂ ਦਾ ਗ੍ਰੰਥ 'ਪਰਮਾਨੰਦ ਸਾਗਰ' ਹੈ। ਇਹ ਅਸੰਭਵ ਵੀ ਨਹੀਂ ਕਿ ਇਹੋ ਕ੍ਰਿਸ਼ਨ-ਭਗਤ ਕਵੀ ਪਿੱਛੋਂ ਨਿਰਗੁਣਵਾਦੀ ਨਿਰੰਕਾਰੀ ਭਗਤ ਹੋ ਗਏ ਹੋਣ।

'ਆਦਿ ਗ੍ਰੰਥ' ਵਿਚ ਆਪ ਦਾ ਇਕ ਸ਼ਬਦ ਸਾਰੰਗ ਰਾਗ ਵਿਚ ਹੈ।

## ਸੂਰਦਾਸ

ਕ੍ਰਿਸ਼ਨ-ਭਗਤ ਸੂਰਦਾਸ (1478-1585 ਈ.) ਦਾ ਨਾਮ ਹਿੰਦੀ ਸਾਹਿਤ ਵਿਚ ਸੂਰਜ ਵਾਂਗ ਰੌਸ਼ਨ ਹੈ। ਇਸ ਪ੍ਰੇਮੀ ਕਵੀ ਨੇ ਕ੍ਰਿਸ਼ਨ ਜੀ ਦੀ ਬਾਲ-ਲੀਲ੍ਹਾ ਨੂੰ ਬਹੁਤ ਹੀ ਸੁੰਦਰ ਪਦਿਆਂ ਵਿਚ ਗਾਇਆ ਹੈ ਤੇ ਇਹ ਗੀਤ ਵੈਸ਼ਣਵ ਸਭਾਵਾਂ ਦਾ ਸ਼ਿੰਗਾਰ ਹਨ ਪਰ ਸਿਖ ਵਿਦਵਾਨਾਂ ਦੀ ਰਾਇ ਹੈ ਕਿ 'ਆਦਿ ਗ੍ਰੰਥ' ਵਿਚ ਜਿਸ ਭਗਤ ਸੂਰਦਾਸ ਦੀ ਇਕ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਸੰਕਲਿਤ ਹੈ, ਇਹ ਹੋਰ ਸੂਰਦਾਸ ਹੈ। ਜੋ ਦੂਜਾ ਪੂਰਾ ਸ਼ਬਦ "ਹਰਿ ਕੇ ਸੰਗ ਬਸੇ ਹਰਿ ਲੋਕ"—ਸਾਰੰਗ ਮ: ੫, ਸੂਰਦਾਸ ਸਿਰਲੇਖ ਹੇਠ ਦਰਜ ਹੈ—ਇਹ ਗੁਰੂ ਅਰਜਨ ਸਾਹਿਬ ਦੀ ਰਚਨਾ ਹੈ। ਪ੍ਰੰਤੂ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" 'ਸੂਰਸਾਗਰ' ਵਿਚ ਪ੍ਰਾਪਤ ਹੈ, ਇਸ ਕਰਕੇ ਦੂਜੇ ਸੂਰਦਾਸ ਦੀ ਕਲਪਨਾ ਸਾਰਥਿਕ ਨਹੀਂ। ਯਾਦ ਰਹੇ, ਇਹ ਦੂਜਾ ਸੂਰਦਾਸ ਮਦਨ ਮੋਹਨ ਨਾਂ ਦਾ ਬ੍ਰਾਹਮਣ ਸੀ ਤੇ ਅਕਬਰ ਦੇ ਜ਼ਮਾਨੇ ਅਵਧ ਦੇ ਇਲਾਕੇ ਵਿਚ ਸੰਦੀਲਾ ਦਾ ਹਾਕਮ ਵੀ ਰਿਹਾ ਸੀ ਪਰ ਪਿੱਛੋਂ ਬਿਰਕਤ ਹੋ ਕੇ ਭਗਤੀ ਵਿਚ ਲੱਗ ਗਿਆ ਤੇ ਪਰਮ ਪਦਵੀ ਪਾਈ। ਕਾਂਸ਼ੀ ਵਿਚ ਇਸ ਦੀ ਸਮਾਧ ਹੈ।[1]

## ਭਾਈ ਮਰਦਾਨਾ

ਭਾਈ ਮਰਦਾਨਾ ਗੁਰੂ ਨਾਨਕ ਸਾਹਿਬ ਦਾ ਰਬਾਬੀ ਤੇ ਸਾਥੀ ਯਾਤਰੀ ਸੀ, ਜੋ ਸਤਿਗੁਰਾਂ ਨੂੰ ਕੀਰਤਨ ਸੁਣਾ ਕੇ ਪ੍ਰਸੰਨ ਕਰਿਆ ਕਰਦਾ ਸੀ। ਇਸ ਦਾ ਜਨਮ 1459 ਈ: ਨੂੰ ਤਲਵੰਡੀ ਤੇ ਦੇਹਾਂਤ 1534 ਈ. ਨੂੰ ਕੁਰਮ ਦਰਿਆ ਕੰਢੇ ਅਫ਼ਗ਼ਾਨਿਸਤਾਨ ਵਿਚ ਹੋਇਆ ਤੇ ਸਤਿਗੁਰਾਂ ਇਸ ਦਾ ਆਪ ਹੱਥੀਂ ਸਸਕਾਰ ਕੀਤਾ। ਮਰਦਾਨਾ ਕੇਵਲ ਗਵੰਤ੍ਰੀ ਯਾ ਵਜੰਤ੍ਰੀ ਮਾਤ੍ਰ ਹੀ ਨਹੀਂ ਸੀ, ਗੁਰੂ ਸਾਹਿਬ ਦੀ ਸੰਗਤ ਸਦਕਾ ਉੱਚਾ ਪੁਰਸ਼ ਹੋ ਗਿਆ ਤੇ ਸਤਿਗੁਰੂ ਇਸ ਨੂੰ 'ਭਾਈ' ਕਹਿ ਕੇ ਬੁਲਾਉਂਦੇ। ਜੇ 'ਜਨਮਸਾਖੀ' ਪੜ੍ਹੀਏ ਤਾਂ ਇਉਂ ਲੱਗਦਾ ਹੈ ਜਿਵੇਂ ਮਰਦਾਨਾ ਹੀ ਥਾਂ ਥਾਂ ਜਗਤ-ਉੱਧਾਰ ਦਾ ਬਹਾਨਾ ਬਣਦਾ ਸੀ।

ਬਿਹਾਗੜੇ ਕੀ ਵਾਰ ਵਿਚ ਮਰਦਾਨੇ ਦੇ ਨਾਂ ਤਿੰਨ ਸਲੋਕ ਦਰਜ ਹਨ, ਜਿਨ੍ਹਾਂ ਵਿਚ ਵਿਕਾਰ ਪੈਦਾ ਕਰਨ ਵਾਲੀ ਸ਼ਰਾਬ ਨੂੰ ਰੱਦ ਕੇ, ਸੱਚੇ ਨਸ਼ੇ ਦੀ ਸਿਖਿਆ ਦਿੱਤੀ ਗਈ ਹੈ।

## ਭਾਈ ਸੱਤਾ

ਭਾਈ ਸੱਤਾ ਗੁਰੂ ਘਰ ਦਾ ਰਬਾਬੀ ਸੀ, ਇਸ ਨੇ ਰਾਇ ਬਲਵੰਡ ਨਾਲ ਰਲ ਕੇ ਗੁਰੂ ਅਰਜਨ ਦੇਵ ਜੀ ਸਮੇਂ 'ਗੁਰੂ ਜੋਤਿ' ਦੀ ਉਸਤਤਿ ਵਿਚ ਰਾਮਕਲੀ ਦੀ ਵਾਰ ਉਚਾਰੀ ਸੀ, ਜਿਸ ਦੀਆਂ ਕੁਲ 8 ਪਉੜੀਆਂ ਹਨ। ਭਾਈ ਕੇਸਰ ਸਿੰਘ ਛਿੱਬਰ ਦੇ ਲਿਖਣ ਅਨੁਸਾਰ

1. *ਸ਼ਬਦਾਰਥ*, ਪੰਨਾ 1253, *ਮਹਾਨ ਕੋਸ਼*, ਪੰਨਾ 169.

ਰਬਾਬੀ 1600 ਈ. ਵਿਚ ਰੁੱਸ ਕੇ ਦੂਜੇ ਪਾਸੇ (ਮੀਣਿਆਂ ਵੱਲ) ਚਲੇ ਗਏ ਸਨ ਤੇ ਪਿੱਛੋਂ ਪਛਤਾ ਕੇ ਫਿਰ ਚਰਣ ਸ਼ਰਣ ਆ ਗਏ ਸਨ, ਉਸ ਸਮੇਂ ਉਨ੍ਹਾਂ ਇਹ ਵਾਰ ਲਿਖੀ। ਛੇਵੀਂ ਪਉੜੀ ਵਿਚ ਸਤੇ ਦਾ ਨਾਂ ਆਉਂਦਾ ਹੈ:

**ਦਾਨੁ ਜਿ ਸਤਿਗੁਰ ਭਾਵਸੀ, ਸੋ ਸਤੇ ਦਾਣੁ ॥੬॥** *(ਵਾਰ ਰਾਮਕਲੀ, ਪੰਨਾ 968)*

ਇਸ ਵਾਰ ਦਾ ਵਿਸ਼ਾ ਗੁਰੂ ਜੋਤਿ ਦੀ ਏਕਤਾ ਹੈ ਜੋ ਕਾਇਆ ਪਲਟਣ ਨਾਲ ਬਦਲਦੀ ਨਹੀਂ, ਇਸ ਨੂੰ 'ਟਿਕੇ ਦੀ ਵਾਰ' ਵੀ ਕਿਹਾ ਜਾਂਦਾ ਹੈ।

## ਰਾਇ ਬਲਵੰਡ

ਰਾਇ ਬਲਵੰਡ ਰਾਅ ਭੱਟ ਸੀ ਤੇ ਸੱਤਾ ਡੂਮ, ਜੈਸਾ ਕਿ ਵਾਰ ਰਾਮਕਲੀ ਦੇ ਆਏ ਸਿਰਲੇਖ ਤੋਂ ਪ੍ਰਗਟ ਹੈ। ਕਈਆਂ ਦਾ ਖ਼ਿਆਲ ਹੈ ਕਿ ਪਹਿਲੀਆਂ ਪੰਜ ਪਉੜੀਆਂ ਬਲਵੰਡ ਦੀਆਂ ਉਚਾਰੀਆਂ ਹੋਈਆਂ ਹਨ ਤੇ ਬਾਕੀ ਤਿੰਨ ਸੱਤੇ ਦੀਆਂ। ਇਹ ਦੋਵੇਂ ਗੁਰੂ ਦਰਬਾਰ ਦੇ ਢਾਡੀ ਸਨ। ਪਉੜੀ ਵਿਚ ਉਸਦਾ ਨਾਂ ਆਇਆ ਹੈ:

**ਬਲਵੰਡ ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ ॥**
*(ਵਾਰ ਰਾਮਕਲੀ, ਪੰਨਾ 967)*

## ਸੁੰਦਰ

ਭਾਈ ਸੁੰਦਰ ਗੁਰੂ ਅਮਰਦਾਸ ਜੀ ਦੇ ਭੱਲੇ ਘਰਾਣੇ ਵਿੱਚੋਂ ਸੀ। *ਗੁਰਪ੍ਰਤਾਪ ਸੂਰਜ* ਦੇ ਕਰਤਾ ਨੇ ਇਸ ਨੂੰ ਭਾਈ ਮੋਹਰੀ ਦਾ ਪੋਤਰਾ ਤੇ ਅਨੰਦ ਦਾ ਪੁੱਤਰ ਲਿਖਿਆ ਹੈ। ਜੋ ਸਾਲ ਸੰਮਤ ਪੁਰਾਤਨ *ਗੁਰਪ੍ਰਣਾਲੀਆਂ* ਵਿਚ ਦਰਜ ਮਿਲਦੇ ਹਨ, ਉਸ ਅਨੁਸਾਰ ਗੁਰੂ ਸਾਹਿਬ ਦੇ ਦੇਹਾਂਤ ਸਮੇਂ ਅਨੰਦ ਦੀ ਉਮਰ 20 ਸਾਲ ਸਿੱਧ ਹੁੰਦੀ ਹੈ। ਸੋ ਉਸ ਦੇ ਪੁੱਤਰ ਸੁੰਦਰ ਦੀ ਇਤਨੀ ਆਯੂ ਨਹੀਂ ਹੋ ਸਕਦੀ, ਕਿ ਉਹ ਬਾਣੀ ਰਚਨਾ ਕਰ ਸਕਦਾ। ਇਉਂ ਤਾਂ ਹੋ ਸਕਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਦਿੱਤੇ ਉਪਦੇਸ਼ ਨੂੰ ਕਾਫ਼ੀ ਪਿੱਛੋਂ ਛੰਦਬੱਧ ਕੀਤਾ ਗਿਆ ਹੋਵੇ।

ਰਾਮਕਲੀ ਰਾਗ ਵਿਚ 'ਸਦੁ' ਨਾਂ ਹੇਠ ਸੁੰਦਰ ਜੀ ਦੀ ਛੋਟੀ ਜਿਹੀ ਰਚਨਾ ਹੈ, ਜਿਸ ਦੇ ਕੁਲ ਬੰਦ 6 ਹਨ।

## (ੲ) ਭੱਟ ਕਵੀ

ਭਾਰਤੀ ਸਾਹਿਤ ਵਿਚ ਭੱਟ ਜਾਤੀ ਦੀ ਆਪਣੀ ਪਰੰਪਰਾ ਹੈ। ਪੰਜਾਬ ਦੇ ਭੱਟ ਕੌਸ਼ਿਸ਼ ਗੋਤਰ ਬ੍ਰਾਹਮਣ ਮੰਨੇ ਜਾਂਦੇ ਹਨ। ਇਨ੍ਹਾਂ ਦੇ ਵਡੇਰੇ ਸਰਸਵਤੀ ਕੰਢੇ ਵੱਸਦੇ ਸਨ, ਉਰਲੇ ਪਾਸੇ ਵੱਸਣ ਵਾਲੇ ਸਾਰਸੁਤ ਤੇ ਪਰਲੇ ਪਾਸੇ ਦੇ ਵਾਸੀ ਗੌੜ ਕਹਿਲਾਏ। ਸਾਰਸੁਤ ਬ੍ਰਾਹਮਣ, ਵਿਦਿਆ-ਅਧਿਐਨ ਵਿਚ ਵਧੇਰੇ ਦਿਲਚਸਪੀ ਲੈਂਦੇ ਸਨ ਤੇ ਗੌੜ ਬ੍ਰਾਹਮਣ ਦਾਨ ਬਖ਼ਸ਼ੀਸ਼ ਪਰਵਾਣ ਕਰਦੇ ਤੇ ਆਪਣੇ ਜਜਮਾਨਾਂ ਦੀ ਬੰਸਾਵਲੀ ਵਹੀਆਂ ਵਿਚ ਦਰਜ ਕਰ ਛੱਡਦੇ ਸਨ। ਹੌਲੀ ਹੌਲੀ ਇਨ੍ਹਾਂ ਦੇ ਪਰਿਵਾਰ ਵਧਦੇ ਗਏ ਤੇ ਲੋੜ ਅਨੁਸਾਰ ਇਧਰ ਉਧਰ ਫੈਲਦੇ ਗਏ। ਹੁਣ ਵੀ ਸਰਸਵਤੀ ਕੰਢੇ ਪਿੰਡ ਤਲੌਂਢਾ ਪਰਗਣਾ ਜੀਂਦ

ਵਿਚ, ਪਿੰਡ ਭਾਦਸੋਂ ਪਰਗਣਾ ਲਾਡਵਾ ਵਿਚ ਤੇ ਪਿੰਡ ਕਰਸਿੰਧੂ ਤਸੀਲ ਸਫੈਦੋਂ ਵਿਚ ਭੱਟਾਂ ਦੇ ਕਈ ਪਰਿਵਾਰ ਵੱਸਦੇ ਹਨ। ਕਰਸਿੰਧੂ ਵਾਲੇ ਭੱਟ ਭਾਈ ਸੰਤ ਸਿੰਘ ਦੀ ਵਹੀ ਵਿਚ ਉਨ੍ਹਾਂ ਭੱਟਾਂ ਦੀਆਂ ਪੀੜ੍ਹੀਆਂ ਦਾ ਕਾਫ਼ੀ ਵੇਰਵਾ ਮਿਲਦਾ ਹੈ, ਜਿਨ੍ਹਾਂ ਭੱਟਾਂ ਦੀ ਰਚਨਾ 'ਆਦਿ ਗ੍ਰੰਥ' ਵਿਚ ਦਰਜ ਹੋਈ। ਗਿ. ਗਰਜਾ ਸਿੰਘ ਜੀ ਨੇ ਪਹਿਲੀ ਵਾਰ ਇਸ ਖੋਜ ਸੋਮੇ ਨੂੰ ਟੋਹਿਆ ਭਾਲਿਆ।

ਇਸ ਭੱਟ ਘਰਾਣੇ ਦੇ ਕੁਝ ਆਦਮੀ ਸੁਲਤਾਨਪੁਰ ਜਾ ਵੱਸੇ ਤੇ ਇਥੋਂ ਹੀ ਆ ਕੇ ਭਾਈ ਭਿੱਖਾ ਤੇ ਭਾਈ ਟੋਡਾ ਗੁਰੂ ਅਮਰਦਾਸ ਜੀ ਦੇ ਸਿਖ ਬਣੇ। ਗਿਆਰ੍ਹਵੀਂ ਵਾਰ ਵਿਚ ਭਾਈ ਗੁਰਦਾਸ ਨੇ ਜਿਥੇ ਸੁਲਤਾਨਪੁਰ ਦੇ ਸਿੱਖਾਂ ਦੀ ਸੂਚੀ ਦਿੱਤੀ ਹੈ, ਉਥੇ ਸਾਫ਼ ਲਿਖਿਆ ਹੈ :

**ਭਿਖਾ, ਟੋਡਾ, ਭਟ ਦੁਇ, ਧਾਰੂ ਸੂਦ ਮਹਲੁ ਤਿਸੁ ਭਾਰਾ॥** *(ਵਾਰ 11, ਪਉੜੀ 21)*

ਸਿਖ ਇਤਿਹਾਸ ਵਿਚ ਭਿੱਖੇ ਨੂੰ ਭੱਟਾਂ ਦੇ ਜਥੇਦਾਰ ਜਾਂ ਮੋਹਰੀ ਦੱਸਿਆ ਗਿਆ ਹੈ ਤੇ ਪੁਰਾਣਕ ਕਲਪਨਾ ਨੇ ਤਾਂ ਜਿਥੇ ਚਾਰ ਚਾਰ ਭੱਟਾਂ ਨੂੰ ਇਕ ਇਕ ਵੇਦ ਦੇ ਚਾਰ ਅਵਤਾਰ ਦੱਸਿਆ ਹੈ, ਉਥੇ, ਭਿੱਖੇ ਨੂੰ ਵੱਡਾ ਹੋਣ ਕਰਕੇ ਬ੍ਰਹਮਾ ਦਾ ਅਵਤਾਰ ਕਿਹਾ ਹੈ। ਗੱਲ ਸਾਫ਼ ਹੈ ਕਿ ਇਹ ਇਨ੍ਹਾਂ ਦਾ ਵਡੇਰਾ ਸੀ ਤੇ ਬਾਕੀ ਦੇ ਬਹੁਤੇ ਭੱਟ ਇਸਦੇ ਪੁੱਤ-ਪੋਤੇ ਸਨ, ਭਾਵੇਂ ਇਸ ਦੀ ਪੁਸ਼ਟੀ ਅਜੇ ਪੂਰੇ ਖੋਜ-ਸੋਮਿਆਂ ਤੋਂ ਪ੍ਰਾਪਤ ਨਹੀਂ।

'ਭੱਟ ਵਹੀ' ਅਨੁਸਾਰ ਰਈਏ ਦੇ ਛੇ ਪੁੱਤਰ ਸਨ :

ਭਿੱਖਾ, ਸੇਖਾ, ਤੋਖਾ, ਗੋਖਾ, ਚੋਖਾ ਤੇ ਟੋਡਾ।

ਭਿੱਖੇ ਦੇ ਪੁੱਤਰ—ਕੱਲਯ, ਮਥਰਾ, ਜਾਲਪ, ਕੀਰਤ, ਮਲੀਆ ਤੇ ਦਲੀਆ ਸਨ।

ਸੇਖੇ ਦੇ ਪੁੱਤਰ—ਸੱਲ, ਭੱਲ ਤੇ ਟੱਲ, ਆਦਿ ਦੱਸੇ ਹਨ।

ਤੋਖੇ ਦੇ ਪੁੱਤਰ—ਦਾਸ, ਬੱਲ ਤੇ ਗੰਗ, ਆਦਿ।

ਗੋਖੇ ਦੇ ਪੁੱਤਰ—ਹਰਿਬੰਸ ਤੇ ਸੇਵਕ, ਆਦਿ।

ਸੇਵਕ ਦਾ ਪੁੱਤਰ ਜਲ੍ਹ ਸੀ।

ਚੋਖੇ ਦੇ ਪੁੱਤਰ—ਕਲਸਹਾਰ, ਗਯੰਦ, ਆਦਿ ਦੱਸੇ ਹਨ।

ਭਿੱਖੇ ਦੇ ਪੁੱਤਰ ਕੀਰਤ ਦਾ ਪੁੱਤਰ ਬੋਹਥ ਸੀ।

ਅੱਗੇ ਬੋਹਥ ਦੇ ਸਪੁੱਤਰ—ਕੇਸੋ ਸਿੰਘ, ਹਰੀ ਸਿੰਘ ਤੇ ਦੇਸੂ ਸਿੰਘ ਹੋਏ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਨ। ਕੇਸੋ ਸਿੰਘ ਦਾ ਪੁੱਤਰ--ਸ਼ਿਵਲਾਲ ਸਿੰਘ ਤੇ ਨਰਬਦ ਸਿੰਘ ਭੱਟ ਸਨ। ਇਨ੍ਹਾਂ ਨਾਵਾਂ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਇਹ ਸ੍ਰੀ ਦਸਮੇਸ਼ ਜੀ ਦੀ ਪ੍ਰੇਰਨਾ 'ਤੇ ਸਿੰਘ ਬਣ ਗਏ ਸਨ ਤੇ ਫਿਰ ਅੱਗੇ ਇਨ੍ਹਾਂ ਆਪਣੇ ਜਜਮਾਨਾਂ ਵਿਚ ਵੀ ਸਿੱਖੀ ਦਾ ਕਾਫ਼ੀ ਪ੍ਰਚਾਰ ਕੀਤਾ। ਇਸ ਤੋਂ ਜ਼ਾਹਰ ਹੈ ਕਿ ਗੁਰੂ ਘਰ ਨਾਲ ਭੱਟ ਘਰਾਣੇ ਦਾ ਸੰਬੰਧ ਤੀਜੇ ਸਤਿਗੁਰਾਂ ਤੋਂ ਲੈ ਕੇ, ਧੁਰ ਤਕ ਚੱਲਦਾ ਰਿਹਾ। ਕਈ ਇਨ੍ਹਾਂ ਵਿੱਚੋਂ ਜੋਧੇ ਬੀਰ ਵੀ ਹੋਏ ਜਿਵੇਂ ਕੀਰਤ ਭੱਟ ਗੁਰੂ ਹਰਿਗੋਬਿੰਦ ਸਾਹਿਬ ਨਾਲ ਮੁਖ਼ਲਿਸ ਖ਼ਾਂ ਵੱਲੋਂ ਲੜੀ ਜੰਗ 'ਚ ਅੰਮ੍ਰਿਤਸਰ 17 ਵਿਸਾਖ 1691 ਬਿ. ਨੂੰ ਲੜ ਕੇ ਸ਼ਹੀਦ ਹੋ ਗਿਆ ਸੀ।

ਇਸੇ ਤਰ੍ਹਾਂ ਕੇਸੋ ਸਿੰਘ, ਹਰੀ ਸਿੰਘ ਤੇ ਦੇਸੂ ਸਿੰਘ ਸਕੇ ਭਾਈ ਅਤੇ ਕੇਸੋ ਸਿੰਘ ਦਾ ਪੁੱਤਰ—ਨਰਬਦ ਸਿੰਘ, ਹਰੀ ਸਿੰਘ ਦੇ ਪੁੱਤਰ ਤਾਰਾ ਸਿੰਘ, ਸੇਵਾ ਸਿੰਘ ਤੇ ਦੇਵਾ ਸਿੰਘ ਸੱਤੇ ਭੱਟ, ਸਿਖ ਹੋਣ ਦੇ ਦੋਸ਼ ਵਿਚ 9 ਕੱਤਕ 1768 ਬਿ. ਨੂੰ (11 ਅਕਤੂਬਰ,

1711 ਈ.) ਪਰਗਣਾ ਲਾਹੌਰ ਦੇ ਆਲੋਵਾਲ ਮੁਕਾਮ 'ਤੇ, ਨਾਜ਼ਮ ਅਸਲਮ ਖ਼ਾਂ ਦੇ ਹੁਕਮ ਨਾਲ ਧਰਤੀ ਵਿਚ ਗੱਡ ਕੇ ਸ਼ਹੀਦ ਕਰ ਦਿੱਤੇ ਗਏ ਸਨ।[1] ਇਹ ਸ਼ਹੀਦੀ ਸਾਕੇ ਦੱਸਦੇ ਹਨ ਕਿ ਭੱਟ ਕੇਵਲ ਜਜਮਾਨੀ ਪ੍ਰੋਹਤੀ ਕਰਨ ਵਾਲੇ ਹੀ ਨਹੀਂ ਸਗੋਂ ਸਿੱਖੀ ਸਿਦਕ ਵਿਚ ਪੂਰਨ ਹੋਣ ਕਰਕੇ ਧਰਮ ਦੀ ਖ਼ਾਤਰ ਆਪਣੀ ਜਾਨ ਵੀ ਨਿਛਾਵਰ ਕਰ ਸਕਦੇ ਸਨ। ਗੁਰੂ ਘਰ ਨਾਲ ਇਨ੍ਹਾਂ ਦਾ ਰਿਸ਼ਤਾ ਗੁਰੂ ਅਮਰਦਾਸ ਜੀ ਦੇ ਸਮੇਂ ਜੁੜਿਆ। *ਮਹਿਮਾ ਪ੍ਰਕਾਸ਼* ਦਾ ਕਰਤਾ ਲਿਖਦਾ ਹੈ :

> ਭੀਖਾ ਭਟ ਸੁਲਤਾਨਪੁਰ ਵਾਸੀ, ਹਰਿ ਕੀ ਭਗਤਿ ਫਿਰੈ ਜਗਿਆਸੀ।
> ਜਬ ਭਿਖੇ ਉਸਤਤਿ ਗੁਰ ਕਰੀ, ਸੁਨਿ ਪ੍ਰਸੰਨ ਭਏ ਤਬਿ ਹਰੀ।

'ਸਵਈਏ ਮਹਲੇ ਤੀਜੇ ਕੇ' ਵਿਚ ਹੀ—ਭਿੱਖੇ ਦੇ ਦੋ ਛੰਦ ਦਰਜ ਹਨ ਜਿਥੇ ਕਿ ਉਹ ਕਹਿੰਦਾ ਹੈ ਕਿ ਮੈਂ ਆਤਮ-ਜਗਿਆਸਾ ਧਾਰ ਕੇ ਸਾਲ ਭਰ ਢੂੰਡ ਭਾਲ ਕਰਦਾ ਰਿਹਾ ਤੇ ਬੜੀ ਲੰਮੀ ਖੋਜ ਬਾਦ ਮੈਨੂੰ ਗੁਰੂ ਅਮਰਦਾਸ ਜੀ ਦੀ ਸ਼ਰਣ ਪ੍ਰਾਪਤ ਹੋਈ ਹੈ :

> **ਰਹਿਓ ਸੰਤ ਹਉ ਟੋਲਿ, ਸਾਧ ਬਹੁਤੇਰੇ ਡਿਠੇ ॥**
> **ਸੰਨਿਆਸੀ ਤਪਸੀਅਹ, ਮੁਖਹੁ ਏ ਪੰਡਿਤ ਮਿਠੇ ॥**
> **ਬਰਸੁ ਏਕੁ ਹਉ ਫਿਰਿਓ, ਕਿਨੈ ਨਹੁ ਪਰਚਉ ਲਾਯਉ ॥**
> **ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸੀ ਨ ਆਯਉ ॥** *(ਪੰਨਾ 1395)*

ਇਹ ਰੀਝ ਤੇ ਲਗਨ ਦੱਸਦੀ ਹੈ ਕਿ ਭਿੱਖਾ ਨਿਰਾ-ਪੁਰਾ ਜਸ ਗਾਉਣ ਵਾਲਾ ਭੱਟ ਨਹੀਂ ਸੀ ਸਗੋਂ ਪਰਮਾਰਥ ਦਾ ਸੱਚਾ ਪੰਧਾਊ ਵੀ ਸੀ, ਉਸੇ ਦੀ ਆਤਮ-ਛੋਹ ਨੇ ਅੱਗੋ ਉਸ ਦੇ ਪੁੱਤਰਾਂ ਤੇ ਭਤੀਜਿਆਂ ਵਿਚ ਇਹ ਲਗਨ ਲਾਈ ਤੇ ਉਹ ਉੱਚੇ ਸੰਤ ਕਵੀ ਹੋ ਕੇ ਗੁਰੂ ਜੋਤਿ ਦੇ ਗੀਤ ਗਾਉਣ ਵਾਲੇ ਹੋਏ।

ਪੁਰਾਣੇ ਸਿਖ ਸੰਪ੍ਰਦਾਈ ਗਿਆਨੀਆਂ ਦੇ ਅਨੁਸਾਰ ਭੱਟ, ਗਿਣਤੀ ਵਿਚ 17 ਸਨ। ਪ੍ਰੋ. ਸਾਹਿਬ ਸਿੰਘ ਜੀ ਨੇ ਛੰਦ-ਅੰਕਾਂ ਅਨੁਸਾਰ ਇਹ ਗਿਣਤੀ 11 ਸਿੱਧ ਕੀਤੀ ਹੈ।

| ਗਿਆਰਾਂ ਭੱਟ | ਵਾਧੂ ਨਾਂ |
|---|---|
| 1. ਕੱਲਯ | 1. ਕਲਸਹਾਰ |
| 2. ਜਾਲਪ | 2. ਜਲਯ |
| 3. ਕੀਰਤ | 3. ਦਾਸ |
| 4. ਸਲਯ | 4. ਸੇਵਕ |
| 5. ਭਲਯ | 5. ਗੰਗ |
| 6. ਨਲਯ | 6. ਟਲਯ |
| 7. ਭਿੱਖਾ | 7. ਗਯੰਦ ਆਦਿ |
| 8. ਪਰਮਾਨੰਦ | |
| 9. ਬਲਯ | |
| 10. ਹਰਿਬੰਸ | |
| 11. ਮਥਰਾ | |

---

1. *ਸ਼ਹੀਦ ਬਿਲਾਸ,* ਸੇਵਾ ਸਿੰਘ, 1961, ਪੰਨਾ 5.

ਕੱਲ੍ਯ ਤੇ ਕਲਸਹਾਰ ਇਕੋ ਭੱਟ ਦਾ ਨਾਮ ਹੈ। 'ਸਵਈਏ ਮਹਲੇ ਚਉਥੇ ਕੇ' ਦੇ ਪਹਿਲੇ ਛੰਦ ਵਿਚ ਹੀ ਇਹ ਦੋਵੇਂ ਨਾਮ ਵਰਤੇ ਮਿਲਦੇ ਹਨ। ਇਵੇਂ ਜਿਵੇਂ ਜਾਲਪ ਤੇ ਜਲ੍ਯ ਵੀ ਇਕੋ ਦੇ ਵਾਚਕ ਹਨ। 'ਦਾਸ' ਜਾਂ 'ਸੇਵਕ' ਕੋਈ ਭੱਟ ਨਹੀਂ, ਕੇਵਲ ਇਹ ਨਿਰਮਾਣਤਾ ਵਾਚਕ ਪਦ ਹਨ, 'ਗੰਗ' ਪਦ ਵੀ ਭੱਟ ਦਾ ਬੋਧਕ ਨਹੀਂ। ਜਿਵੇਂ:

**ਗੰਗ ਤਰੰਗ ਅੰਤ ਕੋ ਪਾਵੈ॥**

ਯਾ 'ਅਜੈ ਗੰਗ ਜਲ ਅਟਲੁ' ਆਦਿ ਵਿਚ ਗੰਗਾ ਨਦੀ ਦਾ ਸੂਚਕ ਹੈ। ਟੱਲ ਕੋਈ ਭੱਟ ਨਹੀਂ। ਛਪੀਆਂ ਬੀੜਾਂ ਵਿਚ 'ਸੁ ਕਹੁ ਟਲ ਗੁਰੁ ਸੇਵੀਐ' ਜੋ ਪਾਠ ਪ੍ਰਚਲਤ ਹੋ ਗਿਆ ਹੈ, ਉਹ ਪ੍ਰਾਚੀਨ ਹੱਥ-ਲਿਖਤ ਬੀੜਾਂ ਵਿਚ 'ਸੁ ਕਹੁ ਕਲ੍ਹ ਗੁਰ ਸੇਵੀਐ' ਕਰ ਕੇ ਹੀ ਮਿਲਦਾ ਹੈ। 'ਸਵਈਏ ਮਹਲੇ ਦੂਜੇ ਕੇ' ਹੇਠ ਦਸ ਛੰਦ ਕੱਲ੍ਯ ਦੇ ਹੀ ਹਨ, ਨੌਂ ਨੰਬਰ ਛੰਦ ਵਿਚ ਕੱਲ੍ਯ ਦਾ ਨਾਮ ਆਉਂਦਾ ਹੈ ਤੇ ਇਹ ਦਸ ਨੰਬਰ ਛੰਦ ਵੀ ਕੱਲ੍ਯ ਨਾਂ ਵਾਲਾ ਹੀ ਹੈ, ਟੱਲ ਨਹੀਂ, ਜੈਸਾ ਕਿ ਪ੍ਰਾਚੀਨ ਬੀੜਾਂ ਤੋਂ ਸਪੱਸ਼ਟ ਹੈ। ਨਾਲੇ ਇਹ ਗੱਲ ਵੀ ਧਿਆਨਯੋਗ ਹੈ, ਕਿ ਕੱਲ੍ਯ ਭੱਟ ਨੇ ਹੀ ਪਹਿਲੇ ਤੇ ਦੂਜੇ ਗੁਰੂ ਸੰਬੰਧੀ ਦਸ ਦਸ ਛੰਦ ਆਖੇ ਹਨ, ਹੋਰ ਕਿਸੇ ਭੱਟ ਨੇ ਉਸਤਤਿ ਨਹੀਂ ਕੀਤੀ। ਸੋ ਟਲ੍ਹ ਨਾਂ ਦੀ ਕਲਪਨਾ ਕੇਵਲ ਗ਼ਲਤ ਪਾਠ ਕਾਰਨ ਹੈ। ਇਸ ਪ੍ਰਕਾਰ ਗਿਣਤੀ 11 ਹੀ ਰਹਿ ਜਾਂਦੀ ਹੈ ਤੇ ਇਸ ਗਿਆਰਾਂ ਦੀ ਗਿਣਤੀ ਵਿਚ 'ਗਯੰਦ' ਨਾਮ ਕਿਸੇ ਭੱਟ ਦਾ ਬੋਧਕ ਨਹੀਂ ਜਾਪਦਾ, ਉਥੇ ਪਾਠ ਇਸ ਤਰ੍ਹਾਂ ਹੈ:

**ਨਾਮੁ ਸਾਰੁ ਹੀਏ ਧਾਰੁ, ਤਜੁ ਬਿਕਾਰੁ ਮਨ ਗਯੰਦ,**
**ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥੪॥੯॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1403)*

'ਗਯੰਦ' ਦਾ ਲਫ਼ਜ਼ੀ ਮਾਅਨਾ ਹਾਥੀ ਹੈ ਤੇ ਮਨ ਨੂੰ ਗੁਰਬਾਣੀ ਵਿਚ ਕਈ ਥਾਂ ਮਦਮਸਤ ਹਾਥੀ ਦੀ ਉਪਮਾ ਦੇ ਕੇ ਵਰਣਨ ਕੀਤਾ ਗਿਆ ਹੈ ਤੇ ਇਥੇ ਵੀ ਇਹੋ ਅਰਥ ਹੈ ਅਤੇ ਇਹ ਛੰਦ ਪਰਮਾਨੰਦ ਭੱਟ ਦੇ ਜਾਪਦੇ ਹਨ। ਪਰਮਾਨੰਦ ਦਾ ਨਾਂ ਦੋ ਵਾਰ ਆਇਆ ਹੈ। ਇਸ ਬਾਰੇ ਹੋਰ ਖੋਜ ਦੀ ਵੀ ਲੋੜ ਹੈ।

ਉੱਤੇ ਅਸਾਂ 'ਭੱਟ ਵਹੀਆਂ' ਦੇ ਹਵਾਲੇ ਨਾਲ ਇਨ੍ਹਾਂ ਭੱਟਾਂ ਦੇ ਪਿਤਾ ਪਿਤਾਮਾ ਬਾਰੇ ਸੰਖੇਪ ਕਰ ਕੇ ਲਿਖਿਆ ਹੈ ਪ੍ਰੰਤੂ ਪੜਤਾਲ ਕੀਤਿਆਂ ਇਹ ਜਾਣਕਾਰੀ ਇਤਿਹਾਸਕ ਤੌਰ 'ਤੇ ਪੂਰੀ ਪੂਰੀ ਸਹੀ ਸਿੱਧ ਨਹੀਂ ਹੁੰਦੀ। ਮਾਲੂਮ ਇਉਂ ਹੁੰਦਾ ਹੈ ਜਿਵੇਂ ਕਿਸੇ ਸਮੇਂ ਚਤੁਰ ਭੱਟਾਂ ਨੇ ਇਹ 17 ਵਾਲੀ ਗਿਣਤੀ ਲੈ ਕੇ ਆਪਣੀ ਬੰਸਾਵਲੀ ਵਿਚ ਪ੍ਰੋ ਲਈ। ਕੁਝ ਹਕੀਕਤ ਵੀ ਹੋ ਸਕਦੀ ਹੈ ਪਰ ਰਲਾਵਟ ਸਾਫ਼ ਹੈ। ਜੇ ਇਹ ਰਲਾ ਨਾ ਹੁੰਦਾ ਤਾਂ ਕੱਲ ਤੇ ਕਲਸਹਾਰ ਨੂੰ ਦੋ ਥਾਂ ਨਾ ਗਿਣਿਆ ਜਾਂਦਾ ਤੇ ਨਾ ਹੀ ਲਿਖਾਰੀ ਦੀ ਉਕਾਈ ਨਾਲ ਬਣੇ 'ਟਲ' ਨੂੰ ਸੇਖੇ ਦਾ ਪੁੱਤਰ ਦੱਸਿਆ ਜਾਂਦਾ। ਕੱਲ ਨੂੰ ਭਿੱਖੇ ਦਾ ਤੇ ਕਲਸਹਾਰ ਨੂੰ ਚੋਖੇ ਦਾ ਬੇਟਾ ਦੱਸਿਆ ਹੈ ਜਦੋਂ ਕਿ ਦੋਵੇਂ ਨਾਂ ਇੱਕੋ ਵਿਅਕਤੀ ਦੇ ਹਨ। ਇਹੋ ਹਾਲ ਦਾਸ, ਸੇਵਕ, ਗੰਗ ਤੇ ਗਯੰਦ ਆਦਿ ਕਲਪਿਤ ਨਾਮਾਂ ਬਾਰੇ ਹੈ। ਸੰਭਵ ਹੈ ਕਿ ਭੱਟਾਂ ਦਾ ਇਸ ਘਰਾਣੇ ਨਾਲ ਕੁਝ ਸੰਬੰਧ ਹੋਵੇ ਤੇ ਕੁਝ ਗੱਲਾਂ ਇਤਿਹਾਸਕ ਸਚਾਈ ਵੀ ਰੱਖਦੀਆਂ ਹੋਣ ਪ੍ਰੰਤੂ ਰਲਾਵਟ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਸੋ ਇਸ ਲਿਖਤ ਉੱਤੇ ਪੂਰਾ ਭਰੋਸਾ ਕਰਨਾ ਔਖਾ ਹੈ। ਸਾਰੀ ਖੋਜ-ਪੜਤਾਲ ਇਹ ਸਿੱਧ ਕਰਦੀ ਹੈ:

1. ਭੱਟਾਂ ਦੀ ਗਿਣਤੀ 17 ਨਹੀਂ, 11 ਹੈ।
2. ਇਹ ਸਾਰੇ ਭੱਟ ਇਕੋ ਵਕਤ ਇਕੱਠੇ ਨਹੀਂ ਆਏ, ਕੁਝ ਗੁਰੂ ਅਮਰਦਾਸ ਜੀ ਸਮੇਂ, ਕੁਝ ਗੁਰੂ ਰਾਮਦਾਸ ਜੀ ਤੇ ਕੁਝ ਗੁਰੂ ਅਰਜਨ ਸਾਹਿਬ ਜੀ ਸਮੇਂ।
3. ਭਿੱਖਾ ਬਜ਼ੁਰਗ ਭੱਟ ਜ਼ਰੂਰ ਸੀ ਪਰ ਵਧੇਰੇ ਵਿਦਵਾਨ ਭੱਟ ਕੱਲਯ ਹੀ ਸੀ, ਸ਼ਾਇਦ ਇਸੇ ਨੇ ਹੀ ਪਹਿਲੇ ਭੱਟਾਂ ਦੀ ਰਚਨਾ ਗੁਰੂ ਅਰਜਨ ਸਾਹਿਬ ਦੇ ਪੇਸ਼ ਕੀਤੀ ਹੋਵੇ। ਇਸ ਦੇ ਨਾਲ ਹਰਿਬੰਸ ਤੇ ਮਥਰਾ ਭੱਟ ਵੀ ਹੋ ਸਕਦੇ ਹਨ, ਜਿਨ੍ਹਾਂ ਦੇ ਗੁਰੂ ਅਰਜਨ ਸਾਹਿਬ ਦੀ ਉਸਤਤਿ ਵਿਚ ਉਚਾਰਣ ਕੀਤੇ ਸਵਈਏ ਮਿਲਦੇ ਹਨ।

ਕੁਝ ਬਿਉਰਾ ਇਸ ਪ੍ਰਕਾਰ ਹੈ:

## ਭਿੱਖਾ

ਭਿੱਖਾ ਭੱਟ ਸੁਲਤਾਨਪੁਰ ਦਾ ਵਸਨੀਕ ਤੇ ਗੁਰੂ ਅਮਰਦਾਸ ਜੀ ਦਾ ਪ੍ਰੇਮੀ ਸਿਖ ਸੀ, ਇਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਕੀਤਾ ਹੈ ਤੇ ਇਸਦੇ ਦੋ ਸਵਈਏ 'ਸਵਈਏ ਮਹਲੇ ਤੀਜੇ ਕੇ' ਵਿਚ ਮਿਲਦੇ ਹਨ। ਜੇਕਰ 'ਭੱਟ ਵਹੀ' ਦੇ ਨੋਟ ਨੂੰ ਠੀਕ ਮੰਨਿਆ ਜਾਵੇ ਤਾਂ ਇਸਦੇ ਪਿਤਾ ਦਾ ਨਾਂ ਰਈਆ ਸੀ ਤੇ ਇਸਦੇ ਪੁੱਤਰ ਚੰਗੇ ਕਵੀ ਸਨ।

## ਕੱਲਯ

ਭੱਟਾਂ ਵਿੱਚੋਂ ਕੱਲਯ ਵਧੇਰੇ ਵਿਦਵਾਨ ਕਵੀ ਸੀ। ਜਿਸਦੇ ਰਚੇ ਉਸਤਤਿ ਛੰਦ ਵੀ ਸਭ ਤੋਂ ਵੱਧ ਹਨ ਅਰਥਾਤ ਕੁਲ 123 ਵਿੱਚੋਂ 54 ਛੰਦ। ਇਸਨੇ ਹਰ ਗੁਰੂ ਦੀ ਪ੍ਰਸੰਸਾ ਵਿਚ ਛੰਦ ਉਚਾਰੇ ਹਨ, ਪਹਿਲੇ ਤੇ ਦੂਜੇ ਗੁਰੂ ਦੀ ਵਡਿਆਈ ਬਾਰੇ ਕੇਵਲ ਇਸਦੇ ਹੀ ਦਸ ਦਸ ਛੰਦ ਮਿਲਦੇ ਹਨ। ਫਿਰ ਇਹ ਆਪਣੀ ਰਚਨਾ ਵਿਚ ਥਾਂ ਥਾਂ ਆਪਣੇ ਆਪ ਨੂੰ 'ਕਵਿ' ਜਾਂ 'ਕਬਿ ਜਨ' ਕਹਿ ਕੇ ਲਿਖਦਾ ਹੈ।

**'ਕਵਿ ਕਲਯ' ਸੁਜਸ ਗਾਵਉ ਗੁਰ ਨਾਨਕ ਰਾਜ ਜੋਗੁ ਜਿਨ ਮਾਣਿਅਉ ॥**

ਇਤਿਹਾਸਕ ਖੋਜ ਦੱਸਦੀ ਹੈ ਕਿ ਕੱਲਯ ਮੁਗਲ ਕਾਲ ਦਾ ਇਕ ਅੱਛਾ ਪ੍ਰਸਿੱਧ ਕਵੀ ਸੀ, ਇਸਨੇ *ਦਿੱਲੀ ਰਾਜ ਬੰਸਾਵਲੀ* ਨਾਂ ਦੀ ਇਕ ਪੁਸਤਕ ਵੀ ਲਿਖੀ, ਜਿਸਦੇ 119 ਛੰਦ ਹਨ। ਇਸਦਾ ਖਰੜਾ ਅਭਯ ਜੈਨ ਗ੍ਰੰਥਾਲਯ ਬੀਕਾਨੇਰ ਵਿਚ ਸੁਰੱਖਿਅਤ ਹੈ। ਇਸਦੇ ਅੰਤ ਵਿਚ ਕਵੀ ਕਹਿੰਦਾ ਹੈ:

ਤੇਰੇ ਗਗਣ ਅਖਰਤ ਚੰਦ ਸਰਸ ਸੰਵੱਛਰ ਜਾਯੋ,
ਆਦਿਤਵਾਰ ਕਹੈ ਕਲ੍ਯ, ਕਾਤਿਕ ਵਦੀ ਪ੍ਰਤਿਪਦਾ।

ਸਧਰ ਧ੍ਰਵ ਜੋਗ ਜਾਣਿ, ਧ੍ਰਅ ਪੰਜਾਬ ਕੋ ਮੁਗਰ,
ਨਗਰ ਲਹੌਰ ਕੋਟ ਥਿਰ, ਨ੍ਰਿਪ ਜਹਾਂਗੀਰ ਸ਼ਾਹ ਅਕਬਰ ਸੁਤਨ।
ਸ਼ਾਹ ਹਮਾਊ ਬੰਸ ਵਰ, ਜਹਾਂਗੀਰ ਮਹਮਦ ਕੇ ਸੁਜਸ ਅਨੰਦ ਕਰ।119।[1]

ਹਿੰਦੀ ਸਾਹਿਤ ਵਿਚ ਇਹ ਸਭ ਤੋਂ ਪੁਰਾਣੀ ਰਚਨਾ ਹੈ, ਜਿਸ ਵਿਚ 'ਪੰਜਾਬ' ਪਦ ਵਰਤਿਆ ਮਿਲਦਾ ਹੈ।

---

1. *ਰਾਜਸਥਾਨ ਮੇਂ ਹਿੰਦੀ ਕੇ ਹਸਤ ਲਿਖਿਤ ਗ੍ਰੰਥੋਂ ਕੀ ਖੋਜ*, ਅਗਰ ਚੰਦ ਨਾਹਟਾ, ਪੰਨਾ 96.

### ਜਾਲਪ

ਜਾਲਪ ਭੱਟ ਦੇ ਪੰਜ ਛੰਦ ਗੁਰੂ ਅਮਰਦਾਸ ਜੀ ਦੀ ਵਡਿਆਈ ਬਾਰੇ ਹਨ। ਸੰਭਵ ਹੈ, ਇਹ ਵੀ ਆਪਣੇ ਪਿਤਾ ਭਿੱਖੇ ਨਾਲ ਗੋਇੰਦਵਾਲ, ਤੀਜੇ ਗੁਰੂ ਦੇ ਦਰਬਾਰ ਵਿਚ ਹਾਜ਼ਰ ਹੋਇਆ ਹੋਵੇ। ਇਕ ਛੰਦ ਵਿਚ 'ਜਲਯ' ਪਦ ਵੀ ਵਰਤਿਆ ਗਿਆ ਹੈ, ਜੋ ਇਸੇ ਦਾ ਸੰਖਿਪਤ ਰੂਪ ਹੈ।

### ਭਲਯ

ਇਸ ਦਾ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਇੱਕੋ ਸ੍ਵੈਯਾ ਹੈ ਜਿਸ ਵਿਚ ਆਖਿਆ ਗਿਆ ਹੈ ਕਿ ਜਿਵੇਂ ਮੇਘ ਦੀਆਂ ਬੂੰਦਾਂ, ਬਨਸਪਤੀ ਦੇ ਪੱਤੇ, ਬਸੰਤ ਦੇ ਫੁੱਲ, ਸੂਰਜ ਚੰਦ੍ਰ ਦੀਆਂ ਕਿਰਣਾਂ, ਸਮੁੰਦ੍ਰ ਦੀ ਡੂੰਘਾਣ ਤੇ ਗੰਗਾ ਦੇ ਤਰੰਗਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਤਿਵੇਂ ਗੁਰੂ ਅਮਰਦਾਸ ਜੀ ਦੀ ਵਡਿਆਈ ਅਕਥਨੀਯ ਹੈ।

### ਕੀਰਤ

ਕੀਰਤ ਭੱਟ ਦੇ ਅੱਠ ਛੰਦ ਹਨ, ਚਾਰ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਤੇ ਚਾਰ ਗੁਰੂ ਰਾਮਦਾਸ ਜੀ ਦੀ ਸਿਫ਼ਤ ਵਿਚ। ਗੁਰੂ ਅਮਰਦਾਸ ਜੀ ਦੀ ਜੋਤਿ ਪਰਮਜੋਤਿ ਦਾ ਰੂਪ ਹੈ ਜਿਸ ਨੇ ਸ਼ਬਦ ਦੀਪਕ ਰਾਹੀਂ ਜੀਵਨ ਨੂੰ ਨੂਰੋ ਨੂਰ ਕਰ ਦਿੱਤਾ ਹੈ ਤੇ ਇਹ ਦਰਿਆ, ਮਨ ਨੂੰ ਨਿਰਮਲ ਤੇ ਸੀਤਲ ਕਰਦਾ ਹੈ। ਕਵੀ, ਗੁਰੂ ਰਾਮਦਾਸ ਜੀ ਦੇ ਵਿਅਕਤਿਤ੍ਵ ਦੀ ਉਪਮਾ ਕਰਦਾ ਕਹਿੰਦਾ ਹੈ ਕਿ ਇਹ ਗੁਰੂ ਜੋਤਿ ਦਾ ਚੰਦਨ ਬਾਬੇ ਨਾਨਕ ਦੇ ਸਮੇਂ ਤੋਂ ਸੁਗੰਧੀ ਵੰਡਦਾ ਆਇਆ ਹੈ। ਅਸੀਂ ਇਸ ਮਾਰਗ ਦੀ ਸੋਝੀ ਗੁਰੂ ਸੰਗਤ ਤੋਂ ਪਰਾਪਤ ਕੀਤੀ ਹੈ ਤੇ ਸਾਡਾ ਨਿਸ਼ਚਾ ਹੈ ਇਸ ਨਾਲ ਮੌਤ ਦਾ ਭੈ ਨਸ਼ਟ ਹੋ ਜਾਵੇਗਾ :

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ,**
**ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥** *(ਪੰਨਾ 1406)*

### ਸਲਯ

ਸਲਯ ਨੇ ਇਕ ਗੁਰੂ ਅਮਰਦਾਸ ਜੀ ਸੰਬੰਧੀ ਤੇ ਦੋ ਗੁਰੂ ਰਾਮਦਾਸ ਜੀ ਬਾਰੇ ਛੰਦ ਕਹੇ ਹਨ। ਉਹ ਲਿਖਦਾ ਹੈ, ਤੀਜੇ ਗੁਰੂ ਦੀ ਬੀਰ ਸ਼ਖ਼ਸੀਅਤ ਸ਼ਬਦ ਦੇ ਹਥਿਆਰ ਨਾਲ ਬਦੀ ਦੇ ਦਲ ਨੂੰ ਤਹਿਸ਼-ਨਹਿਸ਼ ਕਰ ਦੇਣ ਵਾਲੀ ਹੈ। ਚੌਥੇ ਗੁਰੂ ਸੰਬੰਧੀ ਭੱਟ ਕਹਿੰਦਾ ਹੈ ਕਿ ਆਪ ਨੇ ਬੁਰਾਈਆਂ ਨੂੰ ਪਛਾੜ ਕੇ ਰਾਜਯੋਗ ਦਾ ਤਾਜ ਸਿਰ 'ਤੇ ਸਜਾਇਆ ਹੋਇਆ ਹੈ ਅਤੇ ਇਹ ਪਰਮਜੋਤਿ ਆਦਿ ਜੁਗਾਦਿ ਤੋਂ ਪੂਜਾ ਦਾ ਕੇਂਦਰ ਬਣੀ ਆ ਰਹੀ ਹੈ।

### ਨਲਯ

ਨਲਯ ਭੱਟ ਦੇ 16 ਛੰਦ ਸ੍ਰੀ ਗੁਰੂ ਰਾਮਦਾਸ ਜੀ ਬਾਰੇ ਹੀ ਹਨ। ਇਹ ਵੀ "ਨਲ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੋਇ" ਕਹਿ ਕੇ ਆਪਣੇ ਆਪ ਨਾਲ ਕਵੀ ਪਦ ਜੋੜਦਾ

ਹੈ। ਇਸ ਨੇ 'ਦਾਸ' ਪਦ ਵੀ ਵਰਤਿਆ ਹੈ ਪਰ ਇਹ ਵੱਖਰਾ ਭੱਟ ਨਹੀਂ, ਇਸੇ ਦੀ ਨਿਰਮਾਣਤਾ ਦਾ ਸੂਚਕ ਹੈ।

### ਪਰਮਾਨੰਦ

ਇਸ ਭੱਟ ਦੇ 13 ਛੰਦ ਸ੍ਰੀ ਗੁਰੂ ਰਾਮਦਾਸ ਜੀ ਸੰਬੰਧੀ ਹੀ ਹਨ। ਕੁਝ ਵਿਦਵਾਨਾਂ ਇਸ ਦਾ ਨਾਂ 'ਗਯੰਦ' ਦੱਸਿਆ ਹੈ ਪਰ ਜਿਹਾ ਕਿ ਅਸੀਂ ਪਹਿਲੇ ਜ਼ਿਕਰ ਕਰ ਆਏ ਹਾਂ, ਇਹ ਉਥੇ ਮਨ ਦਾ ਵਿਸ਼ੇਸ਼ਣ ਬਣ ਕੇ ਆਇਆ ਹੈ, ਕਵੀ ਨਾਮ ਨਹੀਂ। 'ਪਰਮਾਨੰਦ' ਨਾਮ ਦੋ ਤਿੰਨ ਥਾਂ ਆਇਆ ਹੈ, ਸੋ ਅਸਲ ਨਾਮ ਇਹੋ ਪ੍ਰਤੀਤ ਹੁੰਦਾ ਹੈ:

> **ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ, 'ਪਰਮਾਨੰਦ' ਗੁਰਮੁਖਿ ਕਹੀਅੰ ॥...**
> **ਕੁੰਡਲਨੀ ਸੁਰਝੀ ਸਤਸੰਗਤਿ, 'ਪਰਮਾਨੰਦ' ਗੁਰੂ ਮੁਖਿ ਮਚਾ॥** *(ਪੰਨਾ 1401)*

### ਬਲਯ

ਬਲਯ ਭੱਟ ਦੇ ਗੁਰੂ ਰਾਮਦਾਸ ਜੀ ਸੰਬੰਧੀ ਪੰਜ ਛੰਦ ਹਨ। ਇਨ੍ਹਾਂ ਵਿਚ ਕਵੀ ਸਤਿਗੁਰੂ ਦਾ ਗੌਰਵ ਦੱਸਦਾ ਕਹਿੰਦਾ ਹੈ ਕਿ ਆਪ ਪਰਮਪਦ ਪ੍ਰਾਪਤ ਪੁਰਸ਼ ਹੋ, ਆਪਦੇ ਦਰਸ਼ਨ ਨਾਲ ਅਗਿਆਨ ਤੇ ਮਨ ਦੀ ਤਪਸ਼ ਮਿਟਦੀ ਅਤੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

### ਮਥਰਾ

ਮਥਰਾ ਦੇ 7 ਛੰਦ ਗੁਰੂ ਰਾਮਦਾਸ ਜੀ ਬਾਰੇ ਤੇ 7 ਗੁਰੂ ਅਰਜਨ ਦੇਵ ਜੀ ਸੰਬੰਧੀ ਮਿਲਦੇ ਹਨ। ਗੁਰੂ ਰਾਮਦਾਸ ਧਰਮ-ਧੁਜਾ ਹੈ, ਮਾਨ ਸਰੋਵਰ ਹੈ, ਜਿਸਦੇ ਕੰਢੇ ਗੁਰਮੁਖ ਹੰਸ ਕਲੋਲਾਂ ਕਰਦੇ ਹਨ। ਇਸੇ ਤਰ੍ਹਾਂ ਗੁਰੂ ਅਰਜਨ ਜਹਾਜ਼ ਹੈ, ਇਸ ਜਹਾਜ਼ ਵਿਚ ਬੈਠ ਕੇ ਜਗਿਆਸੂ ਦਾ ਪਾਰ ਉਤਾਰਾ ਹੋ ਜਾਂਦਾ ਹੈ। "ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ" ਤੋਂ ਆਪ ਦੇ ਵਿਆਪਕ ਪ੍ਰਭਾਵ ਦਾ ਵੀ ਪਤਾ ਲੱਗਦਾ ਹੈ, ਜਿਸਦੀ ਪੁਸ਼ਟੀ *ਦਬਿਸਤਾਨਿ ਮਜ਼ਾਹਿਬ* ਤੋਂ ਵੀ ਹੋ ਜਾਂਦੀ ਹੈ ਕਿ ਪੰਚਮ ਗੁਰੂ ਸਮੇਂ ਹਿੰਦ ਦੇ ਹਰ ਮੁੱਖ ਸ਼ਹਿਰ ਵਿਚ ਸਿਖ ਮੌਜੂਦ ਸਨ।

### ਹਰਿਬੰਸ

ਹਰਿਬੰਸ ਭੱਟ ਦੇ ਦੋ ਸਵਈਏ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਡਿਆਈ ਵਿਚ ਹੀ ਹਨ। ਇਸ ਵਿਚ ਭੱਟ ਦੱਸਦਾ ਹੈ ਕਿ ਗੁਰੂ ਜੋਤਿ ਮਿਟਣ ਵਾਲੀ ਨਹੀਂ, ਇਹ ਗੰਗਾ ਦੇ ਪ੍ਰਵਾਹ ਵਾਂਗ ਸਦਾ ਵਹਿਣ ਵਾਲੀ ਅਮਰ ਹੈ ਤੇ ਇਸ ਦਾ ਇਸ਼ਨਾਨ ਮਨ ਦੀ ਮੈਲ ਨੂੰ ਧੋਂਦਾ ਆਇਆ ਹੈ।

ਇਸ ਬਿਉਰੇ ਤੋਂ ਇਹ ਵੀ ਸੰਕੇਤ ਮਿਲਦਾ ਹੈ ਕਿ ਕੁਝ ਭੱਟ ਗੁਰੂ ਅਮਰਦਾਸ ਜੀ ਦੇ ਸਮੇਂ ਆਏ, ਕੁਝ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ। ਕੱਲਯ ਵਿਦਵਤਾ ਤੇ ਕਾਵਿ-ਰਚਨਾ ਦੇ ਲਿਹਾਜ਼ ਨਾਲ ਸਭ ਤੋਂ ਮੋਹਰੀ ਸੀ, ਇਸਦਾ ਸਮਾਂ ਗੁਰੂ ਅਰਜਨ ਸਾਹਿਬ ਦਾ ਹੈ। ਹੋ ਸਕਦਾ ਹੈ, ਇਸਨੇ ਹੀ ਸਾਰੀ ਭੱਟ-ਰਚਨਾ ਵਹੀਆਂ ਵਿੱਚੋਂ ਨੋਟ ਕਰ ਕੇ ਜਾਂ ਉਸ ਤਰ੍ਹਾਂ ਗੁਰੂ ਅਰਜਨ ਸਾਹਿਬ ਨੂੰ ਲਿਆ ਕੇ ਦਿੱਤੀ ਹੋਵੇ।

ਇਹ ਖ਼ਿਆਲ ਕਿ ਸਾਰੇ ਭੱਟ ਇਕੱਠੇ ਆਏ, ਸਿੱਧ ਨਹੀਂ ਹੁੰਦਾ। ਇਨ੍ਹਾਂ ਦੀ ਕਾਵਿ-ਰਚਨਾ ਦਾ ਮਜ਼ਮੂਨ ਦੱਸਦਾ ਹੈ ਕਿ ਇਹ ਆਪਣੇ ਸਮੇਂ ਗੁਰਗੱਦੀ ਦੇ ਨਰੋਏ ਪ੍ਰਭਾਵਾਂ ਨੂੰ ਆਪਣੇ ਢੰਗ ਨਾਲ ਅੰਕਿਤ ਕਰਦੇ ਹਨ। ਭੱਟ-ਬਾਣੀ ਬਾਰੇ ਆਮ ਇਤਰਾਜ਼ ਇਹ ਵੀ ਕੀਤਾ ਗਿਆ ਹੈ ਕਿ ਇਹ ਗੁਰੂਆਂ ਦਾ ਵਿਅਕਤੀਗਤ ਜਸ ਹੈ। ਪ੍ਰੰਤੂ ਜੇ ਗਹੁ ਨਾਲ ਦੇਖਿਆ ਜਾਵੇ ਇਹ ਗੱਲ ਨਿਰਮੂਲ ਹੈ। ਕਿਉਂਕਿ ਇਹ ਵਡਿਆਈ ਪਰਮ ਗੁਰੂ-ਜੋਤਿ ਦੀ ਹੈ ਜੋ ਜੁਗਾਂ ਜੁਗਾਂ ਤੋਂ ਵਰਤਦੀ ਆ ਰਹੀ ਹੈ। ਭੱਟਾਂ ਨੇ ਉਸਨੂੰ ਕੇਵਲ ਪੰਜ ਗੁਰੂਆਂ ਵਿਚ ਹੀ ਨਹੀਂ, ਸਗੋਂ ਪਹਿਲੇ ਹੋਈਆਂ ਦਿੱਬ ਵਿਅਕਤੀਆਂ ਵਿਚ ਵੀ ਉਸੇ ਦਾ ਪ੍ਰਕਾਸ਼ ਤੱਕ ਕੇ ਉਸਨੂੰ ਗਾਇਨ ਕੀਤਾ ਹੈ:

**ਸਤਜੁਗਿ ਤੈ ਮਾਣਿਓ, ਛਲਿਓ ਬਲਿ ਬਾਵਨ ਭਾਇਓ॥**
**ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ॥**

**ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ॥**
**ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ॥**

**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ, ਅੰਗਦੁ ਅਮਰੁ ਕਹਾਇਓ॥**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ॥੭॥**

*(ਸਵਈਏ ਮਹਲੇ ਪਹਿਲੇ ਕੇ, ਪੰਨਾ 1390)*

ਸੋ ਭੱਟ-ਬਾਣੀ ਜਿਥੇ ਗੁਰੂ ਸਿਧਾਂਤ ਦੀ ਨਿੱਜੀ ਅਨੁਭਵ ਦੇ ਆਧਾਰ 'ਤੇ ਵਿਆਖਿਆ ਕਰਦੀ ਇਕ ਨਵਾਂ ਰੰਗ ਪੇਸ਼ ਕਰਦੀ ਹੈ, ਉਥੇ ਸਿਖ ਲਹਿਰ ਦੇ ਕਈ ਜ਼ਰੂਰੀ ਪਹਿਲੂਆਂ ਨੂੰ ਰੌਸ਼ਨ ਕਰਦੀ ਸਮਕਾਲੀ ਇਤਿਹਾਸਕ ਉਗਾਹੀ ਵੀ ਭਰਦੀ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਲਿਖਾਈ-ਪ੍ਰਬੰਧ

ਇਹ ਤਾਂ ਸਭ ਨੂੰ ਪਤਾ ਹੀ ਹੈ ਕਿ ਬਾਕੀ ਭਾਰਤ ਵਾਂਗ ਪੰਜਾਬ ਵਿਚ ਜਦ ਤਕ ਪ੍ਰੈੱਸ ਚਾਲੂ ਨਹੀਂ ਸੀ ਹੋਇਆ, ਉਦੋਂ ਤਕ ਸਭ ਲੋਕ ਹੱਥੀਂ ਲਿਖ ਲਿਖ ਪੁਸਤਕਾਂ ਤਿਆਰ ਕਰਦੇ ਸਨ। ਸਾਹਿਤਕਾਰ ਜਾਂ ਕਵੀਆਂ ਤੋਂ ਇਲਾਵਾ ਲਿਖਾਰੀ ਜਮਾਤ ਵੱਖਰੀ ਸੀ, ਜਿਨ੍ਹਾਂ ਦਾ ਕੰਮ ਕਿਸੇ ਕਵੀ ਦੀ ਲਿਖੀ ਰਚਨਾ ਨੂੰ ਦੁਬਾਰਾ ਸੋਹਣੀ ਤਰ੍ਹਾਂ ਲਿਖ ਕੇ ਪੇਸ਼ ਕਰਨਾ ਸੀ। ਇਨ੍ਹਾਂ ਨੂੰ 'ਖ਼ੁਸ਼ਨਵੀਸ' ਵੀ ਕਿਹਾ ਜਾਂਦਾ ਸੀ। ਗੁਰੂ ਸਾਹਿਬ ਨੇ ਲਿਖਾਰੀ ਲਈ ਪੰਜ ਵਸਤਾਂ ਦੀ ਗਿਣਤੀ ਕੀਤੀ ਹੈ:

**ਧੰਨੁ ਸੁ ਕਾਗਦੁ ਕਲਮ ਧੰਨੁ, ਧਨੁ ਭਾਂਡਾ ਧਨੁ ਮਸੁ॥**
**ਧਨੁ ਲੇਖਾਰੀ ਨਾਨਕਾ, ਜਿਨਿ ਨਾਮੁ ਲਿਖਾਇਆ ਸਚੁ॥** *(ਮਲਾਰ ਮ: ੧, ਪੰਨਾ 1291)*

ਅਰਥਾਤ ਕਾਗ਼ਜ਼, ਕਲਮ, ਦਵਾਤ, ਸਿਆਹੀ ਤੇ ਲਿਖਾਰੀ। ਕਈ ਕਵੀ ਆਪ ਵੀ ਅੱਛੇ ਲਿਖਾਰੀ ਹੁੰਦੇ ਸਨ ਪਰ ਆਮ ਤੌਰ 'ਤੇ ਲਿਖਾਈ ਇਕ ਕਿਸਮ ਦਾ ਵਧੀਆ ਹੁਨਰ ਸੀ ਜਿਸਨੂੰ ਕਸਬੀ ਲਿਖਾਰੀ ਹੀ ਨਿਭਾਉਂਦੇ ਸਨ, ਕਿਤਾਬਾਂ ਦੀਆਂ ਨਕਲਾਂ ਦਰ ਨਕਲਾਂ ਕਰਨਾ ਇਨ੍ਹਾਂ ਦਾ ਰੁਜ਼ਗਾਰ ਸੀ। ਖ਼ੂਬਸੂਰਤ ਲਿਖਾਈ ਦੀ ਕਲਾ ਮੁਗ਼ਲ ਜ਼ਮਾਨੇ ਵਿਚ ਬਹੁਤ ਉੱਨਤ ਹੋਈ। ਮੁਸਲਮ ਖ਼ੁਸ਼ਨਵੀਸ ਇਸ ਕੰਮ ਵਿਚ ਵਧੇਰੇ ਤਾਕ ਸਨ ਤੇ ਇਨ੍ਹਾਂ ਦੀ ਰੀਸ ਹੀ ਸਾਡੇ ਲਿਖਾਰੀ ਆਪਣੀ ਲਿਖਤ ਨੂੰ ਸੋਹਣਾ ਬਣਾਉਣ ਲੱਗੇ। ਲਿਖਾਰੀ ਬਣਨ ਲਈ ਕੇਵਲ ਕਾਗ਼ਜ਼ ਜਾਂ ਕਲਮ ਦਵਾਤ ਹੀ ਕਾਫ਼ੀ ਨਹੀਂ ਸੀ ਬਲਕਿ ਲੰਮੇ ਅਭਿਆਸ ਦੀ ਵਿਸ਼ੇਸ਼ ਆਵਸ਼ਕਤਾ ਸੀ। ਕਾਗ਼ਜ਼ ਦੀ ਜੁਜ਼ਬੰਦੀ ਕਰਨਾ, ਬੇਨਿਸ਼ਾਨ ਲੀਕਾਂ ਮਾਰਨੀਆਂ ਤੇ ਫਿਰ ਇਕ ਤਰਤੀਬ ਨਾਲ ਧੁਰ ਤਕ ਹਾਸ਼ੀਆ ਇੱਕੋ ਜੇਹਾ ਰੱਖ ਕੇ ਲਿਖਣਾ ਕਿ ਜ਼ਰਾ ਫ਼ਰਕ ਮਾਲੂਮ ਨਾ ਹੋਵੇ। ਸਿਰਲੇਖ ਵਾਲੇ ਸ਼ਬਦਾਂ ਨੂੰ ਲਾਲ ਸਿਆਹੀ ਨਾਲ ਲਿਖਿਆ ਜਾਂਦਾ ਸੀ ਤਾਂ ਕਿ ਉਹ ਵੱਖਰਾ ਦਿੱਸਦਾ ਰਹੇ। ਜੇ ਕਿਤੇ ਭੁੱਲ ਹੋ ਜਾਵੇ ਤਾਂ ਲਿਖਤ ਉੱਤੇ ਹੜਤਾਲ ਫੇਰ ਕੇ ਉਸਨੂੰ ਮੇਟਿਆ ਜਾਂਦਾ ਸੀ ਕਿਉਂਕਿ ਪੱਕੀ ਸਿਆਹੀ ਉਂਜ ਲੱਥਦੀ ਨਹੀਂ ਸੀ। ਕਾਨੀ ਜਾਂ ਕਲਮ ਘੜਨਾ ਇਕ ਹੁਨਰ ਸੀ ਤੇ ਸਿਆਹੀ ਤਿਆਰ ਕਰਨਾ ਇਸ ਤੋਂ ਵੀ ਵੱਧ ਮਿਹਨਤ ਦਾ ਕੰਮ ਸੀ। ਬਣੀ ਬਣਾਈ ਸਿਆਹੀ ਮੁੱਲ ਮਿਲ ਜਾਂਦੀ ਸੀ ਤੇ ਕਈ ਲਿਖਾਰੀ ਖ਼ੁਦ ਸਿਆਹੀ ਤਿਆਰ ਕਰਦੇ ਸਨ। ਕਾਗ਼ਜ਼ ਵਧੇਰੇ ਕਸ਼ਮੀਰ ਜਾਂ ਸਿਆਲਕੋਟ ਵਿਚ ਬਣਦਾ ਸੀ। ਕਸ਼ਮੀਰੀ ਕਾਗ਼ਜ਼ ਦੀ ਜ਼ਿਆਦਾ ਮਸ਼ਹੂਰੀ ਸੀ। ਸੋ ਲਿਖਾਰੀ ਦੀ ਸਮੱਗਰੀ ਸਿਆਹੀ ਤੇ ਕਾਗ਼ਜ਼ ਹੀ ਸਨ। ਸਿਆਹੀ ਦਾ ਸੋਹਣਾ ਤੇ ਚਮਕਦਾਰ ਹੋਣਾ ਬਹੁਤ ਹੀ ਜ਼ਰੂਰੀ ਸੀ, ਇਸੇ ਨਾਲ ਲਿਖਾਰੀ ਦਾ ਹੁਨਰ ਸ਼ੋਭਾ ਪਾਉਂਦਾ ਸੀ।

ਇਹੋ ਕਾਰਨ ਹੈ ਕਿ 'ਆਦਿ ਗ੍ਰੰਥ' ਦੀਆਂ ਪ੍ਰਾਚੀਨ ਬੀੜਾਂ ਦੇ ਅੰਤ 'ਤੇ ਆਮ ਤੌਰ 'ਤੇ 'ਸਿਆਹੀ ਕੀ ਬਿਧਿ' ਲਿਖੀ ਮਿਲਦੀ ਹੈ। ਜਿਵੇਂ ਕਿ:

'ਕਜਲ ਵਜਨ ਸਿਰਸਾਹੀ ੧, ਬੋਲੁ ਸਰਸਾਹੀ ੨,
ਸਰਸਾਹੀ ਦੁਇ ਗੂੰਦ ਕਿਕਰ ਕਾ, ਇਕ ਰੱਤੀ ਲਾਜਵਰਦ,
ਇਕ ਰਤੀ ਸੁਇਨਾ, ਬਿਜੈਸਾਰ ਕਾ ਪਾਣੀ, ਤਾਮੇ ਕਾ ਭਾਂਡਾ,
ਨਿੰਮ ਕੀ ਲਕੜੀ, ਦੂਰ ਕਾ ਕਜਲੁ,
ਰਵਾਲ ਰਖਣੀ, ਦਿਨ ਵੀਹ ਘਸਣੀ।'

ਬੋਲ ਮੁਰ ਨੂੰ ਕਹਿੰਦੇ ਹਨ ਤੇ ਬਿਜੈਸਾਰ ਭੰਗਰੇ ਨੂੰ। ਕਈ ਥਾਂ ਸਿਆਹੀ ਦੇ ਨੁਸਖ਼ਿਆਂ ਵਿਚ ਭੇਦ ਹੈ। ਇਕ ਥਾਂ ਇਸ ਤੋਂ ਵੱਡਾ ਨੁਸਖ਼ਾ ਲਿਖਿਆ ਹੋਇਆ ਹੈ:

੧ ਸਿਰਸਾਹੀ ਕਜਲੁ ਦੀਵੇ ਕਾ ਫੂਲ, ੧ ਸਿਰਸਾਹੀ ਬੋਲਿ
੧ ਸਿਰਸਾਹੀ ਨੀਲ ਹੱਛਾ ਖਰਾ, ੧ ਸਿਰਸਾਹੀ ਸੰਗ੍ਰਫ

'੧ ਮਾਸਾ ਭਰ ਸੁਇਨਾ ਕੁੰਦਨ ਪਾਵਨਾ, ਅਧ ਸਿਰਸਾਹੀ ਕੇਸਰ, ੧ ਸਿਰਸਾਹੀ ਮਾਜੂ ਕਾਲੇ ਕਾਹੀ ਹਛੀ ਕਸੀਰ ਤੋਲਾ, ਕਸਤੂਰੀ ਹਛੀ ਖਤਾਈ ਦਾਨੇ ਇਹ ਸਭ ਵਸਤੂਆਂ ਕਪੜ ਛਾਨ ਕਰਨੀਆਂ। ਭੰਗਰੇ ਕੇ ਪਾਣੀ ਵਿਚ ਭੇਂਵ ਕੇ ਘੋਟਣੀਆਂ, ਤਾਂਬੇ ਕਾ ਭਾਂਡਾ, ਨਿੰਮ ਕੀ ਲਕੜੀ ਨਾਲ, ਹੋਰ ਮਸਾਲੇ ਲੈ ਕੇ ਤਿਨਦਾ ਪਾਣੀ ਮਸਾਲਿਆਂ ਦੇ, ਪੰਜ ਸਿਰਸਾਹੀ ਲਾਖ ਰੰਗ ਕੀ ਲੈਨੀ, ੨ ਸਿਰਸਾਹ ਕੰਙਨ ਖਾਰ ਹਛੀ ਲੈਣੀ, ਸਿਰਸਾਹ, ਬਿਜੈਸਾਰ ਲੈਨਾ, ੧ ਸਿਰਸਾਹੀ ਸੁਹਾਗਾ ਲੈਨਾ, ੧ ਸਿਰਸਾਹੀ ਨੀਲਾ ਥੋਥਾ ਲੈਨਾ, ਅਧ ਸਿਰਸਾਹੀ ਫਟਕੜੀ ਲੈਨੀ, ੫ ਸਿਰਸਾਹੀ ਅਨਾਰ ਕੇ ਛਿਲੜ ਲੈਨੇ। ਦਿਨ ਤ੍ਰੀਹ ਘੋਟਣੀ।'

ਅਜੇਹੀ ਸਮੱਗਰੀ ਤੇ ਵਿਧੀ ਨਾਲ ਬਣੀ ਸਿਆਹੀ ਦੀ ਖ਼ੂਬੀ ਇਹ ਸੀ ਕਿ ਇਹ ਮਿਟਦੀ ਨਹੀਂ ਸੀ, ਦੇਰ ਪੈਣ ਨਾਲ ਮੱਧਮ ਨਹੀਂ ਸੀ ਪੈਂਦੀ, ਸਗੋਂ ਚਮਕਦੀ ਰਹਿੰਦੀ ਸੀ। ਬਰਸਾਤੀ ਅਸਰ ਨਾਲ ਪੱਤਰਿਆਂ ਨੂੰ ਜੋੜਦੀ ਨਹੀਂ ਸੀ, ਨਿੰਮ ਦੀ ਲੱਕੜ (ਸੋਟੇ) ਨਾਲ ਘੁਟਾਈ ਹੋਣ ਕਰਕੇ ਕਿਤਾਬ ਨੂੰ ਕੀੜਾ ਨਹੀਂ ਸੀ ਲੱਗਦਾ। ਨੀਲਾ ਥੋਥਾ ਪਾਉਣ ਦਾ ਵੀ ਇਹੋ ਮੰਤਵ ਸੀ।

ਗੁਰੂ ਨਾਨਕ ਸਾਹਿਬ ਦੇ ਜ਼ਮਾਨੇ ਇਹ ਲਿਖਾਰੀ ਜਮਾਤ ਮੌਜੂਦ ਸੀ ਪਰ ਉਹ ਇਸ ਦੇ ਕੰਮਾਂ ਤੋਂ ਇਸ ਲਈ ਅਸੰਤੁਸ਼ਟ ਸਨ ਕਿ ਇਹ ਲੋਕ ਕੇਵਲ ਪੁਰਾਤਨ ਕਰਮ-ਕਾਂਡ ਦੀਆਂ ਲਿਖਤਾਂ ਵਿਚ ਰੁੱਝੇ ਰਹਿੰਦੇ ਸਨ ਤੇ ਬ੍ਰਾਹਮਣ ਦੀ ਚੁੰਗਲ ਵਿੱਚੋਂ ਨਹੀਂ ਸੀ ਨਿਕਲ ਸਕੇ, ਪੋਥੀਆਂ ਜਾਂ ਜੰਤ੍ਰ ਮੰਤ੍ਰ ਲਿਖਣੇ ਇਨ੍ਹਾਂ ਦਾ ਰੁਜ਼ਗਾਰ ਸੀ:

**ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ॥** *(ਪੰਨਾ 1015)*

**ਧ੍ਰਿਗੁ ਤਿਨਾ ਕਾ ਜੀਵਿਆ, ਜੋ ਲਿਖਿ ਲਿਖਿ ਵੇਚਹਿ ਨਾਉ॥** *(ਪੰਨਾ 1245)*

ਗੁਰੂ ਸਾਹਿਬ ਚਾਹੁੰਦੇ ਸਨ ਕਿ ਇਹ ਲੋਕ ਆਪਣਾ ਕਿੱਤਾ, ਆਪਣਾ ਸ਼ੌਕ ਬਦਲਣ ਤਾਂ ਕਿ ਨਵੇਂ ਸਮਾਜ ਦੀ ਉਸਾਰੀ ਵਿਚ ਇਨ੍ਹਾਂ ਦਾ ਯੋਗਦਾਨ ਲਿਆ ਜਾ ਸਕੇ। ਇਸ ਕਰਕੇ ਉਨ੍ਹਾਂ ਇਹ ਸੁਝਾਉ ਦਿੱਤਾ ਹੈ ਕਿ ਚੰਗੇ ਲਿਖਾਰੀ ਨੇ ਕਿਹੜਾ ਕਾਗ਼ਜ਼ ਵਰਤਣਾ ਹੈ ਤੇ ਕਿਹੋ ਜੇਹੀ ਵਧੀਆ ਸਿਆਹੀ ਬਣਾ ਕੇ ਵਰਤਣੀ ਹੈ ਅਤੇ ਫਿਰ ਲਿਖਣਾ ਕੀ ਹੈ:

**ਜਾਲਿ ਮੋਹੁ ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ ॥**
**ਭਾਉ ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ ਲਿਖੁ ਬੀਚਾਰੁ ॥**

*(ਸਿਰੀਰਾਗੁ ਮਹਲੁ ੧, ਪੰਨਾ 16)*

ਇਸੇ ਤਜਵੀਜ਼ ਅਨੁਸਾਰ ਗੁਰੂ ਨਾਨਕ ਸਾਹਿਬ ਨੇ ਆਪਣੇ ਸਮੇਂ ਦੇ ਲਿਖਾਰੀਆਂ ਨੂੰ ਕਰਮ-ਕਾਂਡੀ ਵੇਦਿਕ ਗ੍ਰੰਥਾਂ ਦੀ ਲਿਖਾਈ ਛੁਡਾ ਕੇ ਸੰਤ-ਬਾਣੀ ਤੇ ਗੁਰੂ-ਬਾਣੀ ਦੀ ਲਿਖਾਈ ਵੱਲ ਲਾਇਆ। ਕਰਤਾਰਪੁਰ ਆ ਕੇ ਕਈ ਲਿਖਾਰੀ ਜਿਵੇਂ ਕਿ ਭਾਈ ਮਨਸੁਖ, ਭਗੀਰਥ, ਹੱਸੂ, ਸੈਦੋ ਤੇ ਸ਼ੀਹਾਂ ਆਦਿ ਬਾਣੀ ਲਿਖਣ ਦਾ ਕੰਮ ਕਰਦੇ ਰਹੇ। ਇਨ੍ਹਾਂ ਲੋਕਾਂ ਬਾਣੀ ਦੀਆਂ ਪੋਥੀਆਂ ਲਿਖੀਆਂ ਸਨ, ਜੋ ਗੁਰੂ ਅੰਗਦ ਸਾਹਿਬ ਜੀ ਪਾਸ ਆਈਆਂ ਤੇ ਅੱਗੇ ਇਨ੍ਹਾਂ ਤੋਂ ਗੁਰੂ ਅਮਰਦਾਸ ਜੀ ਨੇ ਹੋਰ ਪੋਥੀਆਂ ਨਕਲ ਕਰਵਾਈਆਂ। ਪ੍ਰੰਤੂ ਅਫ਼ਸੋਸ ਇਹ ਹੈ ਕਿ ਗੁਰੂ ਸਾਹਿਬਾਨ ਵੱਲੋਂ ਲਿਖਾਈਆਂ ਸਾਰੀਆਂ ਪੋਥੀਆਂ ਮਿਲਦੀਆਂ ਨਹੀਂ, ਕੇਵਲ ਗੋਇੰਦਵਾਲ ਵਾਲੀਆਂ ਕੁਝ ਪੋਥੀਆਂ ਪ੍ਰਾਪਤ ਹਨ ਜਿਨ੍ਹਾਂ ਤੋਂ ਉਸ ਸਮੇਂ ਦੇ ਲਿਖਾਰੀਆਂ ਤੇ ਬਾਣੀ ਦੀ ਲਿਖਾਈ ਦਾ ਸਰੂਪ ਪ੍ਰਤੱਖ ਹੁੰਦਾ ਹੈ। ਬਾਹਰਲੀ ਕਾਗ਼ਜ਼ ਸਿਆਹੀ ਤੋਂ ਇਲਾਵਾ ਅੱਖਰਾਂ ਦੀ ਸ਼ਕਲ ਸੂਰਤ ਕਿਹੋ ਜੇਹੀ ਸੀ, ਇਹ ਵੀ ਇਸੇ ਤੋਂ ਪਤਾ ਲੱਗਦਾ ਹੈ। ਇਸ ਤੋਂ ਵੀ ਅੱਗੇ ਲਿਖਾਰੀਆਂ ਦੀ ਸੂਝ ਬੂਝ ਦਾ ਇਸ ਗੱਲੋਂ ਵਧੇਰੇ ਪਤਾ ਲੱਗਦਾ ਹੈ ਕਿ ਇਹ ਸ਼ਬਦ-ਜੋੜ ਕਿਸ ਤਰ੍ਹਾਂ ਲਿਖਦੇ ਸਨ ਤੇ ਖ਼ਾਸ ਕਰ ਕੇ ਹਰ ਸ਼ਬਦ ਦੇ ਅੰਤ ਵਿਚ ਇਨ੍ਹਾਂ ਵਿਆਕਰਣਕ ਦ੍ਰਿਸ਼ਟੀ ਤੋਂ ਮੁਕਤਾ, ਸਿਹਾਰੀ ਜਾਂ ਔਂਕੜ ਦੀ ਕਿਥੇ ਕਿਥੇ ਵਰਤੋਂ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਦੀ ਲਿਖਾਈ ਦਾ ਬੁਨਿਆਦੀ ਨੁਕਤਾ ਇਹੋ ਹੈ, ਜਿਸ ਨੂੰ ਹਰ ਆਮ ਲਿਖਾਰੀ ਨਹੀਂ ਸੀ ਜਾਣਦਾ ਪ੍ਰੰਤੂ ਗੁਰੂ ਸਾਹਿਬ ਦੀ ਸਿਖਲਾਈ ਨੇ ਕਈ ਲਿਖਾਰੀਆਂ ਨੂੰ ਇਸ ਤਕਨੀਕ ਵਿਚ ਨਿਪੁੰਨ ਕਰ ਦਿੱਤਾ ਸੀ।

'ਆਦਿ ਗ੍ਰੰਥ' ਦੇ ਰੂਪ ਵਿਚ ਜਿਥੇ ਮੱਧਕਾਲੀਨ ਉੱਚ ਅਧਿਆਤਮਕ ਸਾਹਿਤ ਦਾ ਸੰਪਾਦਨ ਆਪਣੇ ਆਪ ਵਿਚ ਇਕ ਮਹਾਨ ਕਾਰਜ ਸੀ, ਉਥੇ ਇਸ ਦੀ ਨਿਯਮ-ਬੱਧ ਲਿਖਾਈ ਵੀ ਕਈ ਭਾਸ਼ਾ ਵਿਗਿਆਨਕ ਤੇ ਵਿਆਕਰਣਕ ਗਝਾਂ ਨੂੰ ਲੁਕਾਈ ਬੈਠੀ ਹੈ। ਇਸ ਲਿਖਤ ਵਿਚ ਜੋ ਵਿਸ਼ੇਸ਼ ਨੇਮ ਵਰਤੇ ਗਏ ਹਨ, ਉਹ ਅਰਥਾਂ ਦੀ ਸਪੱਸ਼ਟਤਾ ਲਈ ਬਹੁਤ ਲੋੜੀਂਦਾ ਭਾਗ ਪਾਉਣ ਵਾਲੇ ਹਨ, ਅਸੀਂ ਇਹ ਨਹੀਂ ਕਹਿੰਦੇ ਕਿ ਇਹ ਲਿਖਤ-ਪ੍ਰਣਾਲੀ ਗੁਰੂ ਸਾਹਿਬ ਨੇ ਹੀ ਚਲਾਈ ਸੀ, ਬਲਕਿ ਇਹ ਕਹਿਣਾ ਵਧੇਰੇ ਠੀਕ ਹੈ ਕਿ ਪੰਜਾਬ ਵਿਚ ਜੋ ਲਿਖਾਈ ਦੀ ਪ੍ਰੰਪਰਾ ਚੱਲਦੀ ਸੀ, ਉਸ ਵਿਚ ਕੁਝ ਖ਼ਾਸ ਨੇਮਾਵਲੀ ਦੀ ਵਰਤੋਂ ਸੀ ਤੇ ਗੁਰੂ ਸਾਹਿਬ ਨੇ 'ਆਦਿ ਗ੍ਰੰਥ' ਦੀ ਲਿਖਾਈ ਸਮੇਂ ਉਸਦਾ ਚੇਤਨ ਭਾਂਤ ਪ੍ਰਯੋਗ ਕੀਤਾ ਤੇ ਕਰਵਾਇਆ ਹੈ। ਚੂੰਕਿ ਸਾਡੇ ਪਾਸ 'ਆਦਿ ਗ੍ਰੰਥ' ਤੋਂ ਪਹਿਲਾਂ ਦੀ ਸਿਵਾਇ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਕੋਈ ਲਿਖਤੀ ਪੁਸਤਕ ਪ੍ਰਾਪਤ ਨਹੀਂ, ਇਸ ਕਰਕੇ ਤੁਲਨਾਤਮਿਕ ਪੱਖ ਤੋਂ ਇਹ ਕਹਿਣਾ ਕਠਿਨ ਹੈ ਕਿ ਇਸ ਤੋਂ ਪਹਿਲਾਂ ਕੋਈ ਹੋਰ ਵਿਧੀ ਪ੍ਰਚੱਲਤ ਸੀ ਤੇ ਗੁਰੂ ਸਾਹਿਬ ਨੇ ਇਹ ਕੋਈ ਨਵੀਂ ਵਿਧੀ ਅਪਣਾਈ। ਦਰਅਸਲ ਜੇ ਭਾਸ਼ਾ ਦੇ ਵਿਕਾਸ-ਪੜਾਵਾਂ ਨੂੰ ਸਾਹਮਣੇ ਲਿਆਈਏ ਤਾਂ ਮੰਨਣਾ ਪਵੇਗਾ ਕਿ ਇਹ ਕਾਰਕ ਚਿੰਨ੍ਹ ਸੁਭਾਵਕ ਅਦਲਾ ਬਦਲੀ ਦਾ ਸਿੱਟਾ ਸਨ ਤੇ ਇਨ੍ਹਾਂ ਦਾ ਹੋਣਾ ਜ਼ਰੂਰੀ ਸੀ ਤੇ ਹੁਣ ਵੀ ਇਨ੍ਹਾਂ ਦੇ ਇਸ ਲਾਭ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਸ. ਜੀ.ਬੀ. ਸਿੰਘ ਇਨ੍ਹਾਂ ਹਿੱਜਿਆਂ ਜਾਂ ਸ਼ਬਦਾਂਤਿਕ ਲਗਾਂ ਮਾਤ੍ਰਾਂ ਦੀ ਇਸ ਮਹੱਤਤਾ ਨੂੰ ਮੰਨਣ ਦੇ ਬਾਵਜੂਦ ਫਿਰ ਕਹਿੰਦੇ ਹਨ :

ਹਿੰਦੀ ਅਤੇ ਮਰਹਟੀ ਵਾਲਿਆਂ ਨੇ ਹੁਣ ਭਗਤ ਬਾਣੀ ਲਿਖਦੇ ਸਮੇਂ ਵੀ ਇਨ੍ਹਾਂ ਫ਼ਾਲਤੂ ਲਗਾਂ ਦਾ ਵਰਤਾਉ ਛੱਡ ਦਿੱਤਾ ਹੈ ਜਿਸ ਤਰ੍ਹਾਂ ਕਿ ਦ *ਸਿਖ ਰੀਵੀਊ* ਦੇ ਆਪਣੇ ਇਕ ਲੇਖ ਵਿਚ ਬਹੁਤ ਵਰ੍ਹੇ ਹੋਏ ਹਨ, ਮੈਂ ਲਿਖਿਆ ਭੀ ਸੀ। ਗੁਰਮੁਖੀ ਵਾਲੇ ਇਨ੍ਹਾਂ ਨੂੰ ਛੱਡਣ ਜਾਂ ਨਾ ਛੱਡਣ, ਉਨ੍ਹਾਂ ਦੀ ਮਰਜ਼ੀ ਹੈ ਪਰ ਇਨ੍ਹਾਂ ਦਾ ਰੱਖਣਾ ਕੁਝ ਲੰਮਾ ਕੰਮ ਨਹੀਂ ਸੰਵਾਰਦਾ।

*(ਪ੍ਰਾਚੀਨ ਬੀੜਾਂ, 1944, ਪੰਨਾ 83)*

ਸਰਦਾਰ ਸਾਹਿਬ ਦੀ ਵਿਦਵਤਾ ਦਾ ਪੂਰਾ ਸਤਿਕਾਰ ਕਰਦੇ ਹੋਏ ਵੀ ਅਸੀਂ ਲੇਖਕ ਦੇ ਇਸ ਵਿਚਾਰ ਨਾਲ ਸੰਮਤੀ ਨਹੀਂ ਰੱਖਦੇ ਕਿ ਇਹ ਚਿੰਨ੍ਹ ਕਿਸੇ ਕੰਮ ਆਉਣ ਵਾਲੇ ਨਹੀਂ। ਸਗੋਂ ਅਸੀਂ ਤਾਂ ਇਹ ਕਹਾਂਗੇ ਕਿ ਇਹ ਵਿਆਕਰਣਕ ਚਿੰਨ੍ਹ ਜਿਤਨੇ ਅਰਥ-ਬੋਧ ਲਈ ਜ਼ਰੂਰੀ ਹਨ, ਉਤਨੇ ਹੋਰ ਨਹੀਂ। ਇਹ ਤਾਂ ਹੋ ਸਕਦਾ ਹੈ ਕਿ 'ਆਦਿ ਗ੍ਰੰਥ' ਦਾ ਉਤਾਰਾ ਕਰਨ ਵਾਲੇ ਲਿਖਾਰੀਆਂ ਤੋਂ ਕਿਤੇ ਕਿਤੇ ਕੋਈ ਉਕਾਈ ਹੋ ਗਈ ਹੋਵੇ ਤੇ ਸ਼ਬਦਾਂਤਿਕ ਲਗਾਂ ਮਾਤ੍ਰਾਂ ਦੇ ਲਿਖਣ ਵਿਚ ਕੁਝ ਫ਼ਰਕ ਪੈ ਗਿਆ ਹੋਵੇ ਪਰ ਆਮ ਤੌਰ 'ਤੇ ਅੱਜ ਕੱਲ੍ਹ ਦੀਆਂ ਛਪੀਆਂ ਬੀੜਾਂ ਵਿਚ ਵਰਤੀਆਂ ਲਗਾਂ ਮਾਤ੍ਰਾਂ ਵੀ ਸਿੱਧ ਕਰਦੀਆਂ ਹਨ ਕਿ ਵਿਸ਼ੇਸ਼ ਮਨੋਰਥਾਂ ਲਈ ਹੀ ਇਨ੍ਹਾਂ ਦੀ ਵਰਤੋਂ ਕੀਤੀ ਗਈ ਸੀ ਜੋ ਸਾਰਥਕ ਸੀ ਤੇ ਅੱਜ ਵੀ ਇਨ੍ਹਾਂ ਦੀ ਉਪਯੋਗਤਾ 'ਤੇ ਕਿੰਤੂ ਨਹੀਂ ਕੀਤਾ ਜਾ ਸਕਦਾ।

ਇਸ ਸੰਬੰਧੀ ਪਹਿਲੇ ਪਹਿਲ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ 'ਸ਼ਬਦਾਂਤਿਕ ਲਗਾਂ ਮਾਤ੍ਰਾਂ (1925 ਈ:) ਤੇ ਪ੍ਰੋ. ਸਾਹਿਬ ਸਿੰਘ ਜੀ ਨੇ ਬਾਕਾਇਦਾ 'ਗੁਰਬਾਣੀ ਵਿਆਕਰਣ' (1939 ਈ.) ਲਿਖ ਕੇ ਚਾਨਣ ਪਾਉਣ ਦਾ ਸਫਲ ਉਪਰਾਲਾ ਕੀਤਾ ਹੈ। ਇਹ ਸਾਰੀ ਖੋਜ ਇਹ ਸਿੱਧ ਕਰਨ ਲਈ ਇਕ ਅਕੱਟ ਪ੍ਰਮਾਣ ਹੈ ਕਿ ਉਸ ਸਮੇਂ ਦੇ ਲਿਖਾਰੀਆਂ ਅੰਦਰ ਇਕ ਵਿਸ਼ੇਸ਼ ਲਿਖਤ-ਪ੍ਰਣਾਲੀ ਪ੍ਰਚੱਲਤ ਸੀ ਤੇ ਉਸ ਅਨੁਸਾਰ ਹੀ ਵਿਅੰਜਨ-ਅੰਤ ਸ਼ਬਦਾਂ ਦੇ ਅੰਤ ਸਿਹਾਰੀ, ਔਂਕੜ ਆਦਿ ਮਾਤ੍ਰਾਂ ਲਾਈਆਂ ਜਾਂਦੀਆਂ ਸਨ, ਜਿਨ੍ਹਾਂ ਤੋਂ ਅਰਥ ਕਰਨ ਵਿਚ ਵਿਸ਼ੇਸ਼ ਸਹਾਇਤਾ ਮਿਲਦੀ ਸੀ।

ਇਸ ਗੱਲ ਦੀ ਸਪੱਸ਼ਟਤਾ ਲਈ ਅਸੀਂ ਕੁਝ-ਕੁ ਅਜੇਹੀਆਂ ਤੁਕਾਂ ਦਰਜ ਕਰਦੇ ਹਾਂ ਜਿਥੇ ਕਿ ਇੱਕੋ ਤੁਕ ਵਿੱਚ ਸ਼ਬਦ-ਜੋੜ ਦਾ ਭੇਦ ਵਿਆਕਰਣਕ ਰੂਪਾਂ ਦੀ ਭਿੰਨਤਾ ਦਾ ਸੂਚਕ ਹੈ ਤੇ ਇਸ ਨਾਲ ਅਰਥ ਵੀ ਬਦਲ ਜਾਂਦੇ ਹਨ।

1. **ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥** *(ਪੰਨਾ 736)*
2. **ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ॥** *(ਪੰਨਾ 725)*
3. **ਤਿਨ੍ ਸੰਗਿ ਸੰਗੁ ਨ ਕੀਚਈ, ਨਾਨਕ ਜਿਨਾ ਆਪਣਾ ਸੁਆਉ॥** *(ਪੰਨਾ 520)*
4. **ਫੇਰਿ ਵਸਾਇਆ ਫੇਰੁਆਣਿ, ਸਤਿਗੁਰਿ ਖਾਡੂਰੁ॥** *(ਪੰਨਾ 968)*
5. **ਸਿਧੁ ਹੋਵਾ ਸਿਧਿ ਲਾਈ, ਰਿਧਿ ਆਖਾ ਆਉ॥** *(ਪੰਨਾ 14)*
6. **ਨਾਨਕ ਤਤੁ ਤਤ ਸਿਉ ਮਿਲਿਆ, ਪੁਨਰਪਿ ਜਨਮਿ ਨ ਆਹੀ॥** *(ਪੰਨਾ 162)*
7. **ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ॥** *(ਪੰਨਾ 687)*

ਹੋਰ ਮਨਮੁਖਿ ਤੇ ਮਨਿ ਮੁਖਿ ਦਾ ਫ਼ਰਕ ਲਗ ਮਾਤ੍ਰ ਕਾਰਣ ਹੀ ਭਿੰਨ ਭਿੰਨ ਪ੍ਰਗਟ ਹੁੰਦਾ ਹੈ :

(ੳ) 1. **ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ॥** *(ਪੰਨਾ 55)*
2. **ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ॥**
**ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ॥** *(ਪੰਨਾ 146)*

(ਅ) 1. **ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ॥** *(ਪੰਨਾ 831)*
2. **ਮਨਮੁਖਿ ਗਰਬਿ ਨ ਪਾਇਓ ਅਗਿਆਨ ਇਆਣੇ॥** *(ਪੰਨਾ 163)*

ਇਨ੍ਹਾਂ ਉਦਾਹਰਣਾਂ ਵਿਚ ਪਾਠਕ ਦੇਖ ਸਕਦੇ ਹਨ ਕਿ ਮਨ ਦੇ 'ਨ' ਨੂੰ ਸਿਹਾਰੀ ਲੱਗਣ ਨਾਲ ਅਰਥ ਕਿੰਨਾ ਬਦਲ ਗਿਆ ਹੈ, 'ਮਨਿ ਮੁਖਿ ਸਚਾ ਨਾਉ' ਦਾ ਅਰਥ ਹੈ ਕਿ ਗੁਰਮੁਖ ਪੁਰਸ਼ਾਂ ਦੇ ਮਨ ਵਿਚ ਤੇ ਮੁਖ ਵਿਚ ਸੱਚਾ ਨਾਮ ਹੁੰਦਾ ਹੈ। ਅਗਲੀਆਂ ਦੋ ਤੁਕਾਂ ਵਿਚ ਜਿਥੇ ਇਹ ਸਿਹਾਰੀ ਨਹੀਂ, ਉਥੇ ਸ਼ਬਦ 'ਮਨਮੁਖਿ' ਹੈ, ਜਿਸ ਦਾ ਭਾਵ ਹੈ ਆਪਣੇ ਮਨ ਨੂੰ ਮੁੱਖ ਰੱਖ ਕੇ ਚੱਲਣ ਵਾਲਾ।

ਇਸੇ ਤਰ੍ਹਾਂ ਲਗ ਮਾਤ੍ਰ ਦੇ ਭੇਦ ਨਾਲ ਅਰਥ-ਭੇਦ ਪ੍ਰਗਟ ਕਰਨ ਵਾਲੀਆਂ ਕੁਝ ਕੁ ਉਦਾਹਰਣਾਂ ਵਿਸਥਾਰ ਨਾਲ ਵਿਚਾਰਨੀਆਂ ਜ਼ਰੂਰੀ ਹਨ, ਜਿਸ ਤੋਂ ਮਾਮਲਾ ਵਧੇਰੇ ਸਪੱਸ਼ਟ ਹੋ ਸਕੇਗਾ।

| | |
|---|---|
| ਅੰਤਰੁ—ਫ਼ਰਕ | ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥ |
| ਅੰਤਰਿ—ਵਿਚ | ਅੰਤਰਿ ਬਾਹਰਿ ਹਰਿ ਪ੍ਰਭੁ ਏਕੋ॥ |
| ਅਕਲਿ—ਬੁੱਧੀ | ਗੁਰ ਪਰਸਾਦਿ ਅਕਲਿ ਭਈ ਅਵਰੈ, ਨਾਤਰੁ ਥਾ ਬੇਗਾਨਾ॥ |
| ਅਕਲ—ਕਲ ਰਹਿਤ | ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ॥ |
| ਸਤ—ਸਤੋਗੁਣ | ਰਜ, ਤਮ, ਸਤ, ਕਲ ਤੇਰੀ ਛਾਇਆ॥ |
| ਸਤਿ—ਸੱਚ | ਆਪਿ ਸਤਿ ਕੀਆ ਸਭੁ ਸਤਿ॥ |
| ਸਤ—ਆਚਰਣਕ ਸੁੱਚ | ਬਿਨੁ ਸਤ ਸਤੀ ਹੋਇ ਕੈਸੇ ਨਾਰਿ॥ |
| ਸਤ—ਗਿਣਤੀ | ਪੰਦ੍ਰਹ ਥਿਤੀ ਤੈ ਸਤ ਵਾਰ॥ |
| ਸਿਖ—ਸਿਖਿਆ | ਜੇ ਇਕ ਗੁਰ ਕੀ ਸਿਖ ਸੁਣੀ॥ |
| ਸਿਖ (ਬਹੁ-ਵਚਨ) | ਸੇਵਕ ਸਿਖ ਪੂਜਣ ਸਭਿ ਆਵਹਿ॥ |
| ਸਿਖੁ—ਚੇਲਾ (ਇਕ-ਵਚਨ) | ਗੁਰ ਸਤਿਗੁਰ ਕਾ ਜੋ ਸਿਖੁ ਅਖਾਏ॥ |
| ਸਿਖੁ—ਸਿੱਖੋ (ਕ੍ਰਿਆ) | ਗੁਰ ਮਿਲਿ ਚਜੁ ਅਚਾਰੁ ਸਿਖੁ॥ |
| ਹਸਤ—ਹੱਥ | ਹਸਤ ਅਲੰਬਨੁ ਦੇਹੁ ਪ੍ਰਭ, ਗਰਤਹੁ ਉਧਰੁ ਗੋਪਾਲ॥ |
| ਹਸਤਿ—ਹਾਥੀ | ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ॥ |
| ਸਾਸੁ—ਸੱਸ | ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ॥ |
| ਸਾਸਿ—ਸ੍ਵਾਸ ਸ੍ਵਾਸ ਦੁਆਰਾ | ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ॥ |
| ਸਾਸ—ਸ੍ਵਾਸ | ਸਾਸ ਬਿਨਾ ਜਿਉ ਦੇਹੁਰੀ.....॥ |

| | |
|---|---|
| ਹਰਿ—ਪਰਮੇਸਰ | ਹਰਿ ਕੋ ਨਾਮੁ ਸਦਾ ਸੁਖਦਾਈ॥ |
| ਹਰ—ਪ੍ਰਤੀ | ਬੰਦੇ ਖੋਜੁ ਦਿਲ ਹਰ ਰੋਜ॥ |
| ਕਰੁ—ਟੈਕਸ | ਗਊ ਬਿਰਾਹਮਣ ਕਉ ਕਰੁ ਲਾਵਹੁ॥ |
| ਕਰ—ਹੱਥ | ਕਰੁ ਗਹਿ ਲੀਨੀ ਸਾਜਨਹਿ, ਜਨਮ ਜਨਮ ਕੇ ਮੀਤ॥<br>ਕਰ ਕਰਿ ਟਹਲ, ਰਸਨਾ ਗੁਣ ਗਾਵਉ॥ |
| ਕਰਿ—ਕਰਕੇ | ਕਰਿ ਕਿਰਪਾ ਹਰਿ ਨਾਮੁ ਦਿਵਾਇਓ॥ |
| ਕਲਿ—ਕਲਜੁੱਗ | ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ॥ |
| ਕਲ—ਸ਼ਕਤੀ | ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ॥ |
| ਕੋਟ—ਕਿਲੇ (ਢੇਰ) ਬਹੁ-ਵਚਨ | ਕੰਚਨ ਕੇ ਕੋਟ ਦਤੁ ਕਰੀ॥ |
| ਕੋਟਿ—ਕ੍ਰੋੜਾਂ | ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ॥ |
| ਖੈਰਿ—ਸੁਖ-ਸਾਂਦ | ਊਹਾਂ ਖੈਰਿ ਸਦਾ ਮੇਰੇ ਭਾਈ॥ |
| ਖੈਰੁ—ਭਿਖਿਆ | ਸੇਖ ਫਰੀਦੈ ਖੈਰੁ ਦੀਜੈ ਬੰਦਗੀ॥ |
| ਚਾਰ—ਕਰਮਕਾਂਡ | ਤਟਿ ਤੀਰਥਿ ਨਹੀ ਮਨੁ ਪਤੀਆਇ॥ ਚਾਰ ਆਚਾਰ ਰਹੇ ਉਰਝਾਇ॥ |
| ਚਾਰਿ—ਗਿਣਤੀ | ਚਾਰਿ ਕੁੰਟ ਦਹ ਦਿਸ ਭ੍ਰਮੇ, ਥਕਿ ਆਏ ਪ੍ਰਭ ਕੀ ਸਾਮ॥ |
| ਜਾਮਿ—ਜੇਕਰ | ਜਾਮਿ ਗੁਰੂ ਹੋਇ ਵਲਿ, ਲਖ ਬਾਹੇ ਕਿਆ ਕਿਜਇ॥ |
| ਜਾਮ—ਪਹਰ | ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ॥ |
| ਧਨ—ਦੌਲਤ | ਸੰਚਿ ਹਰਿ ਧਨੁ ਪੂਜਿ ਸਤਿਗੁਰੁ॥ |
| ਧਨੁ—ਧੰਨ | ਧਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨੁ॥ |
| ਧਨ—ਇਸਤਰੀ | ਧਨ ਕੂਕੇਂਦੀ ਗੋਰ ਮੇਂ ਤੈ ਸਹ ਨ ਮਿਲੀਆਸੁ॥ |
| ਪਤ—ਪੱਤੇ | ਫਲ ਫਿਕੇ ਫੁਲ ਬਕਬਕੇ, ਕੰਮਿ ਨ ਆਵਹਿ ਪਤ॥ |
| ਪਤੁ—ਪਾਤਰ, ਖੱਪਰ | ਮੁੰਦਾ ਸੰਤੋਖੁ ਸਰਮੁ ਪਤੁ ਝੋਲੀ.....॥ |
| ਪਤਿ—ਇੱਜ਼ਤ, ਮਾਲਕ | ਪਤਿ ਅਪਤਿ ਤਾ ਕੀ ਨਹੀ ਲਾਜ॥ |
| ਮੂਰਤ—ਮਹੂਰਤ | ਸੋ ਮੂਰਤੁ ਭਲਾ ਸੰਜੋਗੁ ਹੈ, ਜਿਤੁ ਮਿਲੈ ਗੁਸਾਈ॥ |
| ਮੂਰਤਿ—ਚਿਤਰ | ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ॥ |
| ਬਾਣਿ—ਬਾਣੀ | ਹੰ ਭੀ ਵੰਞਾ ਡੁਮਣੀ, ਰੋਵਾ ਝੀਣੀ ਬਾਣਿ॥ |
| ਬਾਣ—ਤੀਰ | ਬਾਣ ਬੇਧੰਚ ਕੁਰੰਕ ਨਾਦੰ॥ |

| | |
|---|---|
| ਬਾਦਿ—ਬੇਅਰਥ | ਬਿਨੁ ਪਿਰ ਧਨ ਸੀਗਾਰੀਐ, ਜੋਬਨੁ ਬਾਦਿ ਖੁਆਰੁ॥ |
| | ਖਾਣਾ ਪੀਣਾ ਹਸਣਾ ਬਾਦਿ॥ ਜਬ ਲਗੁ ਰਿਦੈ ਨ ਆਵਹਿ ਯਾਦਿ॥ |
| ਬਾਦੁ—ਝਗੜਾ, ਚਰਚਾ | ਸਤਸੰਗਤਿ ਸਿਉ ਬਾਦੁ ਰਚਾਏ॥ |
| ਭਗਤ—ਬਹੁ-ਵਚਨ | ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ॥ |
| ਭਗਤੁ—ਇਕ-ਵਚਨ | ਨਾਮ ਰਤੁ ਸੋ ਭਗਤੁ ਪਰਵਾਨੁ॥ |
| ਭਗਤਿ—ਭਗਤੀ | ਹਰਿ ਕੀ ਭਗਤਿ ਮੁਕਤਿ ਬਹੁ ਕਰੇ॥ |
| ਮੁਕਤਿ—ਮੁਕਤੀ | ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥ |
| ਮੁਕਤੁ—ਸੁਤੰਤਰ | ਇਹੁ ਜੀਉ ਸਦਾ ਮੁਕਤੁ ਹੈ॥ |
| ਮਤ—ਵੀਚਾਰ | ਬੇਦ ਪੁਰਾਨ ਸਭੈ ਮਤ ਸੁਨਿ ਕੈ, ਕਰੀ ਕਰਮ ਕੀ ਆਸਾ॥ |
| ਮਤੁ—ਮਤੇ | ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ॥ ਮਤੁ ਸੇਜੈ ਕੰਤੁ ਨ ਆਵਈ, ਏਵੈ ਬਿਰਥਾ ਜਾਇ। |
| | ਤਜਿ ਮਾਨੁ ਸਖੀ ਤਜਿ ਮਾਨੁ ਸਖੀ 'ਮਤੁ' ਆਪਣੇ ਪ੍ਰੀਤਮ ਭਾਵਹ॥ |
| ਮਤਿ—ਬੁਧਿ | ਮਤਿ ਵਿਚਿ ਰਤਨ ਜਵਾਹਰ ਮਾਣਿਕ॥ |
| ਰਤੁ—ਲਹੂ | ਰਤੀ ਰਤੁ ਨ ਨਿਕਲੈ॥ |
| ਰਤੁ—ਲੀਨ | ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ॥ |
| ਰਤਿ—ਪ੍ਰੀਤਿ | ਜਉ ਪੈ ਰਾਮ ਰਾਮ ਰਤਿ ਨਾਹੀ॥ |

ਇਹ ਸ਼ਬਦਾਂ ਦੀਆਂ ਭਿੰਨ ਭਿੰਨ ਰੂਪਾਂ ਵਾਲੀਆਂ ਵੰਨਗੀਆਂ ਦੇਣ ਤੋਂ ਭਾਵ ਇਤਨਾ ਹੀ ਹੈ ਕਿ ਜੇਕਰ ਇਹ ਸਿਹਾਰੀ ਔਂਕੜ ਨਾ ਹੋਣ ਤਾਂ ਕਿਤਨਾ ਅਨਰਥ ਹੋ ਸਕਦਾ ਹੈ। ਕਿਤੇ ਇਹ ਲਗ-ਮਾਤ੍ਰਾਂ ਮੂਲ ਸ਼ਬਦ ਦਾ ਹੀ ਭਾਗ ਹਨ ਤੇ ਕਿਤੇ ਇਹ ਵਿਆਕਰਣਕ ਮਨੋਰਥ ਲਈ ਵਰਤੀਆਂ ਗਈਆਂ ਹਨ। ਬਹੁਤ ਸਾਰੇ ਲੋਕ ਅਜੇਹਾ ਕਹਿੰਦੇ ਵੀ ਸੁਣੇ ਗਏ ਹਨ, 'ਆਦਿ ਗ੍ਰੰਥ' ਦੀ ਬਾਣੀ 'ਧੁਰ ਕੀ ਬਾਣੀ' ਹੈ, ਇਹ ਕਿਸੇ ਵਿਆਕਰਣਕ ਬੰਧਨਾਂ ਵਿਚ ਨਹੀਂ। ਪਰ ਸਾਡਾ ਸਨਿਮਰ ਉੱਤਰ ਇਤਨਾ ਹੀ ਹੈ ਕਿ 'ਧੁਰ ਕੀ ਬਾਣੀ' ਦਾ ਭਾਵ ਰੂਹਾਨੀ ਅਨੁਭਵ ਤੋਂ ਹੈ, ਪਰ ਉਹ ਅਨੁਭਵ ਜਿਸ ਬੋਲੀ ਵਿਚ ਵਰਣਨ ਕੀਤਾ ਗਿਆ ਹੈ, ਉਹ ਦੇਸ਼ ਦੀ ਬੋਲੀ ਵਿਚ ਹੈ ਤੇ ਉਸ ਨੂੰ ਬੋਲੀ ਦੇ ਨੇਮਾਂ ਅਨੁਸਾਰ ਹੀ ਵਰਤਿਆ ਗਿਆ ਹੈ। ਇਸ ਵਿਚ ਗੁਰੂ ਸਾਹਿਬ ਨੇ ਕੋਈ ਖੁੱਲ੍ਹ ਨਹੀਂ ਲਈ, ਲਗ-ਮਾਤ੍ਰ ਤਕ ਦੇ ਨੇਮ ਨੂੰ ਪੂਰੀ ਤਰ੍ਹਾਂ ਨਿਭਾਇਆ ਹੈ। ਪ੍ਰਿੰਸੀਪਲ ਤੇਜਾ ਸਿੰਘ ਜੀ ਦੇ ਸ਼ਬਦਾਂ ਵਿਚ, 'ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਲਗਾਂ-ਮਾਤ੍ਰਾਂ ਦੇ ਬੱਝਵੇਂ ਨੇਮ ਹਨ ਜੋ ਇਕ-ਸਾਰ ਵਰਤੇ ਗਏ ਹਨ ਅਤੇ ਜਿਹਨਾਂ ਦੀ ਪੜਤਾਲ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਕਰਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਿਦਵਤਾ ਦਾ ਇਕ ਨਵਾਂ ਸਬੂਤ ਮਿਲਦਾ ਹੈ। ਸ੍ਰੀ ਗੁਰੂ

ਅਰਜਨ ਦੇਵ ਜੀ ਨੇ ਨਾ ਕੇਵਲ ਆਪਣੀ ਅਤੇ ਪਿਛਲੇ ਗੁਰੂ ਸਾਹਿਬਾਨ ਦੀ ਰਚੀ ਬਾਣੀ ਵਿਚ ਹੀ ਇਹ ਨੇਮ ਵਰਤੇ ਹਨ, ਸਗੋਂ ਹੋਰ ਭਗਤਾਂ ਅਤੇ ਭੱਟਾਂ ਦੀ ਜੋ ਬਾਣੀ ਚੜ੍ਹਾਈ ਹੈ, ਉਸਦੀ ਲਿਖਤ ਵੀ ਉਸੇ ਰੀਤੀ ਨਾਲ ਕੀਤੀ ਹੈ।' ਮਿਸਾਲ ਲਈ ਜਪੁਜੀ ਅੰਦਰ 'ਕਵਣ' ਲਫ਼ਜ਼ ਦੋ ਤੁਕਾਂ ਵਿਚ ਪੰਜ ਵਾਰ ਵਰਤਿਆ ਤੇ ਉਸਦੇ ਤਿੰਨ ਰੂਪ ਮਿਲਦੇ ਹਨ :

**ਕਵਣੁ ਸੁ ਵੇਲਾ ਵਖਤੁ ਕਵਣੁ, ਕਵਣ ਥਿਤਿ ਕਵਣੁ ਵਾਰੁ ॥**
**ਕਵਣਿ ਸਿ ਰੁਤੀ ਮਾਹੁ ਕਵਣੁ, ਜਿਤੁ ਹੋਆ ਆਕਾਰੁ ॥** *(ਜਪੁ ਜੀ)*

1. 'ਵੇਲਾ'—ਪੁਲਿੰਗ ਇਕ-ਵਚਨ ਨਾਲ 'ਕਵਣੁ' ਹੈ।
2. 'ਥਿਤਿ'—ਇਸਤਰੀ ਲਿੰਗ ਇਕ-ਵਚਨ ਨਾਲ 'ਕਵਣ' ਹੈ।
3. ਰੁਤੀ—ਇਸਤ੍ਰੀ ਲਿੰਗ ਬਹੁ-ਵਚਨ ਨਾਲ 'ਕਵਣਿ' ਹੈ।

ਇਸੇ ਤਰ੍ਹਾਂ 'ਸੋ' ਪੜਨਾਂਵ ਦੇ ਇਹ ਰੂਪ ਧਿਆਨ ਯੋਗ ਹਨ :

**ਸੋਈ ਚੰਦੁ ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ ॥**
**ਸਾ ਧਰਤੀ ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ ॥**

*(ਰਾਮਕਲੀ ਮ: ੧, ਪੰਨਾ 902)*

ਇਥੇ ਸੂਰਜ ਚੰਦ ਨਾਲ ਸੋਈ, ਧਰਤੀ ਇਸਤ੍ਰੀ ਲਿੰਗ ਨਾਲ 'ਸਾ' ਤੇ ਬਹੁ-ਵਚਨ ਤਾਰੇ ਨਾਲ 'ਸੇ' ਵਰਤਿਆ ਹੈ।

ਸੋ ਇਹ ਕਹਿਣਾ ਭੁੱਲ ਹੈ ਕਿ ਗੁਰੂ ਸਾਹਿਬ ਭਾਸ਼ਾ-ਨੇਮਾਂ ਦੀ ਪਰਵਾਹ ਨਹੀਂ ਸੀ ਕਰਦੇ। ਸਗੋਂ ਅਸੀਂ ਤਾਂ ਇਹ ਵੇਖਦੇ ਹਾਂ ਕਿ ਇਨ੍ਹਾਂ ਭਾਸ਼ਾ-ਨੇਮਾਂ ਦੀ ਪਾਲਣਾ ਲਈ ਇਕ ਵਿਸ਼ੇਸ਼ ਲਿਖਾਈ-ਪ੍ਰਣਾਲੀ ਪ੍ਰਚਲਤ ਸੀ ਤੇ 'ਆਦਿ ਗ੍ਰੰਥ' ਵਿਚ ਉਸ ਨੂੰ ਬਹੁਤ ਅੱਛੀ ਤਰ੍ਹਾਂ ਨਿਭਾਇਆ ਗਿਆ ਹੈ। ਇਹ ਠੀਕ ਹੈ ਕਿ ਹੁਣ ਸਦੀਆਂ ਪਿੱਛੋਂ ਇਨ੍ਹਾਂ ਨੇਮਾਂ ਨੂੰ ਸਮਝਣਾ ਜ਼ਰਾ ਔਖਾ ਹੋ ਰਿਹਾ ਹੈ ਪ੍ਰੰਤੂ ਇਹ ਇਕ ਸਚਾਈ ਹੈ ਕਿ ਇਸ ਲਿਖਾਈ-ਪ੍ਰਬੰਧ ਨੂੰ ਜਾਣੇ ਬਗ਼ੈਰ ਗੁਰਬਾਣੀ ਦੇ ਸਹੀ ਅਰਥ ਪੂਰੀ ਤਰ੍ਹਾਂ ਸਮਝ ਨਹੀਂ ਆ ਸਕਦੇ। ਖ਼ਾਸ ਕਰ ਕੇ ਸਿਹਾਰੀ ਤੇ ਔਂਕੜ ਜੋ ਵਿਅੰਜਨ-ਅੰਤ ਸ਼ਬਦਾਂ ਦੇ ਅਖ਼ੀਰ ਲਾਏ ਗਏ ਹਨ, ਉਨ੍ਹਾਂ ਦਾ ਖ਼ਾਸ ਵਿਆਕਰਣਕ ਪ੍ਰਯੋਜਨ ਹੈ ਤੇ ਉਸਨੂੰ ਜਾਣਨਾ ਹਰ ਗੁਰਬਾਣੀ ਪਾਠਕ ਲਈ ਜ਼ਰੂਰੀ ਹੈ।

## ਸਿਹਾਰੀ

ਸਿਹਾਰੀ ਦੀ ਉਪਯੋਗਤਾ 'ਤੇ ਵਿਚਾਰ ਕਰਨ ਤੋਂ ਪਹਿਲਾਂ ਇਹ ਗੱਲ ਧਿਆਨ-ਗੋਚਰੇ ਰੱਖਣ ਯੋਗ ਹੀ ਹੈ ਕਿ ਕਈ ਸ਼ਬਦ ਅਜੇਹੇ ਹਨ ਜਿਨ੍ਹਾਂ ਦੇ ਮੂਲ ਰੂਪ ਵਿਚ ਹੀ ਸਿਹਾਰੀ ਮੌਜੂਦ ਹੈ ਤੇ ਆਮ ਤੌਰ 'ਤੇ ਅਜੇਹੇ ਪਦ ਇਸਤ੍ਰੀ-ਲਿੰਗ ਵਧੇਰੇ ਹਨ, ਪੁਲਿੰਗ ਵੀ ਹਨ ਜਿਵੇਂ ਹਰਿ, ਪਤਿ ਆਦਿ। ਪਰ ਬਹੁ-ਗਿਣਤੀ ਇਸਤ੍ਰੀ ਲਿੰਗ ਸ਼ਬਦਾਂ ਦੀ ਹੈ :

ਸੁਰਤਿ, ਸਿੰਮ੍ਰਿਤਿ, ਸਮਾਧਿ, ਪ੍ਰੀਤਿ, ਅਗਨਿ, ਰਿਧਿ, ਸਿਧਿ, ਬੁਧਿ, ਮੁਕਤਿ, ਭਗਤਿ ਕੀਰਤਿ, ਮਤਿ, ਰਾਸਿ, ਨਾਰਿ, ਸਕਤਿ, ਗੋਸਟਿ, ਬਿਰਤਿ, ਚਿੰਤਾਮਣਿ, ਪੁਰਿ, ਪਰਤੀਤਿ, ਕਾਮਣਿ, ਭੰਡਾਰਣਿ, ਪੜੋਸਣਿ, ਮਾਲਨਿ, ਬਨਜਾਰਨਿ, ਬੈਰਾਗਣਿ, ਨਾਗਣਿ, ਅਹਰਣਿ, ਸੋਹਾਗਣਿ, ਦੁਹਾਗਣਿ, ਕਰਤੂਤਿ, ਤੇਜਣਿ, ਸਾਹਨਿ, ਸੰਗਤਿ, ਉਸਤਤਿ ਆਦਿ।

1. ਇਸ ਤਰ੍ਹਾਂ 'ਸਿਹਾਰੀ', ਇਸਤ੍ਰੀ-ਲਿੰਗ ਪਦਾਂ ਲਈ ਇਕ ਜ਼ਰੂਰੀ ਚਿੰਨ੍ਹ ਬਣ ਗਿਆ। ਜਦੋਂ ਅਰਬੀ ਫ਼ਾਰਸੀ ਦੇ ਲਫ਼ਜ਼ਾਂ ਨੂੰ ਵੀ ਉਸ ਸਮੇਂ ਦੇ ਲਿਖਾਰੀਆਂ ਗੁਰਮੁਖੀ ਲਿਪੀ ਵਿਚ ਲਿਖਿਆ ਤਾਂ ਉਨ੍ਹਾਂ ਦੇ ਅੰਤ ਵਿਚ ਵੀ ਸਿਹਾਰੀ ਲਾਈ।

ਜਿਵੇਂ ਕਿ ਸਿਫ਼ਤਿ, ਕੁਦਰਤਿ, ਮੁਹਬਤਿ, ਅਕਲਿ, ਕੀਮਤਿ, ਸੁੰਨਤਿ, ਦਉਲਤਿ, ਬਰਕਤਿ, ਰਈਅਤਿ, ਖਸਲਤਿ, ਹੁਜਤਿ, ਹਿਕਮਤਿ, ਇਲਤਿ, ਸੂਰਤਿ, ਨਉਬਤਿ, ਨਦਰਿ, ਅਰਦਾਸਿ, ਰਹਰਾਸਿ, ਮਿਹਰਾਮਤਿ, ਸਰੀਅਤਿ, ਕਰਾਮਾਤਿ, ਖਿਜਮਤਿ, ਗੈਰਤਿ, ਨੀਅਤਿ।

ਸਬੰਧਕ ਪਦਾਂ ਦੇ ਅੰਤ ਵਿਚ ਸਿਹਾਰੀ ਲਿਖਣ ਦੀ ਆਮ ਮਰਯਾਦਾ ਰਹੀ ਹੈ। ਜਿਵੇਂ: ਅੰਦਰਿ, ਵਿਚਿ, ਸੰਗਿ, ਸਾਥਿ, ਬਾਹਰਿ, ਨਾਲਿ, ਪਾਸਿ, ਤੁਲਿ, ਬਰਾਬਰਿ, ਨਜੀਕਿ, ਹਦੂਰਿ, ਉਪਰਿ, ਵਲਿ, ਮਧਿ, ਭੀਤਰਿ, ਮਾਹਿ, ਨਿਕਟਿ, ਬਹੁੜਿ, ਫੁਨਿ, ਮੂਲਿ ਆਦਿ।

ਜੇ ਇਹੋ ਅੰਦਰਿ ਬਾਹਰਿ ਪਦ, ਨਾਂਵ ਬਣ ਕੇ ਵਰਤੇ ਹਨ ਤਾਂ ਉਨ੍ਹਾਂ ਨੂੰ ਸਿਹਾਰੀ ਤੋਂ ਬਗ਼ੈਰ ਲਿਖਿਆ ਹੈ, ਜਿਵੇਂ:

**ਬਾਹਰ ਕਾ ਮਾਸੁ ਮੰਦਾ ਸੁਆਮੀ...॥** *(ਵਾਰ ਮਲਾਰ, ਪੰਨਾ 1290)*

ਜਾਂ

**ਅੰਦਰੁ ਵਿਧਾ, ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ॥** *(ਵਾਰ ਰਾਮਕਲੀ, ਪੰਨਾ 966)*

2. ਜਿਥੇ ਕਿਤੇ ਇਸਤ੍ਰੀ-ਲਿੰਗ ਪਦਾਂ ਨਾਲ ਕੋਈ ਵਿਸ਼ੇਸ਼ਣ ਵਰਤਿਆ ਗਿਆ ਹੈ, ਉਹ ਵੀ ਸਿਹਾਰੀ ਅੰਤ ਰੂਪ ਵਿਚ ਹੀ ਆਇਆ ਹੈ ਕਿਉਂਕਿ ਵਿਆਕਰਣ ਦਾ ਨੇਮ ਹੈ ਕਿ ਵਿਸ਼ੇਸ਼ਣ ਵਿਸ਼ੇਸ਼ ਅਨੁਸਾਰ ਹੁੰਦਾ ਹੈ।

**ਤੂੰ ਸਤਵੰਤੀ ਤੂੰ ਪਰਧਾਨਿ॥** *(ਆਸਾ ਮ: ੫, ਪੰਨਾ 384)*

**ਹਿਰਦੈ ਹਰਿ ਹਰਿ ਨਾਮ ਰਸੁ ਕਵਲਾ ਸੇਵਕਿ ਤਿਸੁ॥**
*(ਬਿਲਾਵਲ ਮ: ੩, ਵਾਰ, ਪੰਨਾ 854)*

**ਪਿਰ ਕਾ ਹੁਕਮੁ ਨ ਜਾਣਈ... ਵਿਣੁ ਨਾਵੈ ਕੂੜਿਆਰਿ॥** *(ਪੰਨਾ 639)*

ਇਹ ਪਰਧਾਨਿ, ਸੇਵਕਿ, ਕੂੜਿਆਰਿ ਆਦਿ ਵਿਸ਼ੇਸ਼ਣ ਇਸ ਲਈ ਇਸਤ੍ਰੀ-ਲਿੰਗ ਰੂਪ ਵਾਲੇ ਹਨ ਕਿਉਂਕਿ ਇਨ੍ਹਾਂ ਦਾ ਵਿਸ਼ੇਸ਼ ਇਸਤ੍ਰੀ-ਲਿੰਗ ਹੈ।

3. ਵਿਆਕਰਣਕ ਪਹਿਲੂ ਤੋਂ ਜਦੋਂ ਮੁਕਤਾ-ਅੰਤ ਪਦ ਨਾਲ ਸਿਹਾਰੀ ਲਾਈ ਜਾਂਦੀ ਹੈ ਤਾਂ ਇਸਦਾ ਭਾਵ ਰਾਹੀਂ, ਦੁਆਰਾ, ਵਿਚ ਜਾਂ ਕਰ ਕੇ ਆਦਿ ਹੁੰਦਾ ਹੈ।

ਉਦਾਹਰਣ:

**ਮਨੁ ਮਰੈ ਦਾਰੂ ਜਾਣੈ ਕੋਇ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ॥**
*(ਗਉੜੀ ਮ: ੩, ਪੰਨਾ 159)*

**ਹਉਮੈ ਸਬਦਿ ਜਲਾਇਆ...॥** *(ਪੰਨਾ 768)*

**ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ॥** *(ਪੰਨਾ 419)*

**ਸਿਖੀ ਸਿਖਿਆ ਗੁਰ ਵੀਚਾਰਿ॥** *(ਪੰਨਾ 465)*

ਸਿੱਖਾਂ ਨੇ ਗੁਰੂ ਦੀ ਵਿਚਾਰ ਦੁਆਰਾ ਇਹ ਸਮਝਿਆ ਹੈ:

**ਕਾਹੂ ਜੁਗਤਿ, ਕਿਤੈ ਨ ਪਾਈਐ ਧਰਮਿ॥** *(ਪੰਨਾ 274)*

ਕਿਸੇ ਜੁਗਤੀ ਜਾਂ ਕਿਸੇ ਧਰਮ ਦੁਆਰਾ ਨਹੀਂ ਪਾਇਆ ਜਾਂਦਾ।

4. ਨਾਂਵ ਦਾ ਕਰਤਾ ਕਾਰਕ ਰੂਪ ਵੀ ਸਿਹਾਰੀ ਦੁਆਰਾ ਪ੍ਰਗਟ ਹੁੰਦਾ ਹੈ।

**ਰਾਜ ਲੀਲਾ ਤੇਰੈ ਨਾਮਿ ਬਨਾਈ॥** *(ਪੰਨਾ 385)*

ਅਰਥ—ਤੇਰੇ ਨਾਮ ਨੇ ਰਾਜ ਲੀਲ੍ਹਾ ਦੀ ਅਵਸਥਾ ਬਣਾ ਦਿੱਤੀ ਹੈ।

**ਕਰਤੈ ਪੁਰਖਿ ਤਾਲੁ ਦਿਵਾਇਆ॥** *(ਪੰਨਾ 625)*

ਅਰਥ—ਕਰਤਾ ਪੁਰਖ ਨੇ ਤਾਲਾਬ ਖੁਦਵਾ ਦਿੱਤਾ।

**ਸਰਬ ਕਲਿਆਣ ਪ੍ਰਭਿ ਕੀਨੇ॥** *(ਪੰਨਾ 626)*

ਅਰਥ—ਪ੍ਰਭੂ ਨੇ ਸਭ ਮੰਗਲ ਕਰ ਦਿੱਤੇ ਹਨ।

5. ਕ੍ਰਿਆ ਦੇ ਪੂਰਬ ਪੂਰਣ ਕਾਰਦੰਤਕ ਰੂਪ ਵਿਚ ਵੀ ਸਿਹਾਰੀ ਦੀ ਵਰਤੋਂ ਹੈ:

**ਕੂੜੁ ਬੋਲਿ, ਕਰਹਿ ਆਹਾਰੁ॥** *(ਵਾਰ ਆਸਾ, ਪੰਨਾ 471)*

ਝੂਠ ਬੋਲ ਕੇ ਖਾਨ-ਪਾਨ ਕਰਦੇ ਹਨ।

6. ਜਦੋਂ ਸੰਜੁਗਤ ਕ੍ਰਿਆ ਹੋਵੇ ਤਾਂ ਵੀ ਕਾਰਦੰਤਕ ਦੇ ਅੰਤ ਸਿਹਾਰੀ ਲੱਗ ਜਾਂਦੀ ਹੈ:

**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥** *(ਪੰਨਾ 463)*

ਜਾਂ

**ਇਕਨ੍ਾ ਭਾਣੈ ਕਢਿ ਲਏ...॥** *(ਪੰਨਾ 463)*

7. ਜਦੋਂ ਮੱਧਮ ਪੁਰਖ ਲਈ ਕ੍ਰਿਆ ਹੁਕਮੀ ਰੂਪ ਵਿਚ ਆਵੇ ਤਾਂ ਵੀ ਸਿਹਾਰੀ ਦਾ ਪ੍ਰਯੋਗ ਹੁੰਦਾ ਹੈ:

**ਏਕੋ ਜਪਿ ਏਕੋ ਸਾਲਾਹਿ॥** *(ਪੰਨਾ 289)*

**ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥** *(ਪੰਨਾ 257)*

8. ਕਈ ਅਜੇਹੇ ਵਾਕੰਸ਼ ਵੀ ਮਿਲਦੇ ਹਨ, ਜਿਥੇ ਨਾਂਵ ਨਾਲ ਸਿਹਾਰੀ ਆ ਕੇ 'ਅਜੇਹਾ ਹੋਣ ਨਾਲ' ਭਾਵ ਨੂੰ ਪਰਗਟ ਕਰਦੀ ਹੈ:

**ਸੀਸਿ ਨਿਵਾਇਐ ਕਿਆ ਥੀਐ...॥** *(ਪੰਨਾ 470)*

= ਕੇਵਲ ਸਿਰ ਨਿਵਾਉਣ ਨਾਲ ਕੀ ਹੁੰਦਾ ਹੈ?

**...ਮਨਿ ਜੀਤੈ ਜਗੁ ਜੀਤੁ॥** *(ਪੰਨਾ 6)*

= ਮਨ ਜਿੱਤਣ ਨਾਲ ਜਗਤ ਜਿੱਤਿਆ ਜਾਂਦਾ ਹੈ।

**ਸਤਿਗੁਰਿ ਮਿਲਿਐ ਸਚੁ ਪਾਇਆ...॥** *(ਪੰਨਾ 465)*

= ਸਤਿਗੁਰੂ ਦੇ ਮਿਲਣ ਨਾਲ ਸੱਚ ਪ੍ਰਾਪਤ ਹੋਇਆ ਹੈ।

9. ਬਹੁ-ਵਚਨ ਵਾਲੀ 'ਨ' ਅੰਤ ਕ੍ਰਿਆ ਦੇ ਅਖ਼ੀਰ ਵੀ ਸਿਹਾਰੀ ਵਰਤੀਂਦੀ ਹੈ:

**...ਗਾਵਨਿ ਤੁਧਨੋ ਖਾਣੀ ਚਾਰੇ ॥** *(ਪੰਨਾ 9)*

**ਗੋਰਾਂ ਸੇ ਨਿਮਾਣੀਆ, ਬਹਸਨਿ ਰੂਹਾਂ ਮਲਿ ॥** *(ਪੰਨਾ 1383)*

10. ਸੰਖਿਆ ਵਾਚਕ ਪੜਨਾਂਵ ਦੇ ਬਹੁ-ਵਚਨ ਵਾਲੇ ਰੂਪ ਸਿਹਾਰੀ ਨਾਲ ਹੀ ਆਉਂਦੇ ਹਨ ਜਦੋਂ ਕਿ ਇਕ-ਵਚਨ ਵਾਲੇ ਔਂਕੜ ਨਾਲ ਹੁੰਦੇ ਹਨ:

ਇਕਿ—**ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥** *(ਆਸਾ ਮ: 8)*

ਹੋਰਿ—**ਏਤੇ ਕੀਤੇ ਹੋਰਿ ਕਰੇਹਿ ॥** *(ਜਪੁਜੀ)*

ਅਵਰਿ—**ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥** *(ਵਾਰ ਰਾਮਕਲੀ)*

11. ਛੰਦ-ਪ੍ਰਬੰਧ ਦੇ ਦ੍ਰਿਸ਼ਟੀਕੋਣ ਤੋਂ ਕਈ ਵਾਰ ਬਿਹਾਰੀ ਵਾਲੇ ਸ਼ਬਦਾਂ ਨੂੰ ਸਿਹਾਰੀ ਨਾਲ ਲਿਖਿਆ ਗਿਆ ਹੈ, ਇਥੇ ਇਸ ਦਾ ਵਿਆਕਰਣਕ ਮਨੋਰਥ ਨਹੀਂ; ਜਿਵੇਂ:

ਪੰਖੀ—ਨੂੰ ਪੰਖਿ—**ਜੈਸੇ ਤਰਵਰ ਪੰਖਿ ਬਸੇਰਾ ॥** *(ਸੋਰਠਿ ਰਵਿਦਾਸ)*

ਚੇਰੀ—ਨੂੰ ਚੇਰਿ—**ਅਨਿਕ ਮਾਇਆ ਹੈ ਤਾ ਕੀ ਚੇਰਿ ॥** *(ਰਾਮਕਲੀ ਮ: 5)*

ਦਾਸੀ—ਨੂੰ ਦਾਸਿ—**ਦਾਸਿ ਸਲਾਮੁ ਕਰਤ ਕਤ ਸੋਭਾ ॥** *(ਗਉੜੀ ਮ: 5)*

ਦਾਸੀ ਅਰਥਾਤ ਮਾਇਆ ਨੂੰ ਮੱਥਾ ਟੇਕਣ ਵਿਚ ਕੀ ਸ਼ਾਨ ਹੈ।

## ਔਂਕੜ

ਮੁਕਤਾ ਅੰਤ ਨਾਂਵ ਦੇ ਅੰਤ ਵਿਚ ਜਦ ਔਂਕੜ ਲਾਇਆ ਜਾਂਦਾ ਹੈ ਤਾਂ ਆਮ ਤੌਰ 'ਤੇ ਇਹ ਇਕ-ਵਚਨ ਦਾ ਲਖਾਇਕ ਹੁੰਦਾ ਹੈ ਪਰ ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਕਈ ਸ਼ਬਦਾਂ ਦੇ ਮੂਲ ਰੂਪ ਵਿਚ ਹੀ ਅੰਤਲਾ ਔਂਕੜ ਮੌਜੂਦ ਹੈ, ਉਥੇ ਇਸਦਾ ਵਿਆਕਰਣਕ ਪ੍ਰਯੋਜਨ ਨਹੀਂ। ਜਿਵੇਂ ਕਿ:

ਧਾਤੁ, ਧੇਨੁ, ਰੇਣੁ, ਵਸਤੁ, ਪਸੁ, ਆਦਿ।

1. ਜਦੋਂ ਮੁਕਤਾ ਅੰਤ ਨਾਂਵ ਨੂੰ ਔਂਕੜ ਲਾਇਆ ਜਾਂਦਾ ਹੈ ਤਾਂ ਇਹ ਇਕ-ਵਚਨ ਦਾ ਸੂਚਕ ਹੁੰਦਾ ਹੈ, ਜਿਵੇਂ ਹੇਠ ਲਿਖੀਆਂ ਤੁਕਾਂ ਵਿਚ 'ਜਨੁ' ਦਾ ਪ੍ਰਯੋਗ ਹੈ।

ਜਨੁ (ਇਕ-ਵਚਨ)

**ਤੇਰੋ ਜਨੁ ਹਰਿ ਜਸੁ ਸੁਨਤ ਉਮਾਹਿਓ ॥** *(ਪੰਨਾ 1299)*

ਜਾਂ

**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥**
*(ਨਟ ਮ: 8, ਪੰਨਾ 982)*

ਜਨ—(ਬਹੁ-ਵਚਨ)

**ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ ॥** *(ਪੰਨਾ 749)*

ਜਾਂ

ਇੰਦੁ (ਇੰਦ੍ਰ ਭਾਵ ਬੱਦਲ ਇਕ-ਵਚਨ)

**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥** *(ਆਸਾ ਦੀ ਵਾਰ)*

ਇੰਦ—(ਬਹੁ-ਵਚਨ) **ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥** *(ਜਪੁਜੀ)*

2. ਕ੍ਰਿਆ ਤੋਂ ਬਣੇ ਨਾਵਾਂ ਦੇ ਅੰਤ ਵਿਚ ਵੀ ਔਂਕੜ ਦੀ ਵਰਤੋਂ ਕੀਤੀ ਜਾਂਦੀ ਹੈ :

ਨਾਵਣਾ—**ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥** *(ਪੰਨਾ 1116)*

ਛੂਟਨਾ—**ਕਹੁ ਕਬੀਰ ਛੂਟਨੁ ਨਹੀ, ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ ॥** *(ਪੰਨਾ 336)*

3. ਹੁਕਮੀ ਕ੍ਰਿਆਵੀ ਰੂਪ ਵਿਚ ਵੀ ਔਂਕੜ ਲੱਗ ਜਾਂਦਾ ਹੈ।

**ਭਾਉ ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ ਲਿਖੁ ਬੀਚਾਰੁ ॥**
**ਲਿਖੁ ਨਾਮੁ ਸਾਲਾਹ ਲਿਖੁ, ਲਿਖੁ ਅੰਤੁ ਨ ਪਾਰਾਵਾਰੁ ॥** *(ਸਿਰੀ ਮ: ੧, ਪੰਨਾ 16)*

4. ਉਤਮ ਪੁਰਖ ਤੇ ਅੱਨਯ ਪੁਰਖ ਦੀ ਕ੍ਰਿਆ ਨਾਲ ਵੀ ਔਂਕੜ ਦੀ ਵਰਤੋਂ ਹੁੰਦੀ ਹੈ, ਜੈਸਾ ਕਿ ਲਹਿੰਦੀ ਪੰਜਾਬੀ ਵਿਚ ਚਾਲੂ ਹੈ :

**ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ ॥** *(ਪੰਨਾ 1096)*

ਜਾਂ

**ਢੰਢੋਲਿਮੁ ਢੂਢਿਮੁ ਡਿਠੁ ਮੈ... ॥** *(ਪੰਨਾ 138)*

**ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥** *(ਪੰਨਾ 968)*

**ਸਿਫਤਿ ਸਲਾਹਣੁ ਭਗਤਿ, ਵਿਰਲੇ ਦਿਤੀਅਨੁ ॥** *(ਰਾਮਕਲੀ ਕੀ ਵਾਰ ਮ: ੫, ਪੰਨਾ 958)*

## ਮੁਕਤਾ

ਜਦੋਂ ਕਿਸੇ ਸ਼ਬਦ ਦੇ ਅੰਤ ਸਿਹਾਰੀ ਜਾਂ ਔਂਕੜ ਨਾ ਹੋਵੇ ਤਾਂ ਉਹ ਬਹੁ-ਵਚਨ ਹੁੰਦਾ ਹੈ :

**ਮਨਮੁਖ ਮੈਲੇ ਮਰਹਿ ਗਵਾਰ ॥** *(ਪੰਨਾ 852)*

ਜੇ ਸਬੰਧਕੀ-ਪਦ ਨਾਲ ਹੋਵੇ ਜਾਂ ਸੰਬੋਧਨ ਹੋਵੇ ਤਾਂ ਵੀ ਮੁਕਤਾ ਹੀ ਹੁੰਦਾ ਹੈ :

**ਸਾਧ ਊਪਰਿ ਜਾਈਐ ਕੁਰਬਾਨੁ ॥** *(ਪੰਨਾ 283)*

**ਬਸਤੁ ਮਾਹਿ ਲੇ ਬਸਤੁ ਗਡਾਈ ॥** *(ਪੰਨਾ 285)*

ਜਾਂ

**ਮਨ ਰੇ ਸਾਚਾ ਗਹੋ ਬਿਚਾਰਾ ॥** *(ਪੰਨਾ 703)*

**ਮੂਰਖ ਬਾਮਣ ਪ੍ਰਭੂ ਸਮਾਲਿ ॥** *(ਪੰਨਾ 372)*

**ਮੋਹਨ ਘਰਿ ਆਵਹੁ, ਕਰਉ ਜੋਦਰੀਆ ॥** *(ਪੰਨਾ 1209)*

ਇਸ ਤੋਂ ਇਲਾਵਾ ਹੋਰ ਵੀ ਕਈ ਵਿਆਕਰਣਕ ਪੱਖ ਹਨ ਜੋ ਇਨ੍ਹਾਂ ਲਗਾਂ-ਮਾਤ੍ਰਾਂ ਦੁਆਰਾ ਦਰਸਾਏ ਗਏ ਹਨ। ਇਨ੍ਹਾਂ ਦਾ ਸਵਿਸਤਾਰ ਵਿਚਾਰ 'ਗੁਰਬਾਣੀ ਵਿਆਕਰਣ' ਵਿਚ ਦੇਖਣ ਯੋਗ ਹੈ। ਇਸ ਤੋਂ ਲਿਖਾਈ-ਪ੍ਰਬੰਧ ਦੀ ਸੁਯੋਗਤਾ ਝਲਕਦੀ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਬੀੜਾਂ

ਜਦੋਂ ਗੁਰਬਾਣੀ ਨੂੰ ਧਰਮ ਦਾ ਆਧਾਰ ਮੰਨ ਲਿਆ ਗਿਆ, 'ਗੁਰੂ' ਸਮਝ ਕੇ ਸਤਿਕਾਰਿਆ ਗਿਆ ਤਾਂ ਜ਼ਰੂਰੀ ਸੀ ਕਿ ਇਸ ਬਾਣੀ ਦਾ ਗਾਇਨ ਰਾਹੀਂ ਤੇ ਲਿਖਤ ਰਾਹੀਂ ਪ੍ਰਚਾਰ ਕੀਤਾ ਜਾਂਦਾ। ਗਾਇਨ ਨੇ ਕੀਰਤਨ ਦਾ ਪ੍ਰਵਾਹ ਚਲਾਇਆ ਜਿਸਨੇ ਵੈਸ਼ਣਵਾਂ ਦੀ ਅਵਤਾਰ-ਪੂਜਾ ਤੋਂ ਬਚਾ ਕੇ ਸਿਖ ਸੰਗਤਾਂ ਨੂੰ ਨਿਰੰਕਾਰੀ ਪੂਜਾ ਵੱਲ ਲਾਇਆ ਤੇ ਲਿਖਾਰੀਆਂ ਨੇ ਪੋਥੀਆਂ, ਗੁਟਕੇ ਤੇ ਬੀੜਾਂ ਲਿਖ ਕੇ ਗੁਰੂ-ਗਿਆਨ ਦਾ ਦੀਵਾ ਦੂਰ ਦੂਰ ਜਗਾਇਆ। ਸਿੱਖ ਧਰਮਸ਼ਾਲਾਵਾਂ ਵਿਚ ਕਿਸੇ ਮੂਰਤੀ ਜਾਂ ਬੁੱਤ ਦਾ ਸਥਾਪਨ ਸੰਭਵ ਨਹੀਂ ਸੀ, ਇਸ ਕਰਕੇ ਗੁਰੂ ਗ੍ਰੰਥ ਦੀਆਂ ਬੀੜਾਂ ਨੇ ਹੀ ਇਸ਼ਟ ਦਾ ਅਸਥਾਨ ਲਿਆ ਤੇ ਗੁਰੂਆਂ ਦੇ ਜ਼ਮਾਨੇ ਹੀ ਸੈਂਕੜੇ ਬੀੜਾਂ ਲਿਖੀਆਂ ਗਈਆਂ। ਇਨ੍ਹਾਂ ਵਿੱਚੋਂ ਕੁਝ ਕੁ ਦੀ ਜਾਣਕਾਰੀ ਸ. ਜੀ.ਬੀ. ਸਿੰਘ ਜੀ ਨੇ ਸਾਨੂੰ ਕਰਾਈ ਹੈ। ਕਈ ਨਵੀਨ ਵਿਦਵਾਨਾਂ ਦਾ ਖ਼ਿਆਲ ਹੈ ਕਿ ਜਦੋਂ ਛਾਪੇ ਦੇ ਰੂਪ ਵਿਚ ਗੁਰੂ ਗ੍ਰੰਥ ਪ੍ਰਾਪਤ ਹੈ ਤਾਂ ਹੱਥ-ਲਿਖਤ ਬੀੜਾਂ ਫਰੋਲਣ ਦੀ ਕੀ ਲੋੜ ਹੈ ਤੇ ਇਸ ਤੋਂ ਕੀ ਲਾਭ ਹੋ ਸਕਦਾ ਹੈ। ਭਾਵੇਂ ਇਨ੍ਹਾਂ ਦਾ ਪੜ੍ਹਨਾ ਕਠਿਨ ਪ੍ਰਤੀਤ ਹੋ ਰਿਹਾ ਹੈ ਪਰ ਇਨ੍ਹਾਂ ਦੇ ਮਹੱਤਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਪਹਿਲੀ ਗੱਲ ਤਾਂ ਇਹ ਕਿ ਬੀੜਾਂ ਦੀ ਲਿਖਾਵਟ ਜਾਂ ਅੱਖਰਾਂ ਦੀਆਂ ਸ਼ਕਲਾਂ ਤੋਂ ਗੁਰਮੁਖੀ ਲਿਪੀ ਦੇ ਵਿਕਾਸ ਦੀ ਤਸਵੀਰ ਸਾਹਮਣੇ ਆਉਂਦੀ ਹੈ ਤੇ ਅਸੀਂ ਇਨ੍ਹਾਂ ਦਾ ਭਾਰਤੀ ਵਰਣਮਾਲਾਵਾਂ ਨਾਲ ਤੁਲਨਾਤਮਕ ਅਧਿਐਨ ਕਰ ਕੇ ਕਈ ਚੰਗੇ ਸਿੱਟੇ ਕੱਢ ਸਕਦੇ ਹਾਂ। ਦੂਸਰੇ, ਹਰ ਬੀੜ ਦੇ ਆਦਿ ਅੰਤ ਵਿਚ ਦਿੱਤੀਆਂ ਟੂਕਾਂ, ਗੁਰੂਆਂ ਦੇ ਜੋਤੀ ਜੋਤਿ ਸਮਾਉਣ ਦੇ ਚਲਿੱਤਰ ਅਤੇ ਹੋਰ ਘਟਨਾਵਾਂ ਦੇ ਸੰਮਤ ਅਤੇ ਥਿੱਤਾਂ ਤੇ ਉਸ ਸਮੇਂ ਦੇ ਲਿਖਾਰੀਆਂ ਦੇ ਨਾਮ ਆਦਿ ਇਤਿਹਾਸ ਲਈ ਬਹੁਮੁੱਲੇ ਹਨ ਤੇ ਸਾਡੀਆਂ ਕਈ ਗੁੰਝਲਾਂ ਸੁਲਝਾ ਸਕਦੇ ਹਨ। ਤੀਸਰੇ, ਕਈ ਬੀੜਾਂ ਵਿਚ ਵਾਧੂ ਰਚਨਾਵਾਂ ਵੀ ਮਿਲਦੀਆਂ ਹਨ, ਕਈ ਵਾਰਤਕ ਦੀਆਂ ਵੰਨਗੀਆਂ ਵੀ ਹਨ, ਇਹ ਸਭ ਕੁਝ ਸਾਹਿਤ ਦੇ ਕੰਮ ਆਉਣ ਵਾਲਾ ਹੈ। ਚੌਥੇ, ਬੀੜਾਂ ਦੀ ਵਡਿਆਈ ਦਾ ਅਹਿਮ ਨੁਕਤਾ ਇਹ ਹੈ ਕਿ ਬਾਣੀ ਦੀ ਸ਼ੁੱਧੀ ਲਈ ਅਸੀਂ ਇਨ੍ਹਾਂ ਤੋਂ ਪੂਰੀ ਪੂਰੀ ਅਗਵਾਈ ਲੈ ਕੇ ਛਾਪੇ ਦੀਆਂ ਅਨੇਕਾਂ ਭੁੱਲਾਂ ਨੂੰ ਸੌਖਿਆਂ ਹੀ ਸੋਧ ਸਕਦੇ ਹਾਂ। ਸੋ ਇਨ੍ਹਾਂ ਲਾਭਾਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਇਸ ਕਰਕੇ ਇਨ੍ਹਾਂ ਵਿੱਚੋਂ ਕੁਝ ਕੁ ਦਾ ਸੰਖਿਪਤ ਬਿਉਰਾ ਵਿਦਵਾਨਾਂ ਲਈ ਲਾਭਕਾਰੀ ਹੀ ਹੈ।

1. **ਭਾਈ ਗੁਰਦਾਸ ਵਾਲੀ**—ਇਹ ਆਦਿ ਬੀੜ ਗੁਰੂ ਅਰਜਨ ਸਾਹਿਬ ਨੇ ਦਸ

ਗਿਆਰਾਂ ਵਰ੍ਹੇ ਲਾ ਕੇ ਤਿਆਰ ਕੀਤੀ। 30-35 ਮਹਾਂਪੁਰਸ਼ਾਂ ਦੀ ਵਿਸ਼ਾਲ ਬਾਣੀ ਨੂੰ ਰਾਗਾਂ, ਛੰਦਾਂ ਅਨੁਸਾਰ ਤਰਤੀਬ ਦੇਣਾ ਤੇ ਪੰਜ ਛੇ ਹਜ਼ਾਰ ਪਦਿਆਂ ਦੀ ਸੋਧ ਕਰਨਾ ਅਤੇ ਮੁੜ ਦੁਬਾਰਾ ਸੋਧ ਅਨੁਸਾਰ ਲਿਖਣਾ-ਲਿਖਾਉਣਾ ਕੋਈ ਛੋਟਾ ਜਿਹਾ ਕੰਮ ਨਹੀਂ ਸੀ। ਭਾਈ ਗੁਰਦਾਸ ਸਹਾਇਕ ਸੰਪਾਦਕ ਸਨ ਤੇ ਉਨ੍ਹਾਂ ਦੀ ਮਦਦ ਲਈ ਚਾਰ ਲਿਖਾਰੀ— ਭਾਈ ਸੰਤ ਦਾਸ, ਭਾਈ ਹਰੀਆ, ਭਾਈ ਸੁਖਾ ਤੇ ਭਾਈ ਮਨਸਾ ਰਾਮ, ਆਦਿ ਸਦਾ ਨਾਲ ਕੰਮ ਕਰਦੇ ਸਨ। ਬੀੜ ਦਾ ਅੰਤਮ ਖਰੜਾ ਰਾਮਸਰ ਕੰਢੇ ਏਕਾਂਤ ਵਿਚ ਬਹਿ ਕੇ ਸਾਲ ਤੋਂ ਉੱਤੇ ਸਮਾਂ ਲਾ ਕੇ ਤਿਆਰ ਕੀਤਾ ਗਿਆ। ਇਸ ਦਾ ਲਿਖਣ ਕਾਲ ਸ. ਜੀ.ਬੀ. ਸਿੰਘ ਨੇ 1648 ਬਿ. ਮੰਨਿਆ ਹੈ। ਭਾਈ ਕੇਸਰ ਸਿੰਘ ਛਿੱਬਰ ਨੇ 1658[1] ਬਿ. ਸੰਮਤ ਦਿੱਤਾ ਹੈ ਤੇ ਆਮ ਰਵਾਇਤ 1661 ਬਿ. ਦੀ ਹੈ। ਚੂੰਕਿ ਗੁਰੂ ਹਰਿਗੋਬਿੰਦ ਜੀ ਦੇ ਜਨਮ, ਦੇਹ ਅਰੋਗਤਾ ਤੇ ਬਾਲਕ ਨੂੰ ਜ਼ਹਿਰ ਦੇ ਕੇ ਮਾਰਨ ਵਾਲੇ ਕੁਟਿਲ ਬ੍ਰਾਹਮਣ ਦੇ ਮਰਨ ਦਾ ਸੰਕੇਤ ਵੀ ਬਾਣੀ ਵਿਚ ਆਉਂਦਾ ਹੈ, ਇਸ ਕਰਕੇ ਮੰਨਣਾ ਪਵੇਗਾ ਕਿ 1648 ਬਿ. ਵਿਚ ਇਹ ਬੀੜ ਇਸ ਰੂਪ ਵਿਚ ਤਿਆਰ ਨਹੀਂ ਸੀ ਹੋਈ। ਕੰਮ ਜ਼ਰੂਰ ਸ਼ੁਰੂ ਕਰ ਦਿੱਤਾ ਗਿਆ ਸੀ ਤੇ ਇਸ ਦੀ ਚਰਚਾ ਵੀ ਸੀ। ਚੁਨਾਂਚਿ 1655 ਬਿ. ਵਿਚ ਅਕਬਰ ਨੇ ਇਸ ਖਰੜੇ ਦਾ ਕੱਚਾ ਪੱਕਾ ਰੂਪ ਵੀ ਦੇਖਿਆ ਸੀ, ਜਿਸ ਦਾ ਇਸ਼ਾਰਾ ਇਕ ਪੁਰਾਤਨ ਬੀੜ ਦੀ ਟੂਕ ਤੋਂ ਵੀ ਮਿਲਦਾ ਹੈ।

2. **ਭਾਈ ਬੰਨੋ ਵਾਲੀ**—ਖਾਰਾ ਮਾਂਗਟ ਜ਼ਿਲਾ ਗੁਜਰਾਤ ਦੇ ਵਸਨੀਕ ਭਾਈ ਬੰਨੋ ਨੇ ਆਦਿ ਬੀੜ ਤੋਂ ਦੂਜਾ ਉਤਾਰਾ ਕੀਤਾ। ਇਸ ਦੇ ਪੱਤਰੇ 467 ਹਨ। ਰਵਾਇਤ ਹੈ ਕਿ ਗੁਰੂ ਜੀ ਨੇ ਜਿਲਦ ਬੰਨ੍ਹਾਉਣ ਲਈ ਲਾਹੌਰ ਭੇਜਿਆ ਸੀ ਤੇ ਇਸ ਸਿਆਣੇ ਸਿੱਖ ਨੇ ਆਉਣ ਜਾਣ ਵਿਚ ਹੀ ਸਾਰੀ ਬੀੜ ਲਿਖਾ ਲਈ। ਇਹ ਗੱਲ ਠੀਕ ਨਹੀਂ ਜਾਪਦੀ, ਨਾ ਹੀ ਇਤਨਾ ਸੌਖਾ ਕੰਮ ਸੀ ਤੇ ਨਾ ਹੀ ਕਿਸੇ ਸ਼ਰਧਾਲੂ ਸਿੱਖ ਲਈ ਯੋਗ ਸੀ ਕਿ ਉਹ ਗੁਰੂ ਤੋਂ ਚੋਰੀ ਚੋਰੀ ਇਜੇਹਾ ਕੰਮ ਕਰਦਾ। ਜਿਲਦ ਲਾਹੌਰ ਬੰਨ੍ਹਾਉਣੀ ਸੀ, ਇਹ ਗੁਜਰਾਤ ਕਿਵੇਂ ਚਲੇ ਗਏ ? ਇਹ ਪ੍ਰਚੱਲਤ ਸਾਖੀ ਸੰਤੋਖਜਨਕ ਨਹੀਂ। ਮਾਲੂਮ ਹੁੰਦਾ ਹੈ, ਭਾਈ ਬੰਨੋ ਬਾਣੀ ਦਾ ਪ੍ਰੇਮੀ ਸੀ, ਸਰਦਾ-ਪੁੱਜਦਾ ਆਦਮੀ ਸੀ। ਇਸ ਨੇ ਗੁਰੂ ਜੀ ਤੋਂ ਆਗਿਆ ਲੈ ਤੇ ਦਸ ਬਾਰਾਂ ਲਿਖਾਰੀ ਲਾ ਕੇ ਸਫ਼ਰ ਵਿਚ ਹੀ ਬੀੜ ਦਾ ਉਤਾਰਾ ਕਰਨ ਦਾ ਜਤਨ ਕੀਤਾ। ਇਸੇ ਕਰਕੇ ਸੰਮਤ ਇਉਂ ਦਰਜ ਹੈ—ਜੋ ਕਿ ਪਹਿਲਾਂ ਲਿਖੇ ੧੬੯੯ ਨੂੰ ਕੱਟ ਕੇ ਬਣਾਇਆ ਗਿਆ ਹੈ।

'ਸੰਬਤੁ ੧੬੫੯ ਅਸੂ ਵਦੀ ੧ ਪੋਥੀ ਲਿਖਿ ਪਹੁਚੇ।'

ਕੁਝ ਵਾਧੂ ਛੰਦ ਵੀ ਲਿਖੇ ਗਏ ਜਿਵੇਂ ਸੂਰਦਾਸ ਦਾ ਪੂਰਾ ਸ਼ਬਦ, ਮੀਰਾ ਬਾਈ ਦਾ ਸ਼ਬਦ (ਮਾਰੂ), ਰਣ ਝੁੰਜਨੜਾ ਵਾਲਾ ਸੰਪੂਰਨ ਛੰਤ। ਅੰਤ ਵਿਚ—੧ ਜਿਤ ਦਰ ਲਖ ਮੁਹੰਮਦਾ, ੨ ਬਾਇ ਆਤਸ, ੩ ਰਤਨਮਾਲਾ, ਆਦਿ। ਜਿਨ੍ਹਾਂ ਉਤਾਰਿਆਂ ਵਿਚ ਇਹ

---

1. ਸੰਮਤ ਸੋਲਾਂ ਸੈ ਅਠਵੰਜਾ ਸੇ ਗਏ। ਤਬ ਆਦਿ ਗ੍ਰੰਥ ਜੀ ਜਨਮ ਥੇ ਲਏ ਗੁਰੂ ਅਰਜਨ ਜੀ ਧਾਮਿ ਜਨਮ ਗ੍ਰੰਥ ਜੀ ਧਾਰਾ, ਦਾਇਆ ਸੀ ਭਾਈ ਗੁਰਦਾਸ ਭੱਲਾ, ਲੇਖਾਰੀ ਖਿਡਾਵਣਹਾਰਾ।੨੨੨।

*(ਬੰਸਾਵਲੀਨਾਮਾ)*

ਪੁਰਾਤਨ ਗਿਆਨੀ ਇਹੋ ਮੰਨਦੇ ਸਨ, ਇਸੇ ਕਰਕੇ *ਇੰਪੀਰੀਅਲ ਗਜ਼ਟੀਅਰ ਆਫ਼ ਇੰਡੀਆ* ਦੀ ਦੂਜੀ ਜਿਲਦ (1909) ਵਿਚ 1601 ਈ. ਦਿੱਤਾ ਹੈ। *(ਪੰਨਾ 417)*

ਵਾਧੂ ਛੰਦ ਸ਼ਾਮਲ ਹਨ ਤੇ 'ਪੋਥੀ ਲਿਖਿ ਪਹੁੰਚੇ' ਲਿਖਿਆ ਮਿਲਦਾ ਹੈ, ਉਹ ਸਭ ਬੰਨੋ ਵਾਲੇ ਗ੍ਰੰਥ ਦਾ ਉਤਾਰਾ ਕਹੇ ਜਾਂਦੇ ਹਨ ਜਾਂ ਉਸ ਦੀ ਕਿਸੇ ਨਕਲ ਦੀ ਨਕਲ ਹਨ।

ਕੁਝ ਸਾਖੀਕਾਰਾਂ ਇਹ ਲਿਖਿਆ ਹੈ ਕਿ ਗੁਰੂ ਜੀ ਨੇ ਬੀੜ ਨੂੰ 'ਖਾਰੀ' ਕਿਹਾ। ਇਹ ਗੱਲ ਨਹੀਂ ਹੋਈ। ਪਿੰਡ ਦਾ ਨਾਮ ਖਾਰਾ ਸੀ ਜਿਹਾ ਕਿ ਦਸਮੇਸ਼ ਗੁਰੂ ਜੀ ਦੇ ਲਿਖੇ ਹੁਕਮਨਾਮਿਆਂ ਤੋਂ ਵੀ ਪ੍ਰਗਟ ਹੈ। ਸੋ ਖਾਰਾ ਪਿੰਡ ਦੇ ਨਾਮ ਕਾਰਨ ਕੁਝ ਲੇਖਕਾਂ ਇਸਨੂੰ ਖਾਰੀ ਬੀੜ ਕਹਿ ਕੇ ਯਾਦ ਕੀਤਾ ਹੈ, ਜੋ ਭੁੱਲ ਹੈ। ਇਹ ਬੀੜ ਬੜੌਤ ਜ਼ਿਲਾ ਮੇਰਠ ਵਿਚ ਭਾਈ ਜੋਧ ਸਿੰਘ, ਭਾਈ ਮਸਤਾਨ ਸਿੰਘ ਪਾਸ ਹੈ, ਹੁਣ ਇਹ ਦਿੱਲੀ ਹਨ।

3. **ਬੋਹਤ ਵਾਲੀ**—ਪਿੰਡ ਖਾਰਾ ਮਾਂਗਟ (ਜ਼ਿਲਾ ਗੁਜਰਾਤ) ਤੋਂ ਪੰਜ ਚਾਰ ਮੀਲ ਦੀ ਵਿੱਥ 'ਤੇ ਪਿੰਡ ਬੋਹਤ ਹੈ। ਇਥੇ ਇਕ ਬੀੜ ਪਈ ਹੈ ਜਿਸਦੇ ਪੱਤਰੇ 569 ਹਨ। ਸੰਮਤ ਇਉਂ ਲਿਖਿਆ ਹੈ: '੧੬੫੯ ਕੱਤਕ ਸੁਦੀ ੫।' *(ਜੀ.ਬੀ. ਸਿੰਘ)*

4. **ਕਰਤਾਰਪੁਰ ਵਾਲੀ**—ਇਸ ਉੱਤੇ ਤਰੀਕ ਇਉਂ ਦਰਜ ਹੈ:

'ਸੰਮਤ ੧੬੬੧ ਮਿਤੀ ਭਾਦੋਉ ਵਦੀ ਏਕਮ ੧, ਪੋਥੀ ਲਿਖਿ ਪਹੁਚੇ।'

ਇਸ ਬੀੜ ਬਾਰੇ ਵਿਦਵਾਨਾਂ ਵਿਚ ਮਤਭੇਦ ਹਨ। ਇਸਦੇ ਤਤਕਰੇ ਵਿਚ ਸੂਚਨਾ ਹੈ:

'੫੪੦ ਪਤਿ—ਨੀਸਾਣੁ ਸ੍ਰੀ ਗੁਰੂ ਜੀਉ ਕੇ ਦਸਤਖਤ ਮਹਲਾ ੬।'

ਭਾਈ ਬੰਨੋ ਵਾਲੀ ਬੀੜ ਦੇ ਤਤਕਰੇ ਵਿਚ ਵੀ ਅਜੇਹੀ ਟੂਕ ਹੈ।

ਇਹ ਸਮਝਣਾ ਮੁਸ਼ਕਲ ਹੋ ਰਿਹਾ ਹੈ ਕਿ 1659 ਜਾਂ 1661 ਬਿ. 'ਚ ਲਿਖੇ ਜਾ ਰਹੇ ਤਤਕਰੇ ਵਿਚ ਛੇਵੇਂ ਪਾਤਸ਼ਾਹ ਦੇ ਨੀਸਾਣ ਦੀ ਸੂਚਨਾ ਬਾਕਾਇਦਾ ਕਿਵੇਂ ਦਰਜ ਹੋਈ। ਇਹ ਕਿਸੇ ਹੋਰ ਹੱਥ ਦੀ ਵੀ ਨਹੀਂ, ਉਸੇ ਕਲਮ ਦੀ ਹੈ ਜਿਸ ਨੇ ਸਾਰਾ ਤਤਕਰਾ ਲਿਖਿਆ। ਹੋਰ ਵੀ ਕਈ ਸਵੈ-ਵਿਰੋਧ, ਚਰਚਾ ਦਾ ਵਿਸ਼ਾ ਹਨ ਪਰ ਬੀੜ ਦੀ ਪ੍ਰਮਾਣਿਕਤਾ ਬਾਰੇ ਕੁਝ ਐਸੀਆਂ ਗੱਲਾਂ ਵੀ ਹਨ ਜਿਨ੍ਹਾਂ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ।

5. 1667 **ਬਿ.**—ਪਹਿਲੇ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਵਿਚ ਬੀੜ ਸੀ। ਇਸੇ 'ਤੇ ਲਿਖਿਆ ਸੀ, 'ਗ੍ਰੰਥ ਗੁਰ ਹਰਿਗੋਬਿੰਦ ਜੀ ਕਾ ਸੰਮਤ ੧੬੬੭, ਇਸ ਦੀ ਸਮਾਪਤੀ ਫ਼ਰੀਦ ਦੇ ਸਲੋਕਾਂ 'ਤੇ ਹੈ। ਕੰਨੇ, ਦੀ ਥਾਂ ਬਿੰਦੀ ਵਰਤੀ ਹੈ। ਲਿਖਤ ਪੁਰਾਣੀ ਹੈ। ਇਹ ਬੀੜ ਹੁਣ ਸਿੱਖ ਰੈਫ਼੍ਰੈਂਸ ਲਾਇਬ੍ਰੇਰੀ ਵਿਚ ਹੈ!

6. 1710 **ਬਿ.**—ਇਹ ਬੀੜ ਡੇਰਾ ਭਾਈ ਰਾਮ ਕਿਸ਼ਨ ਪਟਿਆਲੇ ਹੈ, ਇਸ ਵਿਚ ਸੱਤਵੇਂ ਗੁਰਾਂ ਦਾ ਨੀਸਾਣ ਹੈ।

'ਸੰਬਤੁ ੧੭੧੦ ਮਿਤੀ ਹਾੜ ਸੁਦੀ ੧੪ ਜੋਗੁ ਗਿਰੰਥੁ ਲਿਖਿਆ।'

760 ਪੱਤਰੇ 'ਤੇ ਨੋਟ ਹੈ—'ਸਰਬਤ੍ਰ ਸੰਗਤਿ ਗੁਰੂ ਜੀ ਕੀ ਪਾਸੇ ਗੁਰਦਿਤੇ ਗੁਲਾਮ ਕਾ ਪੈਰੀ ਪਵਣਾ ਵਾਚਣਾ, ਜੇਹੇ ਅਖਰ ਜਾਣਦੇ ਹਾਂ ਤੇਹੇ ਲਿਖੇ ਹੈਨਿ ਬਖਸਿ ਲੈਣਾ, ਗੁਰੂ ਜੀ ਦਾ ਸੰਗਤਿ ਕਾ ਸਦਕਾ ਗੁਰੂ ਚਿਤਿ ਆਵੈ ਗੁਰਦਿਤਾ ਜਟੇਟਾ ਵਸਕੀਨੁ ਉਧੋਵਾਲੇ ਕਾ, ਜਾਤਿ ਸੇਖੋਂ ਖੁਸੀ ਕਰਨੀ ਹਰ ਬਾਬਿ ਗੁਰੂ ਚਿਤਿ ਆਵੈ 'ਗਰੰਥ ਲਿਖਿਆ ਪਾਤਸਾਹੀ ਸ੍ਰੀ ਗੁਰੂ ਹਰਿ ਰਾਇ ਜੀ ਕੀ ਸੰਗਤਿ ਕਾ ਸਦਕਾ' ਲਿਖਿਆ।'

ਛੇ ਗੁਰੂਆਂ ਦੇ ਜੋਤੀ ਜੋਤਿ ਸਮਾਉਣ ਦੇ ਚਲਿਤ੍ਰ ਦਿੱਤੇ ਹਨ।

**7. 1711 ਬਿ.**—ਸ. ਜੀ.ਬੀ. ਸਿੰਘ ਜੀ ਨੇ ਇਸ ਨੂੰ 1662 ਦੀ ਲਿਖੀ ਬੂੜੇ ਸੰਧੂ ਵਾਲੀ ਬੀੜ ਸਮਝਣ ਦਾ ਭੁਲੇਖਾ ਖਾਧਾ ਹੈ ਪਰ ਦਰਅਸਲ ਇਹ 1711 ਫੱਗਣ ਦੀ ਲਿਖੀ ਬੀੜ ਹੈ ਤੇ ਇਹ ਸੰਮਤ ਉਥੇ ਰਤਨ ਮਾਲਾ ਦੇ ਸਲੋਕਾਂ ਹੇਠ ਲੁਕਿਆ ਪੜ੍ਹ ਹੁੰਦਾ ਹੈ। ਪੱਤਰੇ 589। ਪਹਿਲੇ ਇਹ ਸੈਦਪੁਰੀ ਦਰਵਾਜ਼ੇ ਦੀ ਧਰਮਸ਼ਾਲਾ ਰਾਵਲਪਿੰਡੀ ਸੀ ਫਿਰ ਇਧਰ ਲਿਆਂਦੀ ਗਈ। ਮੈਂ ਇਹ ਬੀੜ ਬਾਵਾ ਅਰਜਨ ਸਿੰਘ ਜੀ ਹੋਰਾਂ ਪਾਸ ਸ਼ਰੀਫ਼ਪੁਰੇ 1948 ਈ. ਵਿਚ ਵੇਖੀ ਸੀ। ਭੋਗ ਭੱਟਾਂ ਦੇ ਸਵੈਯਾਂ 'ਤੇ, ਫਿਰ ਚਲਿਤ੍ਰ ਜੋਤੀ ਜੋਤਿ ਸਮਾਵਣ ਕੇ ਤੇ ਅਖ਼ੀਰ ਬਸੰਤ ਕੀ ਵਾਰ ਦਰਜ ਹੈ। ਕਿਸੇ ਵਾਰ ਉੱਤੇ ਧੁਨਿ ਦੀ ਸੂਚਨਾ ਨਹੀਂ। ਬੀੜ ਅੱਛੀ ਸ਼ੁਧ ਹੈ ਤੇ ਵੱਡੀ ਗੱਲ ਨਹੀਂ ਆਦਿ ਬੀੜ ਦਾ ਹੀ ਉਤਾਰਾ ਹੋਵੇ। ਭੁਲੇਖਾ ਪਾਉਣ ਵਾਲਾ ਨੋਟ ਅੰਤ 'ਤੇ ਇਉਂ ਲਿਖਿਆ ਹੈ:

> 'ਸ੍ਰੀ ਗੁਰੂ ਜੀ ਕੇ ਹਜੂਰ ਗ੍ਰੰਥ ਸਾਹਿਬ ਸੰਪੂਰਣ ਹੋਇਆ। ਲਿਖਿਆ ਭਾਈ ਬੂੜੇ ਸੰਧੂ ਪੰਜਵੀ ਪਾਤਸਾਹੀ ਦੇ ਹਜੂਰ। ਲਿਖਵਾਇਆ ਭਾਈ ਮਿਲਖੀ ਪੇਸਉਰ ਦੇ ਵਾਸੀ।
>
> ਜੋ ਕੋਈ ਇਸ ਗ੍ਰੰਥ ਸਾਹਿਬ ਜੀ ਕਾ ਦਰਸਨ ਕਰੇਗਾ। ਉਸ ਨੂੰ ਗੁਰੂ ਨਾਨਕ ਸਾਹਿਬ ਜੀ ਕੀ ਦੇਹ ਦਾ ਦਰਸਨ ਹੋਵੇਗਾ। ਭੁਲ ਚੁਕ ਬਖਸਨੀ ਸ੍ਰੀ ਵਾਹਿਗੁਰੂ ਜੀ ਸਤਿ ਜੀ, ਸੰਮਤ ੧੬੬੨ ਵਿਚ ਸੰਪੂਰਨ ਹੋਇਆ।'

7. 1716—ਬਾਬਾ ਰਾਮ ਰਾਇ ਦੇ ਡੇਰੇ ਡੇਹਰਾਦੂਨ ਇਕ ਬੀੜ ਪਈ ਹੈ, ਜੋ ਕੀਰਤਪੁਰ ਲਿਖੀ ਗਈ। 'ਸੰਮਤ ੧੭੧੬ ਵਰਖੇ ਮਾਹ ਵੈਸਾਖ ਵਦੀ ੧ ਦੇ ਦਿਨ ਗਿਰੰਥ ਲਿਖਾ' ਇਸ ਵਿਚ ਦੋ ਤਿੰਨ ਜ਼ਰੂਰੀ ਕੀਮਤੀ ਨੋਟ ਹਨ:

'ਮੀਰਾ ਬਾਈ ਕਾ ਸਬਦ ਪੰਜਵੈ ਮਹਲੈ ਕੇ ਗਿਰੰਥ ਨਾਹੀ।'

ਇਸੇ ਤਰ੍ਹਾਂ ਮਾਰੂ ਰਾਗ ਵਿਚ 'ਸੁਖ ਸਾਗਰ ਸੁਰਿਤਰ ਚਿੰਤਾਮਣਿ' ਲਿਖ ਕੇ ਇਹ ਨੋਟ ਦਿੱਤਾ ਹੈ—'ਇਹ ਸਬਦ ਪੰਜਵੇ ਮਹਲੇ ਕੇ ਗਿਰੰਥ ਉਪਰਹੁ ਲਿਖਿਆ।'

ਸਲੋਕ ਵਾਰਾਂ ਤੇ ਵਧੀਕ ਸਿਰਲੇਖ ਹੇਠ ਚੌਥੇ ਮਹਲੇ ਤਕ ਦੇ ਸਲੋਕ ਲਿਖ ਕੇ ਇਹ ਨੋਟ ਦਿੱਤਾ ਹੈ—'ਇਤਨੇ ਸਲੋਕ ਪੰਜਵੇ ਮਹਲੇ ਕੇ ਗਿਰੰਥ ਉਪਰਹੁ ਲਿਖੇ।'

ਇਸ ਤੋਂ ਸਿੱਧ ਹੈ ਕਿ ਲਿਖਾਰੀ ਪਾਸ ਕੀਰਤਪੁਰ ਪੰਚਮ ਪਾਤਸ਼ਾਹ ਵਾਲੀ ਬੀੜ ਸੀ। *(ਜੀ.ਬੀ. ਸਿੰਘ)*

**9. 1718**—ਜਾਖਲ ਲਾਗੇ ਕਾਨ੍ਹਗੜ੍ਹ ਸ. ਹਰਦਮ ਸਿੰਘ ਜੀ ਪਾਸ ਬੀੜ ਹੈ, ਪੱਤਰੇ 680। 'ਸੂਚੀ ਪਤ੍ਰ ਪੋਥੀ ਆਰੰਭ ਸੰਮਤ ੧੭੧੮ ਕੀਰਤਿਪੁਰ ਜੀ।' ਇਹ ਕੀਰਤਪੁਰ ਲਿਖੀ ਗਈ, ਜੀ.ਬੀ. ਸਿੰਘ ਜੀ ਦੇ ਅਨੁਮਾਨ ਅਨੁਸਾਰ ਇਹ ਆਦਿ ਬੀੜ ਦਾ ਉਤਾਰਾ ਹੈ। ਇਹ ਵੀ ਖ਼ਿਆਲ ਹੈ ਕਿ ਲਿਖਾਰੀ ਨੇ ਪਹਿਲੇ ਤਤਕਰਾ ਵੀ ਪੰਨਿਆਂ ਸਮੇਤ ਆਦਿ ਬੀੜ ਤੋਂ ਹੂ-ਬ-ਹੂ ਨਕਲ ਕਰ ਲੀਤਾ। ਇਸ ਤੋਂ ਅਸੀਂ ਇਹ ਜਾਣ ਸਕਦੇ ਹਾਂ ਕਿ ਆਦਿ ਬੀੜ ਵਿਚ ਕਿਹੜਾ ਰਾਗ ਕਿਹੜੇ ਪੱਤਰੇ 'ਤੇ ਸੀ। *(ਜੀ.ਬੀ. ਸਿੰਘ)*

ਚਲਿਤ੍ਰ ਪੰਜ ਗੁਰੂਆਂ ਦੇ, ਦੇ ਕੇ ਫਿਰ ਇਹ ਟਿਪਣੀ ਦਿੱਤੀ ਹੈ:

'ਮਹਲਾ ੮ ਅਠਵੇ ਜੀ ਕਾ ਨਕਲੁ ਹੈ, ਖਾਸ ਕਲਮ ਆਪਣੀ ਹਥੀ ਲਿਖਿਆ ਕਰਤੈ ਪੁਰਖ।' ਇਸ ਦਾ ਭਾਵ ਇਹ ਹੈ ਕਿ ਪੰਚਮ ਗੁਰੂ ਦੇ ਸੰਮਤ ਪਿੱਛੋਂ ਛੇਵੇਂ, ਸੱਤਵੇਂ ਗੁਰਾਂ

ਦੇ ਦੇਹਾਂਤ-ਕਾਲ ਗੁਰੂ ਹਰਿਕ੍ਰਿਸ਼ਨ ਜੀ ਨੇ ਲਿਖੇ ਸਨ। ਇਸ ਬੀੜ ਦੀ ਅੰਤਮ ਤਰਤੀਬ ਇਉਂ ਹੈ :

ਸਲੋਕ ਵਾਰਾਂ ਤੇ ਵਧੀਕ, ਸਲੋਕ ਕਬੀਰ, ਸਲੋਕ ਫ਼ਰੀਦ, ਭੱਟਾਂ ਦੇ ਸਵੈਯੇ।

ਇਹ ਤਰਤੀਬ ਪਹਿਲੇ ਵਰਤੇ ਨੇਮ ਅਨੁਸਾਰ ਹੈ ਤੇ ਆਦਿ ਬੀੜ ਸ਼ਾਇਦ ਇਵੇਂ ਹੀ ਸੀ।

10. 1720—ਇਹ ਬੀੜ ਭਾਈ ਕਰਤਾਰ ਸਿੰਘ ਸਪੁੱਤਰ ਭਾਈ ਰਾਮ ਸਿੰਘ ਪਾਸ ਕਾਬਲ ਹੈ। ਕੁਲ ਪੱਤਰੇ 724। 'ਸੰਮਤ ੧੭੨੦ ਕਤਕੋ ਪਹਲੇ ਪੋਥੀ ਲਿਖ ਪਹੁੰਚੇ।' ਡਾ. ਗੰਡਾ ਸਿੰਘ ਜੀ ਨੇ *ਅਫ਼ਗਾਨਿਸਤਾਨ ਦਾ ਸਫ਼ਰ* ਵਿਚ ਇਸਦਾ ਜ਼ਿਕਰ ਕੀਤਾ ਹੈ।

11. 1723—ਸਟੇਟ ਆਰਕਾਇਵਜ਼ ਵਿਭਾਗ ਪਟਿਆਲਾ ਦੀ ਲਾਇਬ੍ਰੇਰੀ 'ਚ 1723 ਬਿ. ਦੀ ਲਿਖੀ ਬੀੜ ਹੈ, ਇਸ ਵਿਚ ਨੌਵੇਂ ਪਾਤਸ਼ਾਹ ਦਾ ਨੀਸਾਣ ਵੀ ਮੌਜੂਦ ਹੈ।

12. 1728—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ।

'ਸੰਬਤ ੧੭੨੮ ਗਿਰੰਥੁ ਗੁਰੂ ਸੰਗਤ ਕਾ ਸੰਪੂਰਨ ਹੋਆ। ਸਿਖ ਲਿਖਣ ਵਾਲਾ ਭੁਲਾ ਚੁਕਾ ਵਾਧਾ ਘਾਟਾ ਬਖਸਣਾ। ਪੂਰੇ ਗੁਰੂ ਦੇ ਅਮਰਿ, ਸੰਗਤਿ ਦੇ ਅਮਰਿ ਬਖਸਿ ਲੈਣਾ। ਬਿਰਦ ਸਦਕਾ ਹਰਿ ਬਾਬੇ ਖਸਮਾਨਾ ਕਰਣਾ, ਅਗੈ ਇਸ ਜੀਅ ਕੀ ਰਖਿਆ ਕਰਣੀ। ਬਾਬੇ ਨਾਨਕ ਦੇ ਨਾਇ ਦਰਗਾਹ ਖਸਮਾਨਾ ਕਰਣਾ, ਸਰਣਿ ਗੁਰੂ ਸੰਗਤਿ ਕੀ ਰਖਣਾ। ਏਹੁ ਜੀਉ ਸਾਸਿ ਸਾਸਿ ਭੁਲਣ ਵਿਚ ਹੈ ਪਰ ਆਪਣੇ ਬਿਰਦ ਦਾ ਸਦਕਾ ਰਖਿਆ ਕਰਣੀ। ਤੁਸਾਡਾ ਬਿਰਦੁ ਹੈ, ਤੁਸਾਡਾ ਬਿਰਦੁ ਹੈ ਜੀ।'

ਇਹ ਬੀੜ ਪਹਿਲੇ ਭਾਈ ਫੇਰੂ ਲਾਗੇ ਪਿੰਡ ਸਾਰਨ ਕੇ (ਜ਼ਿਲਾ ਲਾਹੌਰ) ਸੀ।

*(ਜੀ.ਬੀ. ਸਿੰਘ)*

13. 1731—ਸੋਢੀ ਹਰਿਬੰਸ ਸਿੰਘ ਅਨੰਦਪੁਰ। ਪੱਤਰੇ 608। 'ਸੰਮਤ ੧੭੩੧ ਬਿ. ਜੇਠੋਂ ਨਾਵੇ ੯ ਪੋਥੀ ਲਿਖਿ ਪਹੁੰਚੇ।' ਇਸ ਵਿਚ ਨੌਵੇਂ ਗੁਰਾਂ ਦਾ ਨੀਸਾਣ ਹੈ।

14. 1732—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ। ਇਹ ਲਾਲਾ ਪਿੰਡੀ ਵਾਲੀ ਬੀੜ ਹੈ। ਤਤਕਰੇ ਵਿਚ ਦਰਜ—'ਸੰਮਤ ੧੭੩੨ ਪੋਹ ੨੩ ਤ੍ਰੇਈ ਪੋਥੀ ਲਿਖਿ ਪਹੁਚੇ।' ਪ੍ਰਭਾਤੀ ਰਾਗ ਪਿੱਛੋਂ ਨੌਵੇਂ ਗੁਰੂ ਦੀ ਬਾਣੀ ਹੈ। ਅਤੇ ਵਿਚ ਨਵਮ ਗੁਰੂ ਦਾ ਚਿਤ੍ਰ ਵੀ ਹੈ।

*(ਜੀ.ਬੀ. ਸਿੰਘ)*

15. 1732—ਢਾਕਾ ਹਜ਼ੂਰੀ ਸੰਗਤ ਦੇ ਗੁਰਦੁਆਰੇ ਬੀੜ ਹੈ, ਨੋਟ ਹੈ—'ਸੰਮਤ ੧੭੩੨ ਮਿਤੀ ਅਗਹਨ ਵਦੀ॥੭॥ ਗ੍ਰੰਥ ਲਿਖਿਆ।' ਪੱਤਰੇ 836 ਹਨ।

*(ਜੀ.ਬੀ. ਸਿੰਘ)*

16. 1732—ਗੁਰਦੁਆਰਾ ਮੈਣੀ ਸੰਗਤ ਪਟਨੇ ਸਾਹਿਬ ਇਕ ਬੀੜ ਹੈ ਜਿਸ ਦੀਆਂ ਦੋ ਸੈਂਚੀਆਂ ਹਨ, ਇਕ ਦੇ 704 ਪੱਤਰੇ ਹਨ, ਦੂਜੀ ਦੇ 478।

ਭੋਗ ਭੱਟਾਂ ਦੇ ਸਵੈਯਾਂ ਉੱਤੇ ਹੈ।

'ਸੰਮਤ ੧੭੩੨ ਮਾਘ ਵਦੀ ੧ ਗ੍ਰੰਥ ਲਿਖਾ ਪਟਣੇ, ਭੁਲੇ ਚੁਕੇ ਬਖਸਿ ਲੈਣਾ।' ਇਸ ਵਿਚ 8 ਗੁਰੂਆਂ ਦੇ ਜੋਤੀ ਜੋਤਿ ਸਮਾਵਣ ਦੇ ਸੰਮਤ ਹਨ।

17. 1739—ਛੋਟਾ ਮਿਰਜ਼ਾਪੁਰ (ਯੂ.ਪੀ.) ਕਿਸੇ ਹਲਵਾਈ ਸਿੰਘ ਦੇ ਘਰ ਹੈ। 'ਸੰਬਤ ੧੭੩੯ ਮਿਤੀ ਸਾਵਣ ਵਦੀ ਤ੍ਰਿਉਦਸੀ ਗਿਰੰਥ ਲਿਖਿਆ।'

ਇਸ ਬੀੜ ਵਿਚ ਦਸਮੇਸ਼ ਜੀ ਦਾ ਖ਼ਾਸ ਨੀਸਾਣ ਵੀ ਹੈ। *(ਜੀ.ਬੀ. ਸਿੰਘ)*

18. 1742—ਬਾਬਾ ਰਾਮ ਰਾਇ ਜੀ ਦੇ ਡੇਰੇ ਡੇਹਰਾਦੂਨ ਪਈ ਹੈ। ਆਖ਼ਰੀ ਪੱਤਰੇ 'ਤੇ ਹੈ—'੧੭੪੨ ਜੇਠ ਸੁਦੀ ਥੀਤਿ ਪੰਚਮੀ ਸ਼ੁਕਰਵਾਰ ਗਰੰਥ ਜੀ ਸੰਪੂਰਨ ਹੋਯੇ ਜੀ।'

19. 1742—ਨਾਨਕ ਮਤੇ ਦੇ ਗੁਰਦੁਆਰੇ ਇਕ ਬੀੜ ਹੈ।

'ਸੰਮਤ ੧੭੪੨ ਮਘਰ ੨੭ ਪੋਥੀ ਲਿਖਿ ਪਹੁੰਚੇ।'

ਇਸ ਵਿਚ ਸ੍ਰੀ ਦਸਮੇਸ਼ ਜੀ ਦਾ ਖ਼ਾਸ ਨੀਸਾਣ ਵੀ ਹੈ। *(ਜੀ.ਬੀ. ਸਿੰਘ)*

20. 1743—ਯਹੱਯਾ ਗੰਜ ਮਹੱਲਾ, ਗਲੀ ਸਿੰਘਾਂ ਵਾਲੀ, ਲਖਨਊ ਪੁਰਾਤਨ ਸਿੱਖ ਘਰਾਣੇ ਵਿਚ ਬੀੜ ਹੈ ਜੋ ਕਿ 1743 ਮਿਤੀ ਅਸਾਢ ਵਦੀ 9 ਦੀ ਲਿਖੀ ਹੋਈ ਹੈ। ਇਸ ਵਿਚ ਦਸਵੇਂ ਪਾਤਸ਼ਾਹ ਦਾ ਨੀਸਾਣ ਹੈ। ਇਨ੍ਹਾਂ ਪਾਸ ਦਸਮ ਗੁਰੂ ਦੇ ਦੋ ਹੁਕਮਨਾਮੇ ਤੇ ਦਸਮੇਸ਼ ਜੀ ਦੀ ਕਲਮੀ ਤਸਵੀਰ ਵੀ ਹੈ। *(ਜੀ.ਬੀ. ਸਿੰਘ)*

21. 1744—ਚਨਾਰ ਲਾਗੇ ਪਟੇਟੇ ਪਿੰਡ ਵਿਚ ਇਕ ਬੀੜ ਹੈ।

'ਸੰਬਤ ੧੭੪੪ ਅਸਾਢ ਵਦੀ ਏਕਾਦਸੀ ਗ੍ਰੰਥ ਲਿਖਾ, ਨੀਸਾਣ ਗੁਰੂ ਜੀ ਕੇ ਦਸਤਖਤ ਮਹਲਾ ੧੦।' *(ਜੀ.ਬੀ. ਸਿੰਘ)*

22. 1742—ਸਿਖ ਰੈਫ਼੍ਰੈਂਸ ਲਾਇਬ੍ਰੇਰੀ ਨੰ. 5/8 ਹੈ।

'ਸੰਮਤ ੧੭੫੨॥ ਮਿਤੀ ਸਾਵਣੇ ੧੯ ਪੋਥੀ ਲਿਖੁ ਪਹੁੰਚੇ।' ਪੱਤਰੇ 665।

ਪਤਿ 42 'ਤੇ ਦਸਮ ਗੁਰੂ ਦਾ ਨੀਸਾਣ ਹੈ।

23. 1743—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ। ਪਤਿ 537।

'ਸੰਮਤ ੧੭੪੩ ਜੇਠ ਵਦੀ ੧੦ ਸੁਕਰਵਾਰ ਜੋਗ ਪੋਥੀ ਲਿਖਿ ਪਹੁੰਚੇ।'

24. 1745—ਨੰ. 8/4886, ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ।

'੧ਓ ਸੰਮਤ ੧੭੪੫ ਮਾਘ ਸੁਦੀ ੫ ਗ੍ਰੰਥ ਸਾਹਿਬ ਲਿਖਿਆ ਪੂਰਨ ਹੋਆ।'

ਲਿਖਾਰੀ ਪਾਖਰ ਮਲ ਢਿਲੋਂ ਵਾਸੀ ਖਾਰਾ ਚੰਭਲ, ਪੋਤ੍ਰ ਚੌਧਰੀ ਲੰਗਾਹ ਕਾ॥ ਵਾਹ ਗੁਰੂ॥

25. 1748—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਨੰ. 9/13, ਪੱਤਰੇ 500।

'ਸੰਮਤ ੧੭੪੮ ਮਿਤੀ ਹਾੜ੍ਹ ਪਹਲੇ ਪੋਥੀ ਲਿਖਿ ਪਾਹੁਚੇ।'

26. 1751—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਨੰ. 15/15।

'ਸੰਮਤ ੧੭੫੧ ਵਰਖੇ ਫਗਣੌ ਵਦੀ ੧੩।'

27. 1753—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ 10/20।

'ਸੰਮਤ ੧੭੫੩ ਮਿਤੀ ਕਾਤਿਕ ਸੁਦੀ ੧।'

28. 1755—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਨੰ. 12/21।

'ਸੰਮਤ ੧੭੫੫ ਮਿਤੀ ਚੇਤ੍ਰ ਵਦੀ ਇਕਾਦਸੀ ਲਿਖਿ ਪਹੁਤੇ।' ਪੱਤਰੇ 499। ਕਿਤੇ ਭਿੱਜਣ ਕਰਕੇ ਪੱਤਰੇ ਜੁੜੇ ਹੋਏ ਹਨ।

29. **ਹਰਿਦਾਸ ਵਾਲੀ**—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ। ਪੱਤਰੇ 741। ਮੁੱਢ ਵਿਚ ਨੌਵੇਂ ਗੁਰਾਂ ਦਾ ਨੀਸਾਣ ਹੈ।

ਆਖ਼ਰੀ ਪੱਤਰੇ 'ਤੇ ਲਿਖਿਆ ਹੈ—ਗਿਰੰਥ ਸੰਪੂਰਨ ਹੋਆ। ਲਿਖਿਆ ਹਰਿਦਾਸ ਲਿਖਾਰੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ, ਭੂਲ ਚੂਕ ਹੋਵੈ ਸੋ ਸੋਧਣਾ।

ਗੁਲਾਮੁ ਪਤਿਤੁ ਅਘੁ ਪਤਿਤੁ ਮਹਾਂ ਪਤਿਤੁ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ।'

30. 1784—ਭਾਈ ਫਤਿਹ ਚੰਦ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਲਿਖਾਰੀ ਸੀ। ਇਸ ਨੇ ਗੁਰੂ ਗ੍ਰੰਥਿ ਸਾਹਿਬ ਦੀ ਬੀੜ 1748 ਬਿ. ਵਿਚ ਲਿਖੀ ਜੋ ਕਿ ਤਖ਼ਤ ਪਟਨੇ ਸਾਹਿਬ ਪਈ ਹੈ।

31. 1749—ਭਾਈ ਰਾਮ ਰਾਇ ਦੀ ਲਿਖੀ 1749 ਬਿ. ਦੀ ਬੀੜ ਤਖ਼ਤ ਪਟਨਾ ਸਾਹਿਬ ਮੌਜੂਦ ਹੈ। ਪੱਤਰੇ 1035। ਅੰਤ 'ਤੇ ਨੋਟ ਹੈ:

'ਲਿਖਤੰ ਗੁਲਾਮ ਖਾਨੇਜ਼ਾਦ ਸੰਗਤ ਕਾ ਕੀਟ ਜੰਤੁ ਉਤਮ ਚੰਦ ਸੁਨਿਆਰ ਕਾ ਬੇਟਾ। ਰਾਮਰਾਇ ਸਿਖ ਫਕੀਰ ਗੁਰੂ ਪੂਰੇ ਕਾ, ਭੁਲੇ ਚੁਕੇ ਬਖਸਣਾ ਸੰਗਤਿ ਗੁਰੂ ਕਾ ਸਦਕਾ।'

ਪੱਤਰਾ 1027 'ਤੇ ਬੜੀ ਕੀਮਤੀ ਟਿੱਪਣੀ ਦਿੱਤੀ ਹੈ:

'ਏਹੁ ਗਿਰੰਥ ਫਤੇਚੰਦ ਕੇ ਗਿਰੰਥ ਕਾ ਨਕਲੁ, ਫਤੇ ਚੰਦ ਕਾ ਗਰੰਥ ਪੁਹਕਰ ਕੇ ਗਿਰੰਥ ਕਾ ਨਕਲੁ। ਪੁਹਕਰ ਦਾ ਗਿਰੰਥ ਵਡੇ ਗਿਰੰਥ ਨਾਲਿ ਸੋਧਿਆ ਹੈ, ਪੰਜਵੇ ਮਹਲ ਗੁਰਦਾਸ ਭਲੇ ਪਾਸਹੁੰ ਲਿਖਵਾਇਆ ਸੀ ਜੋ ਓਸੁ ਗਿਰੰਥ ਨਾਲਿ ਸੋਧੈ ਸੋ ਗਿਰੰਥ ਸੁਧ ਹੋਵੈ, ਜੇ ਫੇਰਿ ਗਿਰੰਥ ਸੋਧਿਆ ਲੋੜੀਐ ਤਾ ਜਗਨੇ ਬ੍ਰਾਹਮਣ ਦੇ ਗਿਰੰਥ ਨਾਲਿ ਸੁਧਿ ਕਰਿ ਲੈਇਓ। ਹੋਰਨਾਂ ਗਿਰੰਥਾਂ ਨਾਲਹੁ ਜਗਨੇ ਬ੍ਰਾਹਮਣ ਦਾ ਗਿਰੰਥ ਸੁਧ ਕੀਤਾ, ਪੁਹਕਰ ਕਾ ਗਿਰੰਥ ਜਗਨੇ ਦੇ ਗਿਰੰਥ ਨਾਲ ਸੁਧ ਕੀਆ ਹੈ।'

ਭਾਈ ਰਾਮਰਾਇ ਗੁਰੂ ਘਰ ਦਾ ਮੋਹਰੀ ਲਿਖਾਰੀ ਸੀ ਜੋ ਨੌਂਵੇਂ ਸਤਿਗੁਰਾਂ ਸਮੇਂ ਵੀ ਸੇਵਾ ਕਰਦਾ ਰਿਹਾ ਤੇ ਦਸਮ ਗੁਰੂ ਸਮੇਂ ਵੀ ਰਿਹਾ।

32. 1749—ਪੰਜਾਬੀ ਯੂਨੀਵਰਸਿਟੀ ਪਟਿਆਲਾ।

'ਗਿਰੰਥ ਲਿਖਿਆ ਸੰਪੂਰਨ ਸੰਮਤ ੧੭੪੯ ਮਿਤੀ ਸਾਵਣ ਸੁਦੀ ਏਕਮ ੧ ਮੰਗਲਵਾਰਿ।' ਕੁਲ ਪੱਤਰੇ 596। ਸਮਾਪਤੀ ਭੱਟਾਂ ਦੇ ਸਵੈਯਾਂ 'ਤੇ ਹੈ। ਨੌਂ ਗੁਰੂਆਂ ਤਕ ਜੋਤੀ ਜੋਤਿ ਸਮਾਉਣ ਦੇ ਸੰਮਤ ਦਿੱਤੇ ਹਨ।

33. 1752—ਬਨਾਰਸ ਗੁਰਦੁਆਰਾ ਬੜੀ ਸੰਗਤ ਵਿਚ ਕਈ ਬੀੜਾਂ ਹਨ। ਇਕ ਬੀੜ ਹੈ 'ਸੰਮਤ ੧੭੫੨ ਮਿਤੀ ਵਸਾਖ ਵਦੀ ੧ ਗਿਰੰਥ ਲਿਖਿਤ ਪੂਰਾ ਹੋਇਆ।' ਸਮਾਪਤੀ ਠੀਕ ਭੱਟਾਂ ਦੇ ਸਵੈਯਾਂ 'ਤੇ ਹੈ। *(ਜੀ.ਬੀ. ਸਿੰਘ)*

34. **ਬੀੜ ਭਾਈ ਪੈਧਾ ਵਾਲੀ**—1705 ਪੱਤਰਿਆਂ ਦਾ ਇਹ ਵਿਸ਼ਾਲ ਗ੍ਰੰਥ ਰਾਵਲਪਿੰਡੀ ਭਾਈ ਪੈਧਾ ਦੀ ਧਰਮਸਾਲਾ ਵਿਚ ਸੀ ਤੇ ਹੁਣ ਇਹ ਦਿੱਲੀ ਪਹਾੜ ਗੰਜ ਆਰਾਕਸ਼ਾਂ ਰੋਡ, ਮਕਾਨ ਨੰ. 15/8645 ਭਾਈ ਵਿਸਾਖਾ ਸਿੰਘ ਪਾਸ ਹੈ। ਸ. ਜੀ.ਬੀ. ਸਿੰਘ ਜੀ ਦੇ ਕਥਨ ਅਨੁਸਾਰ, 'ਇਹ ਗ੍ਰੰਥਿ ਫ਼ਕੀਰਾਂ ਦੇ ਕਚਕੌਲ ਵਾਂਗ ਹੈ ਜਿਸ ਵਿਚ ਸਤਨਾਜਾ ਰਲਿਆ ਮਿਲਿਆ ਹੁੰਦਾ ਹੈ।' ਇਸ ਵਿਚ ਕਾਗ਼ਜ਼ ਵੀ ਕਈ ਤਰ੍ਹਾਂ ਦੇ ਲੱਗੇ ਹੋਏ ਹਨ। 'ਆਦਿ ਗ੍ਰੰਥਿ' ਦੀ ਬਾਣੀ ਤੋਂ ਇਲਾਵਾ ਕਈ ਹੋਰ ਛੋਟੇ ਵੱਡੇ ਗ੍ਰੰਥਿ ਸ਼ਾਮਿਲ ਹਨ। ਜਿਵੇਂ ਕਿ ਗੁਰੂ ਕੀਆਂ 383 ਸਾਖੀਆਂ, ਸਤਿਗੁਰੂ ਜੀ ਕੀ ਉਸਤਤੀ, ਆਤਮ ਪ੍ਰਬੋਧਨ, ਜੁਗਾਵਲੀ ਆਦਿ। ਪੁਰਾਤਨ ਲਿਖਤ ਵਿਚ ਕੰਨੇ ਦੀ ਥਾਂ ੦ ਵਰਤੀ ਹੈ। ਛੇਵੇਂ, ਸੱਤਵੇਂ ਗੁਰਾਂ ਦੇ ਨੀਸਾਣ ਹਨ, ਦੋ ਪੱਤਰੇ ਦਸਮੇਸ਼ ਗੁਰੂ ਲਿਖਿਤ ਦੱਸੇ ਜਾਂਦੇ ਹਨ।

ਮਾਤਾ ਮਾਲਣ ਦੀ ਦੱਸ ਅਨੁਸਾਰ ਭਾਈ ਪੈਧਾ ਪਿੰਡ ਉਸਮਾਨ ਖੱਟੜ ਦੇ ਵਾਸੀ ਸਨ। ਆਪ ਦੇ ਦੋ ਲੜਕੇ—ਗੁਲਾਬ ਸਿੰਘ ਤੇ ਪੰਜਾਬ ਸਿੰਘ ਗੁਰੂ ਜੀ ਵੱਲੋਂ ਕਿਸੇ ਜੰਗ ਵਿਚ ਲੜ ਕੇ ਸ਼ਹੀਦੀ ਪਾ ਗਏ। ਸਤਿਗੁਰਾਂ ਇਹ ਬੀੜ ਭਾਈ ਪੈਧੇ ਨੂੰ ਬਖ਼ਸ਼ਿਸ਼ ਕੀਤੀ। ਭਾਈ ਬੂਟਾ ਸਿੰਘ ਹਕੀਮ, ਆਪ ਦੇ ਪੋਤਰੇ ਸਨ ਤੇ ਭਾਈ ਨਾਨੂ ਸਿੰਘ ਦੇ ਸਪੁੱਤਰ ਸਨ। ਇਨ੍ਹਾਂ ਤਿੰਨ ਸ਼ਾਦੀਆਂ ਕੀਤੀਆਂ, ਔਲਾਦ ਨਹੀਂ ਹੋਈ। ਤੀਸਰੀ ਸ਼ਾਦੀ ਮਾਈ ਮਾਲਣ ਨਾਲ ਹੋਈ ਜਿਸ ਦੇ ਇਕ ਲੜਕੀ ਹਰਿਭਜਨ ਕੌਰ ਹੋਈ, ਇਹ ਭਾਈ ਵਿਸਾਖਾ ਸਿੰਘ ਜੀ ਨੂੰ ਵਿਆਹੀ ਹੋਈ ਹੈ।

35. ਭਾਈ ਦੁਰਗਾ ਸਿੰਘ ਪਟਿਆਲਾ ਪਾਸ ਪੁਰਾਤਨ ਬੀੜ ਹੈ ਜਿਸ ਵਿਚ ਕੰਨੇ ਦੀ ਥਾਂ ਬਿੰਦੀ ਦਾ ਚਿੰਨ੍ਹ ੦ ਵਰਤਿਆ ਗਿਆ ਹੈ। ਪੱਤਰੇ 574। ਦਸਮੇਸ਼ ਜੀ ਦੇ ਸਿਖ ਭਾਈ ਧਰਮ ਸਿੰਘ ਢਢਿਆਲਾ ਸਨ, ਅੱਗੇ ਇਨ੍ਹਾਂ ਦੇ ਪੁੱਤਰ ਮਿਲਖੀ ਸਿੰਘ ਤੇ ਪੋਤਰੇ ਹਰਿਦਾਸ ਜੀ ਸਨ, ਭਾਈ ਦੁਰਗਾ ਸਿੰਘ ਇਨ੍ਹਾਂ ਦੀ ਬੰਸ ਵਿੱਚੋਂ ਸਨ। ਇਨ੍ਹਾਂ ਦੇ ਵੱਡੇ-ਵਡੇਰੇ ਲਿਖਾਰੀ ਜਾਂ ਰਾਗੀ ਹੋਏ ਹਨ।

36. 1755—'੧੭੫੫ ਮਿਤੀ ਪੋਹ ਸੁਦੀ ੧੩' ਸੰਮਤ ਵਾਲੀ ਬੀੜ ਤਖ਼ਤ ਪਟਨੇ ਸਾਹਿਬ ਹੈ, ਇਸ ਦੇ ਪੱਤਰੇ 648 ਹਨ।

37. 1755—ਭਾਈ ਜੰਗ ਸਿੰਘ ਸੰਘਾ ਭਾਈ ਕੀ ਡਰੋਲੀ (ਫ਼ੀਰੋਜ਼ਪੁਰ) ਪਾਸ ਭਾਈ ਨੰਦ ਚੰਦ ਸੰਘਾ ਵੱਲੋਂ ਅਨੰਦਪੁਰ ਤੋਂ ਲਿਆਂਦੀ ਬੀੜ ਹੈ। 'ਸੰਬਤੁ ੧੭੫੫ ਵਰਖੇ ਮਿਤੀ ਭਾਦਉ ਸੁਦੀ ੫ ਸੋਮਵਾਰ ਲਿਖਿ ਪਹੁਤੇ।' ਸਲੋਕ ਵਾਰਾਂ ਤੇ ਵਧੀਕ ਵਿਚ ਇਕ ਤੁਕ ਐਸੀ ਹੈ ਜੋ ਹੋਰਾਂ ਬੀੜਾਂ ਵਿਚ ਸ਼ਾਇਦ ਲਿਖਣੋਂ ਰਹਿ ਗਈ ਹੈ:

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥
ਨਾਨਕ ਨਦਰਿ ਪਛਾਣੀਐ, ਗੁਰ ਕੇ ਸਬਦਿ ਵਿਚਾਰੁ ॥ *(ਪੱਤਰਾ 670)*

38. 1762—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਨੰ. 13/27।
'ਸੰਮਤ ੧੭੬੨ ਗਿਰੰਥ ਲਿਖਿਆ।' ਪੱਤਰੇ 743।
ਭੱਟਾਂ ਦੇ ਸਵੈਯਾਂ 'ਤੇ ਸਮਾਪਤੀ ਹੈ।

39. 1763—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਨੰ. 14/5429।
'ਸੰਮਤ ੧੭੬੩ ਵਰਖੇ ਮਾਹ ਵੈਸਾਖ ਵਦੀ ੧ ਕੋ ਦਿਨਿ ਗਿਰੰਥ ਲਿਖਿਆ।' *(ਪੱਤਰੇ 638)*

40. 1789—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਨੰ. 17/34।

'ਸੰਮਤ ੧੭੮੫ ਅਸੂ ਸੁਦੀ ੮ ਸੋਮਵਾਰ ਸ੍ਰੀ ਗਿਰੰਥ ਲਿਖਣਾ ਸੁਰੂ ਕੀਤਾ, ਸੰਮਤ ੧੭੮੯ ਮਿਤੀ ਸਾਵਣ ਵਦੀ ੨ ਬੁਧਵਾਰ ਸੰਗਰਾਂਦ ਹਾੜ ਕੇ ਦਿਨ ਤ੍ਰੀਹ ਗੁਦਰੇ ਸ੍ਰੀ ਗਿਰੰਥ ਜੀ ਰਾਵੀ ਕੇ ਕਿਨਾਰੇ ਅਉਲੀਆਪੁਰ ਗਾਂਉ ਵਿਚਿ ਭੋਗ ਪਇਆ। ਲਿਖੰਤ ਤੀਰਥ ਦਾਸ ਸੋਢੀ, ਪੁਤ੍ਰ ਚੰਦ੍ਰਭਾਨ ਸੋਢੀ ਕਾ, ਵਤਨ ਲਹਉਰ।' ਲਿਖਾਈ ਅਤਿ ਸੁੰਦਰ ਹੈ।

41. 1790—ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ 19/36, ਪੱਤਰੇ 561।

'ਸੰਮਤ ੧੭੯੦ ਵਰਖੇ ਮਾਹੋ ਕਤਿਕ ਇਕਾਦਸੀ ਸੁਦੀ ਮੰਗਲਵਾਰੁ ਜੋਗ ਗਿਰੰਥ ਲਿਖਿਆ। ਨੀਸਾਣ ਗੁਰੂ ਜੀ ਕੇ ਦਸਤਖਤ ਮਹਲਾ ੫ ਸੰਮਤ ਸਤਰਹ ਸੈ ਨਬੈ ਗਿਰੰਥ ਸੁਰੂ ਕੀਤਾ, ਸੰਮਤੁ ਸਤ੍ਰਹ ਸੈ ਤ੍ਰਾਨਵੈ ਭੋਗ ਪਾਇਆ।'

ਲਿਖੰਤ ਕੇਹਰ ਰਵਦਾਸੀਏ। ਲਿਖਤ ਪੜਤ ਸੁਣਤ ਜਸੁ ਗੋਬਿੰਦ ਸੰਗਤ ਜੀ ਕਾ ਸਦਕਾ।[1]

**42. 1762**—ਡਾ. ਤ੍ਰਿਲੋਚਨ ਸਿੰਘ, ਮਾਡਲ ਟਾਊਨ ਲੁਧਿਆਣਾ ਪਾਸ ਇਕ ਬੀੜ ਹੈ ਜਿਸ ਦੇ 32 ਪਤਿ ਉੱਤੇ ਦਰਜ ਹੈ।

'ਸੰਮਤੁ ੧੭੬੨ ਅਸਾੜ ਸੁਦੀ ਦੂਜ ਗਿਰੰਥੁ ਲਿਖਿਆ।'

ਭੱਟ ਬਾਣੀ 'ਤੇ ਸਮਾਪਤੀ। ਇਸ ਬੀੜ ਵਿਚ ਕੋਈ ਵਾਧੂ ਰਚਨਾ ਨਹੀਂ, ਰਾਗਮਾਲਾ ਵੀ ਨਹੀਂ।

**43. 1764**—ਡਾਕਟਰ ਸਾਹਿਬ ਪਾਸ ਹੀ ਇਕ ਹੋਰ 'ਆਦਿ ਗ੍ਰੰਥ' ਹੈ ਜਿਸ ਦੇ 39 ਪਤਿ 'ਤੇ 'ਸੰਬਤ ੧੭੬੪ ਮਿਤੀ ਜੇਠ ਏਕਮੀ,' ਲਿਖਿਆ ਹੈ। ਪਤਿ 40 'ਤੇ ਦਸਮ ਗੁਰਾਂ ਦਾ ਨੀਸਾਣ ਹੈ, ਇਹ ਆਪ ਨੂੰ ਮਿਰਜ਼ਾਪੁਰ (ਯੂ.ਪੀ.) ਵਿੱਚੋਂ ਮਿਲਿਆ ਸੀ।

**44.** ਬਨਾਰਸ ਬੜੀ ਸੰਗਤ ਗੁਰਦੁਆਰੇ ਇਕ ਬੀੜ ਹੈ ਜਿਸ 'ਤੇ 'ਸੰਮਤ ੧੭੬੪ ਮਿਤੀ ਅਸਾਢ ਵਦੀ ੭' ਅੰਕਿਤ ਹੈ। ਇਸ ਬੀੜ ਨਾਲ ਨੌਵੇਂ ਗੁਰੂ ਦੇ ਅਸਲੀ ਹੁਕਮਨਾਮੇ ਚਸਪਾਂ ਕੀਤੇ ਹੋਏ ਹਨ। ਇਥੇ ਹੋਰ ਵੀ ਕਈ ਬੀੜਾਂ ਦੇਖਣ ਯੋਗ ਹਨ।

**45. 1766**—ਊਨੇ ਵਾਲੇ ਬੇਦੀ ਸਾਹਿਬਾਨ ਪਾਸ ਕਈ ਪੁਰਾਤਨ ਬੀੜਾਂ ਹਨ, ਇਕ ਸੰਮਤ ੧੭੬੬ ਮਿਤੀ ਮਾਘ ਵਦੀ ੧ ਦੀ ਲਿਖੀ ਹੋਈ ਹੈ। ਇਕ ਇਸ ਤੋਂ ਵੀ ਪੁਰਾਣੀ ਹੈ ਜਿਸ ਦੀ ਸਮਾਪਤੀ ਭੱਟਾਂ ਦੇ ਸਵੈਯਾਂ 'ਤੇ ਹੈ ਤੇ ਅਖ਼ੀਰ ਨੌਵੇਂ ਸਤਿਗੁਰਾਂ ਦੀ ਬਾਣੀ ਇੱਕੇ ਥਾਂ ਇਕੱਠੀ ਦਰਜ ਹੈ।

**46. 1774**—ਬਾਲ ਲੀਲ੍ਹਾ ਮੈਣੀ ਸੰਗਤ ਪਟਨਾ ਸਾਹਿਬ ਬੀੜ ਪਈ ਹੈ, '੧੭੭੪ ਮਿਤੀ ਫਗਨ ਸੁਦੀ ੧' ਦੀ ਲਿਖੀ, ਪੱਤਰੇ 788 ਹਨ। 41 ਪਤਿ 'ਤੇ ਨੀਸਾਣ ਦਸਮੇਸ਼ ਗੁਰੂ ਜੀ ਦਾ ਲਾਇਆ ਹੋਇਆ ਹੈ।

**47. 1780**—ਅਖਨੂਰ (ਜੰਮੂ) ਦੀ ਪੰਚਾਇਤੀ ਧਰਮਸਾਲਾ ਵਿਚ ਬੀੜ ਪਈ ਹੈ। 'ਸੰਮਤ ੧੭੮੦ ਮਿਤਿ ਵੈਸਾਖਉ ਦਿਨ ਪੰਦਰਹ ਗੁਦਰੇ ਗਰੰਥ ਜੀ ਪੂਰਣ ਲਿਖਿਆ।' ਪੱਤਰੇ 684। *(ਜੀ.ਬੀ. ਸਿੰਘ)*

**48. 1785**—੧੭੮੫ ਮਿਤੀ ਅਸੂ ਵਦੀ ੧੦ ਨੂੰ ਲਿਖੀ ਬੀੜ ਗੁਰਦੁਆਰਾ ਗਾਇ ਘਾਟ ਗੁਲਜ਼ਾਰ ਬਾਗ ਪਟਨੇ ਸਾਹਿਬ ਪਈ ਹੈ। ਨੌਵੇਂ ਪਾਤਸ਼ਾਹ ਦਾ ਨੀਸਾਣ ਅੰਕਿਤ ਹੈ।

**49. 1787**—ਸੰਮਤ ੧੭੮੭ ਚੇਤ੍ਰ ਸੁਦੀ ੩ ਦੀ ਲਿਖੀ ਬੀੜ ਅਸਾਂ ਜਥੇਦਾਰ ਪੂਰਨ ਸਿੰਘ ਬਿਰਕਤ ਬਗ਼ੀਚੀ ਨਿਹੰਗਾਂ ਪਟਿਆਲਾ ਪਾਸ ਦੇਖੀ ਸੀ। ਪੱਤਰੇ 823। ਇਹ ਹੁਣ ਗੁਰਦੁਆਰਾ ਬਾਬਾ ਬੰਦਾ ਬਹਾਦਰ ਲੋਹਗੜ੍ਹ ਸਾਹਿਬ ਹੈ।

**50. 1788**—ਬੁਰਹਾਨਪੁਰ—ਸੰਮਤ ਤੋਂ ਬਿਨਾ ਇਕ ਪੁਰਾਤਨ ਬੀੜ ਹੈ ਜੋ ਦਸਮੇਸ਼ ਜੀ ਦੇ ਸਮੇਂ ਲਿਖੀ ਸਿੱਧ ਹੁੰਦੀ ਹੈ ਕਿਉਂਕਿ ਨੌਵੇਂ ਪਾਤਸ਼ਾਹ ਤਕ ਚਲਿਤ੍ਰ ਜੋਤੀ ਜੋਤਿ ਸਮਾਵਣ ਦੇ ਉਸੇ ਕਲਮ ਦੇ ਹਨ। ਪਿੱਛੋਂ ਅਜੀਤ ਸਿੰਘ ਦੇ ਦੇਹਾਂਤ ਦਾ ਸੰਮਤ ੧੭੮੦

1. ਜੂਨ 1984 ਦੇ ਫ਼ੌਜੀ ਧਾਵੇ ਕਾਰਨ ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਾਲੀਆਂ ਬੀੜਾਂ ਨਸ਼ਟ ਹੋ ਚੁੱਕੀਆਂ ਹਨ।

ਮਾਘ ਸੁਦੀ ੫ ਤੇ ਹਠੀ ਸਿੰਘ ਦਾ ਮਰਨ-ਸਾਲ ੧੮੩੯ ਅਗਹਨ ਸੁਦੀ ੧੦ ਬੁਧਵਾਰ ਦਿੱਤਾ ਹੈ, ਇਹ ਦੂਜੀ ਕਲਮ ਤੋਂ ਹਨ।

ਇਕ ਹੋਰ ਬੀੜ 744 ਪੱਤਰੇ ਦੀ ਪੁਰਾਣੀ ਹੈ। ਤੀਜੀ ਬੀੜ 'ਤੇ ਇਹ ਨੋਟ ਹੈ, 'ਸੰਮਤ ੧੭੮੮ ਮਿਤੀ ਸਾਵਨ ਸੁਦੀ ੨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਿਆ, ਜਪੁ ਗੁਰੂ ਰਾਮਦਾਸ ਜੀ ਦੇ ਦਸਖਕਾਂ ਕਾ ਨਕਲ।'

ਇਥੇ ਹੋਰ ਵੀ ਕਈ ਕੀਮਤੀ ਗ੍ਰੰਥ ਹਨ। *(ਜੀ.ਬੀ. ਸਿੰਘ)*

**51. 1793**—ਗੁਰਦੁਆਰਾ ਲੱਛਮੀਪੁਰ (ਬਿਹਾਰ) ਵਿਚ ਇਕ ਬਹੁਤ ਸੁੰਦਰ ਬੀੜ ਮੌਜੂਦ ਹੈ। 'ਸੰਮਤ ੧੭੯੩ ਕੌ ਗਿਰੰਥ ਜੀ ਕਾ ਭੋਗ ਪਇਆ, ਸ੍ਰੀ ਗੁਰੂ ਜੀ ਕੇ ਪ੍ਰਸਾਦਿ ਮਿਤੀ ਵੈਸਾਖ ਸੁਦੀ ੫ ਗੁਰਵਾਰ।'

ਇਸ ਦੀ ਸੂਚਨਾ ਭਾਈ ਰਣਧੀਰ ਸਿੰਘ ਜੀ ਨੇ ਮੈਨੂੰ ਦਿੱਤੀ ਸੀ, ਮੈਂ ਇਹ ਬੀੜ ਆਪ ਨਹੀਂ ਦੇਖੀ।

**52. 1794 ਬਿ.**—ਬਾਲ ਲੀਲ੍ਹਾ ਮੈਣੀ ਸੰਗਤ ਪਟਨਾ ਸਾਹਿਬ ਇਕ ਬੀੜ ਪਈ ਹੈ, ਜਿਸ ਤੇ 'ਸੰਬਤ ੧੭੯੪ ਅਸੂ ਸੁਦੀ ੫ ਗਿਰੰਥ ਜੀ ਪੂਰਨ ਹੋਏ, ਭੁਲ ਬਖਸਣੀ,' ਲਿਖਿਆ ਹੈ। ਪੱਤਰੇ 1022 ਹਨ।

**53. 1795**—ਇਹ ਬੀੜ ਗੁਰਦੁਆਰਾ ਭਾਈ ਮਨਸਾ ਸਿੰਘ ਕਾਬਲ ਵਿਚ ਪਈ ਹੈ ਜੋ ਕਿ ੧੭੯੫ ਸਾਵਣੋ ਦਿਨ ੨ ਦੀ ਲਿਖੀ ਹੋਈ ਹੈ। ਕੁਲ ਪੱਤਰੇ 619।

*(ਅਫ਼ਗਾਨਿਸਤਾਨ ਦਾ ਸਫ਼ਰ, ਡਾ. ਗੰਡਾ ਸਿੰਘ, ਪੰਨਾ 65)*

## ਹਜ਼ੂਰ ਸਾਹਿਬ

54. ਸਚਖੰਡ ਹਜ਼ੂਰ ਸਾਹਿਬ ਨਾਂਦੇੜ ਉਤਲੀ ਛੱਤ ਬਾਲਾਖ਼ਾਨੇ 'ਤੇ ਇਕ ਪੁਰਾਤਨ ਬੀੜ ਹੈ ਜਿਸਦੇ 805 ਪੱਤਰੇ ਹਨ। ਅੰਤ ਵਿਚ ਕੋਈ ਵਾਧੂ ਬਾਣੀ ਨਹੀਂ, ਨਾ ਰਤਨਮਾਲਾ, ਨਾ ਰਾਗਮਾਲਾ। ਸਲੋਕ ਵਾਰਾਂ ਤੇ ਵਧੀਕ ਪਿੱਛੋਂ ਭੱਟਾਂ ਦੇ ਸਵੈਯੇ ਹਨ। ਫਿਰ ਸਲੋਕ ਕਬੀਰ ਤੇ ਸਲੋਕ ਫ਼ਰੀਦ ਦਰਜ ਹਨ।

'ਹਿਆਉ ਨ ਠਾਹੇ ਕਹੀ ਦਾ' 'ਤੇ ਸਮਾਪਤੀ ਹੈ।

ਨੌਵੇਂ ਪਾਤਸ਼ਾਹ ਦੀ ਬਾਣੀ ਵੀ ਇਸ ਵਿਚ ਦਰਜ ਨਹੀਂ।

55. ਤਖ਼ਤ ਸਚਖੰਡ ਨਾਂਦੇੜ ਦੇ ਅੰਦਰ ਇਕ ਹੋਰ ਬੀੜ ਹੈ ਜਿਸਦੇ 607 ਪੱਤਰੇ ਹਨ। ਇਸ 'ਤੇ ਮੋਹਰ ਹੈ 'ਅਕਾਲ ਸਹਾਇ ਅਕਾਲ ਬੁੰਗਾ ਜੀ, ੧੮੩੦।' ਇਹ ਬੀੜ ਅਕਾਲ ਤਖ਼ਤ ਅੰਮ੍ਰਿਤਸਰ ਤੋਂ ਗਈ ਲੱਗਦੀ ਹੈ। ਇਸਦੇ ਅੰਤ ਬੰਨੋ ਦੀ ਬੀੜ ਵਾਂਙ ਵਾਧੂ ਬਾਣੀਆਂ ਕੋਈ ਨਹੀਂ।

56. ਸਚਖੰਡ ਹਰਿਮੰਦਰ (ਨਾਂਦੇੜ) ਦੇ ਨਾਲ ਹੀ ਇਕ 'ਨਾਨਕ ਸੰਗਤਿ ਬੁੰਗਾ' ਹੈ। ਇਥੇ 461 ਪੱਤਰਿਆਂ ਵਾਲੀ ਪੁਰਾਤਨ ਬੀੜ ਹੈ ਜੋ ਭਾਈ ਸ਼ੋਭਾ ਸਿੰਘ ਦੇ ਸਪੁੱਤਰ ਬਾਬੂ ਸਿੰਘ ਦੀ ਸੇਵਾ-ਸੰਭਾਲ ਵਿਚ ਹੈ, ਇਸ ਦੀ ਸਮਾਪਤੀ ਮੁੰਦਾਵਣੀ ਉੱਤੇ ਹੈ। 'ਚਲਿਤ੍ਰ ਜੋਤੀ ਜੋਤਿ ਸਮਾਣ ਕੇ' ਸਿਰਲੇਖ ਹੇਠ ਗੁਰੂ ਹਰਿਕ੍ਰਿਸ਼ਨ ਸਾਹਿਬ ਤਕ ਦੇਹਾਂਤ ਸੰਮਤ ਅੰਕਿਤ ਹਨ, ਅੱਗੇ ਨਹੀਂ।

ਜਾਂ ਫਿਰ ਧੀਰ ਮੱਲ, ਰਾਮ ਚੰਦ, ਭਾਵ ਸਿੰਘ ਤੇ ਨਿਰੰਜਨ ਰਾਇ ਦੇ ਦੇਹਾਂਤ ਸੰਮਤ

ਦਰਜ ਹਨ। ਇਸ ਵਿਚ ਨੌਵੇਂ ਸਤਿਗੁਰਾਂ ਦੀ ਬਾਣੀ ਕਿਸੇ ਹੋਰ ਹੱਥੋਂ ਲਿਖੀ ਗਈ ਹੈ।

57. ਹਜ਼ੂਰ ਸਾਹਿਬ ਦੇ ਤੋਸ਼ੇਖ਼ਾਨੇ ਵਿਚ ਇਕ ਬੀੜ 1830 ਬਿ. ਲਿਖਤ ਹੈ। ਇਸਦੇ ਪੱਤਰੇ 884 ਹਨ।

58. ਇਕ ਹੋਰ ਬੀੜ 1834 ਚੇਤ ਸੁਦੀ 9 ਦੀ ਲਿਖਤ ਹੈ, ਪੱਤਰੇ 604। 1834 ਬਿ. ਦੀ ਹੋਰ ਬੀੜ ਹੈ ਜਿਸਦੇ 465 ਪੱਤਰੇ ਹਨ।

59. ਹਜ਼ੂਰ ਸਾਹਿਬ ਹੀ ਨਿਹੰਗ ਸਿੰਘਾਂ ਦੀ ਛਾਉਣੀ ਵਿਚ ਇਕ ਪੁਰਾਤਨ ਬੀੜ ਹੈ ਜਿਸਦੇ 625 ਪੱਤਰੇ ਹਨ। ਅੰਤ 'ਚਲਿਤ੍ਰ ਜੋਤੀ ਜੋਤਿ ਸਮਾਵਣ ਕੇ' ਨੌਵੇਂ ਸਤਿਗੁਰੂ ਤਕ ਅੰਕਿਤ ਹਨ। ਇਥੇ ਬੇਸੰਮਤ ਬੀੜਾਂ ਵੀ ਕਈ ਹਨ।

60. ਕਰਨਾਟਕ ਸਟੇਟ ਵਿਚ ਨਾਨਕ ਝੀਰਾ ਬਿਦਰ ਗੁਰਦੁਆਰਾ ਹੈ। ਇਥੋਂ 5-7 ਮੀਲ 'ਤੇ ਪਿੰਡ ਜਨਵਾੜਾ ਹੈ, ਜਿਥੇ ਕਿ ਕਿਸੇ ਸਮੇਂ ਮਾਈ ਭਾਗੋ ਰਹੀ ਸੀ। ਇਸੇ ਪਿੰਡ ਤੋਂ ਇਕ ਬੀੜ ਲਿਆ ਕੇ ਨਾਨਕ ਝੀਰੇ ਰੱਖੀ ਗਈ ਹੈ, ਇਸਦੇ ਕੁਲ ਪੱਤਰੇ 733 ਹਨ। ਇਕ ਜਪੁਜੀ ਦਾ ਗੁਟਕਾ ਵੀ ਹੈ ਜੋ ਸ਼ਾਇਦ ਮਾਈ ਭਾਗੋ ਦੀ ਵਰਤੋਂ ਦਾ ਸੀ।

## ਲੰਡਨ

ਇੰਡੀਆ ਆਫ਼ਿਸ ਲਾਇਬ੍ਰੇਰੀ ਲੰਡਨ ਵਿਚ ਸੱਤ ਹੱਥ-ਲਿਖਤ ਬੀੜਾਂ ਹਨ ਜਿਨ੍ਹਾਂ ਵਿੱਚੋਂ ਕੁਝ ਵਰਨਣ ਯੋਗ ਹਨ:

61. ਇਕ 'ਆਦਿ ਗ੍ਰੰਥ' ਦੀ ਬੀੜ 1784 ਬਿ. ਚੇਤ ਵਦੀ ਦੂਜ ਦੀ ਲਿਖੀ ਹੋਈ ਹੈ, ਇਸਦੇ ਪੱਤਰੇ 697 ਹਨ।

62. ਇਕ ਹੋਰ ਬੀੜ ਚੇਤ ਵਦੀ ਇਕ 1795 ਬਿ. ਦੀ ਲਿਖਤ ਹੈ, ਪੱਤਰੇ 591 ਹਨ।

63. ਇਸ ਤੋਂ ਇਲਾਵਾ 1814 ਬਿ. ਮਾਘ ਵਦੀ ਏਕਮ ਦੀ ਲਿਖੀ 709 ਪੱਤਰੇ ਵਾਲੀ ਬੀੜ ਹੈ ਜੋ ਕਿ 1752 ਬਿ. ਦੀ ਲਿਖੀ ਬੀੜ ਦਾ ਉਤਾਰਾ ਹੈ।

64. 15 ਵਿਸਾਖ 1905 ਦੀ ਲਿਖੀ ਸੁੰਦਰ ਬੀੜ, ਪੱਤਰੇ 703। ਇਹ ਪੰਜਾਬ ਸਰਕਾਰ ਵੱਲੋਂ ਪੈਰਸ ਵਿਚ ਹੋਈ ਇੰਪੀਰੀਅਲ ਨੁਮਾਇਸ਼ ਲਈ 1855 ਈਸਵੀ ਵਿਚ ਘੱਲੀ ਗਈ ਸੀ। ਪੱਤਰਿਆਂ ਦੇ ਸੁਨਹਿਰੀ ਹਾਸ਼ਿਆਂ ਉੱਤੇ ਕੀਤੀ ਚਿਤ੍ਰਕਾਰੀ ਦੇਖਣ ਯੋਗ ਹੈ।

65. ਇਕ ਇਸੇ ਤਰ੍ਹਾਂ ਸੁੰਦਰ ਲਿਖਾਈ ਵਾਲੀ ਸਜੀ ਸ਼ਿੰਗਾਰੀ ਬੀੜ ਸੋਢੀ ਸਾਧੂ ਸਿੰਘ ਕਰਤਾਰਪੁਰ ਵਾਲਿਆਂ ਵਲੋਂ ਮਲਕਾ ਵਿਕਟੋਰੀਆ ਹਿੱਤ 1859 ਈ. ਵਿਚ ਭੇਜੀ ਗਈ ਸੀ।

ਯਾਦ ਰਹੇ ਕਿ ਇਸੇ ਤਰ੍ਹਾਂ ਦਸਮ ਗ੍ਰੰਥ ਦੀ ਬੀੜ ਵੀ ਪੈਰਸ ਦੀ ਨੁਮਾਇਸ਼ ਲਈ ਭੇਜੀ ਗਈ ਸੀ ਤੇ ਇਕ ਦਸਮ ਗ੍ਰੰਥ ਦੀ ਬੀੜ ਸੋਢੀ ਸਾਧੂ ਜੀ ਨੇ ਮਲਕਾ ਲਈ ਘੱਲੀ ਸੀ। ਇਹ ਵੀ ਦੋਵੇਂ ਨੁਸਖ਼ੇ ਲਾਇਬ੍ਰੇਰੀ ਵਿਚ ਸੁਰੱਖਿਅਤ ਹਨ। ਤੀਸਰਾ, ਦਸਮ ਗ੍ਰੰਥ ਦੇਵਨਾਗਰੀ ਅੱਖਰਾਂ ਵਿਚ ਹੈ ਜੋ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੇ ਪੰਡਿਤ ਰਾਧਾ ਕ੍ਰਿਸ਼ਨ ਨੇ ਲਿਖ ਕੇ ਨੁਮਾਇਸ਼ ਕਮੇਟੀ ਦੇ ਨਾਂ ਭੇਟ ਕੀਤਾ ਸੀ।

66. ਬੁਰਜ ਬਾਬਾ ਆਲਾ ਸਿੰਘ ਪਟਿਆਲਾ ਵਿਚ ਇਕ ਬੀੜ (861 ਪੱਤਰੇ) ਹੈ ਜੋ 1885 ਬਿ. ਵਿਚ ਰਾਜਾ ਖੜਗ ਚੰਦ ਬਿਲਾਸਪੁਰੀਏ ਨੇ ਮਹਾਰਾਜਾ ਨਰਿੰਦਰ ਸਿੰਘ

ਨੂੰ ਲਿਆ ਕੇ ਦਿੱਤੀ। ਇਹ ਇਸ ਦੇ ਬਜ਼ੁਰਗਾਂ ਸ਼ਾਇਦ ਅਨੰਦਪੁਰ ਦੀ ਲੁੱਟ ਸਮੇਂ ਉਥੋਂ ਲਿਆਂਦੀ ਸੀ।[1]

67. ਬਾਬਾ ਅਜਾਪਾਲ ਸਿੰਘ ਦੇ ਡੇਰੇ ਨਾਭੇ ਇਕ ਬੀੜ ਹੈ। ਇਸ ਵਿਚ ਮਹਲਾ ਦੀ ਥਾਂ ਪਾਤਸਾਹੀ ਲਿਖਿਆ ਹੈ, ਭੋਗ ਮੁੰਦਾਵਣੀ 'ਤੇ ਹੈ। ਪੱਤਰੇ 741 ਹਨ।

68. ਮੇਰੇ ਪਾਸ ੧੮੧੧ ਅਹਾੜ ਵਦੀ ਇਕਾਦਸੀ ਦੀ ਲਿਖਤ ਬੀੜ ਹੈ ਜਿਸਦੇ 495 ਪੱਤਰੇ ਹਨ।

69. ਇਕ ਹੋਰ, ੧੮੧੭ ਚੇਤ ਵਦੀ ਦੁਈਯ ਦੀ ਲਿਖੀ ਬੀੜ ਹੈ ਜਿਸਦੇ 1075 ਪੱਤਰੇ ਹਨ। ਇਹ ਸਫਰੀ ਬੀੜ ਖ਼ੁਸ਼ਖ਼ਤ ਲਿਖਾਈ ਵਾਲੀ ਹੈ। ਇਸ ਵਿਚ 'ਮ: ੧੦ ਬਲੁ ਹੂਓ ਬੰਧਨ ਛੂਟੇ' ਪਾਠ ਹੈ।

70. ਸਾਧੂ ਆਸ਼ਰਮ ਹੁਸ਼ਿਆਰਪੁਰ ਦੀ ਲਾਇਬ੍ਰੇਰੀ ਵਿਚ ਇਕ ਛੋਟੇ ਆਕਾਰ ਦੀ ਬੀੜ (ਨੰ: 6145) ਹੈ ਜਿਸਦੀ ਸਮਾਪਤੀ ਮੁੰਦਾਵਣੀ 'ਤੇ ਹੈ, ਅੱਗੇ ਵਾਧੂ ਰਚਨਾ ਕੋਈ ਨਹੀਂ।

ਹੋਰ ਕਿਤਨੀਆਂ ਹੀ ਬੀੜਾਂ ਹਨ ਜੋ ਉਦਾਸੀ, ਨਿਰਮਲੇ ਤੇ ਸੇਵਾ ਪੰਥੀ ਸਾਧੂਆਂ ਦੇ ਡੇਰਿਆਂ ਤੇ ਨਿਹੰਗ ਸਿੰਘਾਂ ਪਾਸ ਪਈਆਂ ਹਨ। ਕਈ ਰਿਆਸਤਾਂ ਦੇ ਗ੍ਰੰਥੀਆਂ ਲਿਖਾਰੀਆਂ ਦੇ ਘਰੀਂ ਪਟਿਆਲੇ, ਨਾਭੇ, ਸੰਗਰੂਰ ਤੇ ਫ਼ਰੀਦਕੋਟ ਹਨ। ਇਸੇ ਤਰ੍ਹਾਂ ਇਤਿਹਾਸਕ ਗੁਰ ਅਸਥਾਨਾਂ ਵਿਚ ਵੀ ਅਨੇਕਾਂ ਬੀੜਾਂ ਪ੍ਰਾਪਤ ਹਨ ਜਿਨ੍ਹਾਂ ਦੀ ਪੂਰੀ ਖੋਜ ਪੜਤਾਲ ਨਹੀਂ ਹੋਈ। ਇਹ ਕਿਸੇ ਸੰਸਥਾ ਦਾ ਕੰਮ ਹੈ ਕਿ ਇਹ ਸਭ ਪੁਰਾਤਨ ਬੀੜਾਂ ਇਕੱਤਰ ਕਰ ਕੇ ਉਨ੍ਹਾਂ ਦਾ ਸਵਿਸਤਾਰ ਸੂਚੀ ਪੱਤਰ ਬਣਾਇਆ ਜਾਵੇ ਤੇ ਪਾਠ ਦੀ ਸੁਧਾਈ ਲਈ ਇਨ੍ਹਾਂ ਤੋਂ ਯੋਗ ਸਹਾਇਤਾ ਲਈ ਜਾਵੇ। ਇਸ ਵੇਲੇ ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਚ ਬੀੜਾਂ ਦਾ ਬਹੁਮੁੱਲਾ ਸੰਗ੍ਰਹਿ ਸਭ ਤੋਂ ਵੱਧ ਹੈ।

ਉੱਨੀਵੀਂ ਸਦੀ ਵਿਚ ਲਿਖੇ ਗਏ ਸਿਖ ਇਤਿਹਾਸ ਵਿਚ ਇਕ ਆਮ ਰਵਾਇਤ ਆਈ ਹੈ ਕਿ ਜਦੋਂ ਗੁਰੂ ਦਸਮੇਸ਼ ਸਾਬੋ ਕੀ ਤਲਵੰਡੀ ਪਹੁੰਚੇ ਤਾਂ ਉਨ੍ਹਾਂ ਧੀਰਮੱਲਕਿਆਂ ਤੋਂ ਬੀੜ ਦੀ ਮੰਗ ਕੀਤੀ ਤੇ ਉਨ੍ਹਾਂ ਜਵਾਬ ਦੇ ਦਿੱਤਾ। ਇਸ ਹਾਲਤ ਵਿਚ ਸਤਿਗੁਰਾਂ ਆਪ ਉਚਾਰਣ ਕਰ ਕੇ ਇਕ ਬੀੜ ਲਿਖਵਾਈ ਜੋ ਦਮਦਮੀ ਬੀੜ ਕਹੀ ਜਾਂਦੀ ਹੈ ਲੇਕਿਨ ਇਹ ਘਟਨਾ ਖੋਜ ਕੀਤਿਆਂ ਸਹੀ ਸਿਧ ਨਹੀਂ ਹੁੰਦੀ। ਪਹਿਲੀ ਗੱਲ ਤਾਂ ਇਹ ਕਿ ਗੁਰੂ ਦਸਮੇਸ਼ ਜੀ ਦੇ ਸਮੇਂ ਬੀੜਾਂ ਦੀ ਘਾਟ ਨਹੀਂ ਸੀ, ਦਰਜਨਾਂ ਬੀੜਾਂ ਲਿਖੀਆਂ ਜਾ ਚੁੱਕੀਆਂ ਸਨ ਤੇ ਥਾਂ ਥਾਂ ਸਿਖ ਸੰਗਤਾਂ ਪਾਸ ਮੌਜੂਦ ਸਨ। ਦੂਸਰੇ, ਦਮਦਮੇ ਬੀੜਾਂ ਲਿਖਣ ਦੀ ਜੋ ਰਵਾਇਤ ਹੈ ਇਸ ਦਾ ਸੰਬੰਧ ਸ੍ਰੀ ਅਨੰਦਪੁਰ ਸਾਹਿਬ ਵਾਲੇ ਦਮਦਮੇ ਨਾਲ ਹੈ ਜਿਥੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ 1734 ਬਿ. ਵਿਚ ਭਾਈ ਮਨੀ ਸਿੰਘ ਪਾਸੋਂ ਬੀੜਾਂ ਲਿਖਾਉਣ ਦਾ ਕੰਮ ਸ਼ੁਰੂ ਕਰਾਇਆ ਸੀ। ਇਸ ਦਮਦਮੇ ਸੰਬੰਧੀ ਇਤਿਹਾਸ ਵਿਚ ਉਲੇਖ ਹੈ ਕਿ 1733 ਬਿ. ਵਿਚ ਇਸੇ ਅਸਥਾਨ 'ਤੇ ਸਤਿਗੁਰਾਂ ਗੁਰਿਆਈ ਦੀ ਵਾਗ-ਡੋਰ ਸੰਭਾਲੀ :

ਸਤ੍ਹ ਸੈ ਸਿਵ ਨੈਨ ਭਨ, ਪੁਨ ਅਗਨੀ ਪ੍ਰਮਾਨ।
ਆਦਿ ਸਿੰਘਾਸਨ ਦਮਦਮਾ, ਰਾਜ ਧਰਾ ਗੁਰ ਜਾਨ।

*(ਗੁਰਬਿਲਾਸ ਕੁਇਰ ਸਿੰਘ, 1751 ਈ.)*

---

1. *ਗੁਰ ਤੀਰਥ ਸੰਗ੍ਰਹਿ*, ਪੰਡਿਤ ਤਾਰਾ ਸਿੰਘ ਨਰੋਤਮ।

ਸਤ੍ਰਾਂ ਸੈ ਤ੍ਰਯਤੀਸ ਮੈਂ, ਭਾਖਤਿ ਸੁਮਤਿ ਸੁਜਾਨ।
ਰਾਜ ਸਾਜ ਪ੍ਰਭੁ ਧਾਰਯੋ, ਇਹ ਪਰ ਅਧਿਕ ਪ੍ਰਮਾਨ।੨੨੦।
ਆਦਿ ਸਿੰਘਾਸਨ ਦਮਦਮਾ, ਜਾਨਤ ਸਕਲ ਦਹਾਨ।
ਜੋ ਇਹ ਕਾਰ ਸੁ ਪੂਜ ਹੈ, ਪੈ ਹੈ ਪਰਮ ਨਿਧਾਨ।੨੨੧।

*(ਗੁਰਬਿਲਾਸ ਸੁਖਾ ਸਿੰਘ, 1797 ਈ.)*

ਸੋ ਜ਼ਾਹਰ ਹੈ ਕਿ ਅਨੰਦਪੁਰ ਵਾਲੇ ਦਮਦਮੇ ਦੀ ਥਾਂ 'ਤੇ ਬੀੜਾਂ, ਪੋਥੀਆਂ ਤੇ ਗੁਟਕੇ ਆਦਿ ਲਿਖਣ ਦੀ ਸੇਵਾ ਚਿਰਕਾਲ ਹੁੰਦੀ ਰਹੀ। ਜਦੋਂ ਗੁਰੂ ਸਾਹਿਬ ਨੂੰ ਅਨੰਦਪੁਰ ਤਿਆਗਣਾ ਪਿਆ ਤਾਂ ਉਹ ਮਾਲਵੇ ਵਿਚ ਸਾਬੋ ਕੀ ਤਲਵੰਡੀ ਦਮਦਮਾ ਸਾਹਿਬ ਆ ਕੇ ਠਹਿਰੇ। ਇਹ ਸੰਕਟ ਦਾ ਸਮਾਂ ਸੀ ਤੇ ਸਤਿਗੁਰਾਂ ਦੇ ਫ਼ੌਜੀ ਰੁਝੇਵੇਂ ਇਤਨੇ ਸਨ ਕਿ ਉਹ ਕ੍ਰੋਧਵਾਨ ਮੁਗ਼ਲ ਫ਼ੌਜ ਨਾਲ ਟਾਕਰਾ ਲੈਣ ਲਈ ਸਦਾ ਤਿਆਰੀ ਕਰਦੇ ਰਹਿੰਦੇ ਸਨ। ਇਥੇ ਬੀੜ ਲਿਖਣ ਦੀ ਕਥਾ ਨਾ ਤਾਂ ਕਿਸੇ ਪੁਰਾਣੇ ਸਿਖ ਇਤਿਹਾਸ ਵਿਚ ਹੈ ਤੇ ਨਾ ਹੀ 'ਗੁਰੂ ਕੀਆਂ ਸਾਖੀਆਂ' ਜਾਂ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਵਿਚ।

ਇਤਿਹਾਸਕ ਤੌਰ 'ਤੇ ਇਹ ਠੀਕ ਹੈ ਕਿ ਸਤਿਗੁਰਾਂ ਤੋਂ ਬਾਦ ਇਹ ਦਮਦਮਾ ਸਾਹਿਬ, ਸਿੱਖਾਂ ਦਾ ਗੜ੍ਹ ਬਣ ਗਿਆ, ਦੁੱਖਾਂ ਭੀੜਾਂ ਸਮੇਂ ਪਨਾਹਗਾਹ ਸਿੱਧ ਹੋਇਆ ਤੇ ਇਸੇ ਕਰਕੇ ਇਸ ਏਕਾਂਤ ਵਿਚ ਬਹਿ ਕੇ ਪਿੱਛੋਂ ਗੁਣੀ ਗਿਆਨੀ ਤੇ ਲਿਖਾਰੀ ਬੀੜਾਂ, ਪੋਥੀਆਂ ਤੇ ਗੁਟਕੇ ਆਦਿ ਲਿਖਣ ਦੀ ਸੇਵਾ ਵੀ ਕਰਦੇ ਰਹੇ।

ਬਾਬਾ ਦੀਪ ਸਿੰਘ ਜੀ ਦਾ ਨਾਮ ਖ਼ਾਸ ਤੌਰ 'ਤੇ ਪ੍ਰਸਿੱਧ ਹੈ। ਕਿਹਾ ਜਾਂਦਾ ਹੈ ਕਿ ਉਨ੍ਹਾਂ ਬੀੜਾਂ ਲਿਖ ਕੇ ਤਖ਼ਤਾਂ ਉੱਤੇ ਭੇਜੀਆਂ।

ਜਿਸ ਤਰ੍ਹਾਂ ਅਸਾਂ ਪਹਿਲੇ ਕਿਹਾ ਸੀ ਕਿ ਇਨ੍ਹਾਂ ਪ੍ਰਾਚੀਨ ਬੀੜਾਂ ਦੀ ਉਪਯੋਗਤਾ ਬਾਣੀ ਦੀ ਸੁਧਾਈ ਲਈ ਕਰਨੀ ਯੋਗ ਹੈ ਕਿਉਂਕਿ ਛਾਪੇ ਵਿਚ ਬਹੁਤ ਸਾਰੀਆਂ ਉਕਾਈਆਂ ਆ ਰਹੀਆਂ ਹਨ, ਸਿਹਾਰੀ ਔਂਕੜ ਦੀਆਂ ਭੁੱਲਾਂ ਤਾਂ ਸੋਚ ਵਿਚਾਰ ਕੇ ਲੱਭਣ ਵਾਲੀਆਂ ਹਨ, ਉਂਜ ਜੋ ਲਫ਼ਜ਼ੀ ਅਦਲਾ-ਬਦਲੀਆਂ ਹੋਈਆਂ, ਉਹ ਵੀ ਸੋਧ ਦੀਆਂ ਮੁਥਾਜ ਹਨ। ਮਿਸਾਲ ਲਈ ਭੱਟ ਦਾ ਨਾਮ ਕਲਯ ਜਾਂ ਕਲਸਹਾਰ ਸੀ ਪਰ ਇਕ ਥਾਂ ਲਿਖਾਰੀ ਦੀ ਉਕਾਈ ਨਾਲ 'ਟਲ' ਬਣ ਗਿਆ ਹੈ, ਹੁਣ ਇਹ 'ਟਲ' ਹੀ ਚੱਲ ਰਿਹਾ ਹੈ, ਲੇਕਿਨ ਤਮਾਮ ਪ੍ਰਾਚੀਨ ਬੀੜਾਂ ਵਿਚ ਇਹ ਨਾਮ 'ਕਲਯ' ਕਰ ਕੇ ਹੀ ਆਉਂਦਾ ਹੈ। ਅਜੇਹੇ ਕੁਝ ਪਾਠਾਂ ਦੀ ਸੂਚੀ ਦਿੰਦੇ ਹਾਂ ਜਿਸ ਤੋਂ ਪਾਠਕ ਅਨੁਮਾਨ ਕਰ ਲੈਣਗੇ ਕਿ ਛਾਪੇ ਨਾਲੋਂ ਲਿਖਤੀ ਬੀੜਾਂ ਦਾ ਪਾਠ ਕਿਤਨਾ ਸ਼ੁੱਧ ਤੇ ਠੀਕ ਜਾਪਦਾ ਹੈ ਤੇ ਜੇ ਇਹ ਸੱਚ ਹੈ ਤਾਂ ਇਨ੍ਹਾਂ ਬੀੜਾਂ ਦੇ ਮਹੱਤਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

| ਪੰਨਾ | ਛਾਪੇ ਦਾ ਪਾਠ | ਲਿਖਤੀ ਬੀੜਾਂ ਦਾ ਪਾਠ |
|---|---|---|
| 21 | ਜਮੁ ਮਾਰਿ ਕਰੈ ਖੁਲਹਾਨੁ | ਜਮ ਮਾਰਿ ਕਰੇ ਖਲਹਾਨੁ |
| 24 | ਕੂੜੁ ਛੁਰਾ ਮੁਠਾ ਮੁਰਦਾਰੁ | ਕੂੜ ਛੁਰਾ ਕੁਠਾ ਮੁਰਦਾਰੁ |
| 51 | ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ | ਮਾਨ ਅਪਮਾਨ ਮਧੇ |
| 56 | ਆਵਣੁ ਵੰਞਣੁ ਡਾਖੜੋ | ਗਾਖੜੋ |
| 143 | ਮਨਮੁਖ ਲੂਣ ਹਾਰਾਮ | |
| | ਕਿਆ ਨ ਜਾਣਿਆ | ਕੀਆ ਨ ਜਾਣਿਆ |

| | | |
|---|---|---|
| 155 | ਕਰਿ ਪਟੰਬੁ ਗਲੀ ਮਨੁ ਲਾਵਸਿ | ਕਰਿ ਪਖੰਡ ਗਲੀਂ ਮਨ ਲਾਵਸਿ |
| 179 | ਤਖਤੁ ਸਭਾ ਮੰਡਨ ਦੋਲੀਚੇ | ਮੰਡਪ ਦੋਲੀਚੇ |
| 188 | ਤਾ ਕਉ ਕਛੁ ਨਾਹੀ ਸੰਸਾਰੀ | ਤਾਕਉ ਕਛੁ ਨਾਹੀ ਸਹਸਾ ਰੀ |
| 275 | ਤੈਸਾ ਮਾਨੁ ਤੈਸਾ ਅਭਿਮਾਨੁ | ਤੈਸਾ ਅਪਮਾਨੁ |
| 342 | ਅਬ ਜਗੁ ਜਾਨਿ ਜਉ ਮਨਾ ਰਹੈ | ਅਬ ਜਗੁ ਜਾਨਿ ਜਉ ਉਨਮਾਨ ਰਹੈ |
| 344 | ਸੁਰਖੀ ਪਾਂਚਉ ਰਾਖੈ ਸਬੈ | ਸੁਰਭੀ ਪਾਂਚਹੁ ਰਾਖੈ ਸਬੈ |
| 355 | ਪਾਹਰੂਅਰਾ ਛਬਿ ਚੋਰੁ ਨ ਲਾਗੈ | ਪਹਰੂ ਆਛਿਤ ਚੋਰ ਨ ਲਾਗੈ |
| 408 | ਕੋਊ ਬਿਖਮ ਗਾਰ ਤੋਰੈ | ਕੋਊ ਬਿਖਮ ਗਾਂਠ ਤੋਰੈ[1] |
| 481 | ਤਲੈ ਰੇ ਬੈਸਾ ਊਪਰਿ ਸੂਲਾ | ਤਲੇ ਰੇਬੈਸਾ ਊਪਰਿ ਮੂਲਾ |
| 508 | ਦੇਤ ਦਰਸਨੁ ਸ੍ਰਵਨ ਹਰਿ ਜਸੁ | ਨੇਤ੍ਰ ਦਰਸਨ ਸ੍ਰਵਨ ਹਰਿ ਜਸੁ |
| 655 | ਸਭੁ ਤਨੁ ਮਨੁ ਦੇਹ ਹਰਿ ਲੀਨੀ | ਦੇਹ ਹਿਰਿ ਲੀਨੀ |
| 828 | ਹਮਰੋ ਸਹਾਉ ਸਦਾ ਸਦ ਭੂਲਨ | ਹਮਰੋ ਸੁਭਾਉ |
| 848 | ਕਾਇਆ ਕਾਕ ਗ੍ਰਸਨਾ ਰਾਮ | ਕਾਇਆ ਕਾਲ ਗ੍ਰਸਨਾ ਰਾਮ |
| 886 | ਲਉ ਨਾੜੀ ਸੂਆ ਹੈ ਅਸਤੀ | ਨਉਂ ਨਾੜੀ ਸੂਆ ਹੈ ਅਸਤੀ |
| 906 | ਪ੍ਰੇਤ ਪਿੰਜਰ ਮਹਿ ਕਾਸਟੁ ਭਇਆ | ਕਸਟ ਭਇਆ |
| 1041 | ਜੋ ਬ੍ਰਹਮੰਡਿ ਖੰਡਿ ਸੋ ਜਾਣਹੁ | ਪਿੰਡਿ ਸੋ ਜਾਣਹੁ |
| 1072 | ਏਕਾ ਜਗਤਿ ਸਬਾਈ ਹੇ | ਏਕਾ ਜੁਗਤਿ ਸਬਾਈ ਹੇ |
| 1165 | ਦੁਸਟ ਸਭਾ ਮਿਲਿ ਮੰਤਰ ਉਪਾਇਆ | ਮੰਤ੍ਰ ਪਕਾਇਆ |
| 1212 | ਮਸਤ ਪੁਨੀਤ ਸੰਤ ਧੂਰਾਵਾ | ਮਸਤਕ ਪੁਨੀਤ |
| 1269 | ਬਹੁਰਿ ਨ ਜੋਨੀ ਮਾਟ | ਬਹੁਰਿ ਨ ਜੋਨੀ ਬਾਟ |
| 1290 | ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ, ਓਥੈ ਮੰਧੁ ਕਮਾਹੀ | ਓਥੈ ਅੰਧ ਕਮਾਹੀ |
| 1324 | ਜਿਉ ਮੁਰਗਾਈ ਪੰਕੁ ਨ ਭੀਜੈ | ਪੰਖ ਨ ਭੀਜੈ |
| 1392 | ਸੁ ਕਹੁ ਟਲ ਗੁਰੁ ਸੇਵੀਐ | ਸੁ ਕਹੁ ਕਲਯ ਗੁਰ ਸੇਵੀਐ |
| 1402 | ਕੋਟਿ ਸੈਨ ਸੰਗ ਸੋਭ | ਕੋਟਿ ਮੈਨ[2] ਸੰਗਿ ਸੋਭ |

ਇਹ ਬੀੜਾਂ ਦੇ ਗੌਰਵ ਦਾ ਇਕ ਅਹਿਮ ਪੱਖ ਹੈ, ਇਸ ਤੋਂ ਬਿਨਾਂ ਲਿਖਣ ਕਲਾ ਤੇ ਚਿੱਤਰ ਕਲਾ ਦਾ ਪੱਖ ਵੀ ਵਿਸ਼ੇਸ਼ ਧਿਆਨ ਦਾ ਮੁਥਾਜ ਹੈ ਜਿਸ ਨੂੰ ਅਸਾਂ ਹੁਣ ਤਕ ਅਣਗੌਲਿਆ ਕਰ ਛੱਡਿਆ ਹੈ।

1. ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥ *(ਫੁਨਹੇ ਮ: ੫, ਪੰਨਾ 1363)*

2. ਕਾਮਦੇਵ, ਹੁਸਨ ਦਾ ਦੇਵਤਾ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਚਾਰ-ਪ੍ਰਬੰਧ

## ਅਧਿਆਤਮਵਾਦ

ਅਦ੍ਰਿਸ਼ਟ ਸੱਤਾ ਵਿਚ ਵਿਸ਼ਵਾਸ ਅਧਿਆਤਮਵਾਦ ਹੈ। ਅਧਿਆਤਮਵਾਦੀ ਇਹ ਮੂਲ ਨਿਸ਼ਚਾ ਰੱਖਦਾ ਹੈ ਕਿ ਸਭ ਸ੍ਰਿਸ਼ਟੀ ਦੀ ਕਰਨ ਕਰਾਵਨਹਾਰ ਸ਼ਕਤੀ ਪਰਮਾਤਮਾ ਹੈ ਤੇ ਉਸ ਦੇ ਸਾਹਮਣੇ ਆਤਮ-ਸਮਰਪਨ ਕਰ ਕੇ ਸਮਾਂ ਗੁਜ਼ਾਰਨਾ ਹੀ ਵਧੀਆ ਜੀਵਨ-ਮਾਰਗ ਹੈ। ਚੂੰਕਿ ਆਤਮਾ ਪਰਮਾਤਮਾ ਦੀ ਅੰਸ਼ ਹੈ, ਇਸ ਲਈ ਉਸ ਨਾਲ ਸੰਯੋਗ ਪ੍ਰਾਪਤ ਕਰਨਾ ਜੀਵਨ ਦਾ ਮੁੱਖ ਮੰਤਵ ਹੈ। ਦਰਸ਼ਨ ਸ਼ਾਸਤਰੀਆਂ ਅਨੁਸਾਰ ਜੀਵਨ-ਆਦਰਸ਼ 'ਮੁਕਤੀ' ਸੀ, ਆਤਮਾ ਨੂੰ ਮਾਇਆ ਯਾ ਅਵਿਦਿਆ ਦੇ ਬੰਧਨਾਂ ਤੋਂ ਛੁਟਕਾਰਾ ਦਿਵਾਉਣਾ ਸੀ। ਅਧਿਆਤਮ ਸ਼ਾਸਤਰੀ ਇਸ ਤੋਂ ਦੋ ਕਦਮ ਅੱਗੇ ਜਾਂਦੇ ਹਨ, ਉਨ੍ਹਾਂ ਦੇ ਖ਼ਿਆਲ ਅਨੁਸਾਰ ਰੱਬੀ ਸੰਜੋਗ ਉੱਚਾ ਆਦਰਸ਼ ਹੈ ਜੋ ਕੇਵਲ ਪ੍ਰੇਮਾ-ਭਗਤੀ ਦੁਆਰਾ ਹੀ ਸੰਭਵ ਹੈ। ਇਸੇ ਕਰਕੇ ਅਧਿਆਤਮਵਾਦੀ 'ਅਹੰਵਾਦੀ' ਹੋਣ ਦੀ ਥਾਂ 'ਪਰਮੇਸ਼ੁਰਵਾਦੀ' ਹੁੰਦਾ ਹੈ, ਉਸ ਨੂੰ ਮੰਨਣ ਦਾ ਭਾਵ ਉਸ ਦੇ ਹੁਕਮ ਨੂੰ ਮੰਨਣਾ ਹੈ। ਹੁਣ ਸਵਾਲ ਉਠਦਾ ਹੈ :

1. ਉਹ ਪਰਮ ਸੱਤਾ ਕੀ ਤੇ ਉਸ ਦਾ ਸਰੂਪ ਕੀ ਹੈ ?
2. ਇਸ ਸ੍ਰਿਸ਼ਟੀ ਨਾਲ ਉਸ ਦਾ ਕੀ ਸੰਬੰਧ ਹੈ ?
3. ਮਨੁੱਖ ਨਾਲ ਉਸ ਦਾ ਕੀ ਸੰਬੰਧ ਹੈ ?

ਅਰਥਾਤ, God (ਪਰਮੇਸ਼ਰ), Nature (ਕੁਦਰਤ) ਤੇ Man (ਮਨੁੱਖ) ਦੇ ਪਰਸਪਰ ਸੰਬੰਧਾਂ ਨੂੰ ਵਿਚਾਰਨਾ ਇਸ ਵਿਸ਼ੇ ਦਾ ਵਿਸ਼ਾਲ ਖੇਤਰ ਹੈ ਅਤੇ ਮਨੁੱਖ ਦੇ ਜੀਵਨ-ਉਦੇਸ਼ ਤੇ ਸਾਧਨਾ ਦੀ ਸੋਧ ਦੇਣਾ ਵਿਸ਼ੇਸ਼ ਭਾਗ। ਜਿਥੋਂ ਤਕ ਪਹਿਲੇ ਸਵਾਲ ਦਾ ਸੰਬੰਧ ਹੈ, ਉਸ ਪਰਮ ਸੱਤਾ ਨੂੰ ਤਿੰਨ ਸਰੂਪਾਂ ਵਿਚ ਨਿਰੂਪਣ ਕੀਤਾ ਗਿਆ ਹੈ :

(ੳ) ਨਿਰਗੁਣ ਸਰੂਪ;
(ਅ) ਸਰਗੁਣ ਸਰੂਪ;
(ੲ) ਨਿਰਗੁਣ ਸਰਗੁਣ ਸਰੂਪ ਤੋਂ ਭਿੰਨ।

ਭਾਰਤੀ ਦਰਸ਼ਨ ਵਿਚ ਇਹ ਮੰਨਿਆ ਗਿਆ ਹੈ ਕਿ ਉਹ ਸ੍ਰਿਸ਼ਟੀ ਸਤੋ, ਰਜੋ, ਤਮੋ—ਤਿੰਨ ਗੁਣਾਂ ਤੋਂ ਬਣੀ ਹੈ ਪ੍ਰੰਤੂ ਉਹ ਪਰਮ ਸੱਤਿ ਤ੍ਰੈ-ਗੁਣਾਤਮਕ ਨਹੀਂ ਸਗੋਂ ਨਿਰਗੁਣ ਹੈ। ਨਿਰਗੁਣ ਦਾ ਅਰਥ ਇਹ ਨਹੀਂ ਕਿ ਉਸ ਦੀ ਹਸਤੀ ਵਿਚ ਕੋਈ ਵਿਸ਼ੇਸ਼ ਗੁਣ ਨਹੀਂ ਸਗੋਂ ਤਾਤਪ੍ਰਯ ਇਹ ਹੈ ਕਿ ਆਮ ਦੁਨੀਆ ਜਿਸ ਮਸਾਲੇ ਦੇ ਸੰਜੋਗ ਵਿਜੋਗ ਨਾਲ ਬਣਦੀ ਹੈ, ਉਸ ਦੀ ਸਾਜਨਾ ਜਿਨ੍ਹਾਂ ਤੱਤਾਂ ਤੋਂ ਨਹੀਂ ਹੋਈ, ਵੈਸੇ ਉਹ ਇਨ੍ਹਾਂ ਤੱਤਾਂ ਦਾ ਮੂਲ-ਪਰਮ ਤੱਤ ਹੈ। ਇਸ ਵਿਸ਼ਵਾਸ ਲਈ ਜੋ ਆਮ ਦਲੀਲਾਂ ਦਿੱਤੀਆਂ ਜਾਂਦੀਆਂ

ਹਨ, ਉਹ ਹਨ—ਇਸ ਸੰਸਾਰ ਦਾ ਕਾਰਨ ਕੋਈ ਜ਼ਰੂਰ ਹੈ, ਬਿਨਾਂ ਕਾਰਨ ਦੇ ਕਾਰਜ ਨਹੀਂ ਹੁੰਦਾ। ਫਿਰ ਇਸ ਸ੍ਰਿਸ਼ਟੀ ਦਾ ਯੋਜਨਾਬੱਧ ਉੱਚਾ ਉਦੇਸ਼ ਹੈ, ਜੋ ਬੁਧਿਮਾਨ ਚੇਤਨ ਸੱਤਾ ਬਿਨਾ ਸੰਭਵ ਨਹੀਂ। ਮਨੁੱਖ ਦਾ ਆਦਿ-ਕਾਲ ਤੋਂ ਇਹ ਅਹਿਸਾਸ ਚੱਲਿਆ ਆ ਰਿਹਾ ਹੈ ਕਿ ਕੋਈ ਪਰਮ ਸੱਤਾ ਹੈ। ਇਸ ਤੋਂ ਬਿਨਾ ਪੂਰਬ ਤੇ ਪੱਛਮ ਦੇ ਸਮੂੰਹ ਆਸਤਿਕ ਸੰਤ ਭਗਤ ਉਸ ਵਿਚ ਆਸਥਾ ਰੱਖਦੇ ਆ ਰਹੇ ਹਨ ਤੇ ਉਨ੍ਹਾਂ ਦੇ ਅਨੁਭਵ ਧਰਮ-ਗ੍ਰੰਥਾਂ ਤੋਂ ਪ੍ਰਤੱਖ ਹਨ।

ਇਨ੍ਹਾਂ ਸਾਰਿਆਂ ਨੂੰ ਨਾ ਭਰਮ-ਪਰਾਇਣ ਕਿਹਾ ਜਾ ਸਕਦਾ ਹੈ ਤੇ ਨਾ ਹੀ ਪੱਖ-ਪਾਤੀ। ਸੋ ਮਾਨਵ ਸੱਭਿਅਤਾ ਦੇ ਇਨ੍ਹਾਂ ਰਹੱਸਵਾਦੀ ਕਲਾਧਾਰੀ ਪੁਰਖਾਂ ਦੇ ਅਨੁਭਵਾਂ ਤੋਂ ਪ੍ਰਗਟ ਹੈ ਕਿ ਉਹ ਹਸਤੀ ਹੈ। ਇਸ ਬਾਰੇ ਵੀ ਦੋ ਰਾਵਾਂ ਨਹੀਂ ਕਿ ਉਹ ਸ਼ਕਤੀ ਅਨਾਦਿ, ਅਨੰਤ ਤੇ ਅਗਮ ਅਗੋਚਰ ਹੈ, ਇੰਦ੍ਰਿਆਂ ਦੀ ਸੀਮਿਤ ਸ਼ਕਤੀ ਰਾਹੀਂ ਉਸ ਦਾ ਪਾਰ ਨਹੀਂ ਪਾਇਆ ਜਾ ਸਕਦਾ। ਚੂੰਕਿ ਦ੍ਰਿਸ਼ਟਮਾਨ ਸੰਸਾਰ ਸਤੋ, ਰਜੋ, ਤਮੋ ਦੇ ਮਸਾਲੇ ਤੋਂ ਬਣਿਆ ਹੈ ਤੇ ਉਹ ਇਸ ਪਦਾਰਥਕ ਬਣਤ ਤੋਂ ਭਿੰਨ ਹੈ, ਇਸ ਲਈ ਉਸ ਨੂੰ 'ਨਿਰਗੁਣ' ਕਿਹਾ ਗਿਆ ਹੈ। ਸਰਗੁਣ ਇਸ ਲਈ ਕਿ ਉਹ, ਗੁਣ-ਸੰਪੰਨ ਹੋ ਕੇ ਮੂਰਤੀਮਾਨ ਹੁੰਦਾ ਤੇ ਆਪਣਾ ਜਲਵਾ ਵੀ ਦਿਖਾਉਂਦਾ ਹੈ, ਕਈ ਇਸ ਸ੍ਰਿਸ਼ਟੀ ਯਾ 'ਕੁਦਰਤਿ' ਨੂੰ ਹੀ ਉਸ ਦਾ ਦ੍ਰਿਸ਼ਟਮਾਨ ਸਰਗੁਣ ਸਰੂਪ ਮੰਨਦੇ ਹਨ ਤੇ ਕਈਆਂ ਦੀ ਮਨੌਤ ਅਨੁਸਾਰ ਜਦ ਉਹ ਵਿਸ਼ੇਸ਼ ਵਿਅਕਤੀ ਦੇ ਰੂਪ ਵਿਚ ਅਵਤਾਰ ਧਾਰਦਾ ਤਾਂ ਸਰਗੁਣ ਕਹਿਲਾਉਂਦਾ ਹੈ। 'ਆਦਿ ਗ੍ਰੰਥ' ਵਿਚ ਉਸ ਨੂੰ ਨਿਰਗੁਣ, ਸਰਗੁਣ ਦੋਹਾਂ ਸਰੂਪਾਂ ਦਾ ਸੁਆਮੀ ਕਿਹਾ ਗਿਆ ਹੈ :

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥** *(ਗਉੜੀ ਸੁਖਮਨੀ ਮ: ੫, ਪੰਨਾ 287)*

ਇਸ ਦਾ ਸਪੱਸ਼ਟ ਭਾਵ ਇਹ ਹੈ ਕਿ ਉਹ ਨਿਰਗੁਣ (Transcedental) ਤੇ ਸਰਗੁਣ (Immanent) ਦੋ ਨਹੀਂ ਬਲਕਿ ਇਕੋ ਹਸਤੀ ਹੈ। ਆਧੁਨਿਕ ਵਿਗਿਆਨੀ ਵੀ ਪਰਮ ਸੱਤਾ ਨੂੰ ਦੋ ਰੂਪਾਂ ਵਿਚ ਵਰਣਨ ਕਰਦੇ ਹਨ :

1. ਸੂਖਮ ਸ੍ਵਰੂਪ (Micro Cosmic)
2. ਵਿਰਾਟ ਸ੍ਵਰੂਪ (Macro Cosmic)

ਇਹ ਦੋਵੇਂ ਸਰੂਪ ਨਿਰਗੁਣ ਸਰਗੁਣ ਦੇ ਸੰਕਲਪ ਤੋਂ ਭਿੰਨ ਨਹੀਂ ਕਹੇ ਜਾ ਸਕਦੇ। ਧਾਰਮਿਕ ਸਾਹਿਤ ਨੂੰ ਛੱਡ ਕੇ ਜਦ ਅਸੀਂ ਦਾਰਸ਼ਨਿਕ ਸਾਹਿਤ ਵੱਲ ਆਉਂਦੇ ਹਾਂ ਤਾਂ ਭਾਰਤੀ ਚਿੰਤਨ ਵਿਚ ਉਸ ਦੇ ਤਿੰਨ ਵਿਸ਼ੇਸ਼ ਗੁਣ ਅੰਕਿਤ ਕੀਤੇ ਮਿਲਦੇ ਹਨ—ਸਤਿ, ਚਿਤ, ਆਨੰਦ।

ਪਹਿਲਾਂ ਇਹ ਕਿ ਉਹ ਸੁੰਨ ਯਾ ਨਕਾਰਾਤਮਕ ਨਹੀਂ, ਸਗੋਂ ਇਕ ਹੋਂਦ ਹੈ ਜੋ ਤਿੰਨੇ ਕਾਲਾਂ ਵਿਚ ਇਕ ਸਮਾਨ ਹੈ। ਫਿਰ ਉਹ ਚੇਤਨ ਹੈ। ਕਈ ਪ੍ਰਕ੍ਰਿਤੀ ਨੂੰ ਵੀ ਅਨਾਦਿ ਅਨੰਤ ਮੰਨਦੇ ਹਨ ਪਰ ਪਰਮ ਸੱਤਾ ਦੀ ਵਿਸ਼ੇਸ਼ਤਾ ਚੇਤਨ ਹੋਣਾ ਹੈ। ਉਹ ਆਪ ਹੀ ਸਜੀਵ ਨਹੀਂ, ਸਗੋਂ ਸਭ ਲਈ ਜੀਵਨ-ਦਾਤੀ ਸ਼ਕਤੀ ਹੈ। ਉਸ ਦਾ ਤੀਸਰਾ ਗੁਣ ਆਨੰਦ ਸ੍ਵਰੂਪ ਹੈ, ਜਿਸ ਦਾ ਭਾਵ ਇਹ ਹੈ ਕਿ ਉਹ ਰਾਗ-ਦ੍ਵੈਖ ਤੇ ਦੁਖ-ਸੁਖ ਯਾ ਉਤਰਾਅ-ਚੜ੍ਹਾਅ ਦੀ ਅਵਸਥਾ ਤੋਂ ਉਪਰ ਹੈ। 'ਸਤਯੰ, ਸ਼ਿਵੰ, ਸੁੰਦਰੰ' ਉਸ ਦੀ ਸਹੀ ਵਿਆਖਿਆ ਹੈ। ਗੁਰੂ ਨਾਨਕ ਸਾਹਿਬ ਦਾ ਬਚਨ ਇਉਂ ਹੈ :

**ਸਤਿ, ਸੁਹਾਣੁ, ਸਦਾ ਮਨਿ ਚਾਉ ॥** *(ਜਪੁਜੀ)*

ਹੋਰਾਂ ਸੰਤਾਂ ਭਗਤਾਂ ਵੀ ਉਸ ਦੇ ਇਨ੍ਹਾਂ ਗੁਣਾਂ ਨੂੰ ਪਰਵਾਨ ਕੀਤਾ ਤੇ ਇਨ੍ਹਾਂ ਦੇ ਆਧਾਰ 'ਤੇ ਉਸ ਦੀ ਮਹਿਮਾ ਗਾਈ ਹੈ। ਪਰ ਸਾਰੇ ਲੋਕ ਦਰਸ਼ਨ ਸ਼ਾਸਤਰੀ ਨਹੀਂ, ਇਸ ਲਈ ਸਤਿਗੁਰੂ ਉਸ ਪਰਮ-ਸੱਤਿ ਦੇ ਚਿੱਤਰ ਨੂੰ ਵਧੇਰੇ ਸਾਮਰਤੱਖ ਕਰਨਾ ਚਾਹੁੰਦੇ ਸਨ। ਨਾਲੇ, ਜੋ ਸਰਗੁਣਵਾਦੀ ਵੈਸ਼ਣਵ ਸਾਧੂਆਂ ਦੇ ਅਵਤਾਰਵਾਦ ਨੇ ਉਸ ਅਸੀਮ ਹਸਤੀ ਦੇ ਕਈ ਸੀਮਤ ਰੂਪ ਕਲਪ ਕੇ ਭੁਲੇਖੇ ਪਾ ਲਏ ਸਨ, ਉਨ੍ਹਾਂ ਨੂੰ ਦੂਰ ਕਰਨਾ ਵੀ ਬਹੁਤ ਜ਼ਰੂਰੀ ਸੀ। ਬਹੁ-ਦੇਵਵਾਦ ਪੁਰਾਣੀ ਮਨੁੱਖੀ ਸੱਭਿਅਤਾ ਦਾ ਭਾਗ ਬਣਿਆ ਹੋਇਆ ਸੀ, ਭਾਰਤ ਵਿਚ ਹੀ ਨਹੀਂ, ਬਾਹਰਲੇ ਦੇਸ਼ਾਂ ਵਿਚ ਵੀ ਤਰ੍ਹਾਂ ਤਰ੍ਹਾਂ ਦੇ ਦੇਵੀ ਦੇਵਤਿਆਂ, ਅਸਮਾਨੀ ਰੂਹਾਂ, ਅਰਸ਼ੀ ਫ਼ਰਿਸ਼ਤਿਆਂ ਦੀ ਪੂਜਾ ਮਾਨਤਾ ਸੀ। ਇਸ ਨਾਲ ਅਦ੍ਵੈਤ ਯਾ ਤੌਹੀਦ ਦੇ ਵਿਸ਼ਵਾਸ ਨੂੰ ਧੱਕਾ ਲੱਗਦਾ ਤੇ ਆਸਤਿਕ ਦੁਨੀਆ ਕਈ ਛੋਟੇ ਮੋਟੇ ਗੁੱਟਾਂ ਵਿਚ ਵੰਡੀ ਜਾਂਦੀ ਸੀ ਤੇ ਇਸ ਤਰ੍ਹਾਂ ਮਨੁੱਖੀ ਏਕਤਾ ਵੀ ਬਰਕਰਾਰ ਨਹੀਂ ਸੀ ਰਹਿੰਦੀ। ਇਸ ਕਰਕੇ ਇਸ਼ਟ ਬਾਰੇ ਸਪੱਸ਼ਟਤਾ ਪਹਿਲੀ ਗੱਲ ਸੀ। ਭਾਰਤੀ ਮਨੌਤ ਵਿਚ ਹਰ 'ਇਸ਼ਟ' ਪਰਮ ਸੱਤਿ ਸੀ ਤੇ ਸਤਿਗੁਰੂ 'ਪਰਮ ਸੱਤਿ' ਨੂੰ ਹੀ ਇਸ਼ਟ ਮੰਨਣ ਦੇ ਹਾਮੀ ਸਨ। ਉਹ ਕਹਿੰਦੇ ਹਨ ਕਿ ਉਸ ਨੂੰ ਇੰਨ-ਬਿੰਨ ਬਿਆਨ ਕਰਨਾ ਸੰਭਵ ਨਹੀਂ, ਉਹ ਅਗਮ ਅਗੋਚਰ ਹੈ, ਉਹ ਅਲਖ ਤੇ ਅਕਥ ਹੈ।[1] ਪਰ ਫਿਰ ਵੀ ਮਨੁੱਖੀ ਨਿਸ਼ਚੇ ਨੂੰ ਸਪੱਸ਼ਟਤਾ ਦੇਣ ਲਈ 'ਆਦਿ ਗ੍ਰੰਥ' ਦੇ ਮੁੱਢ ਵਿਚ ਇਸ ਦੇ ਪ੍ਰਮੁੱਖ ਗੁਣ ਇਉਂ ਅੰਕਿਤ ਕੀਤੇ ਗਏ ਹਨ :

(1) ੧ (ਇਕ); (2) ਓਅੰਕਾਰ; (3) ਸਤਿ; (4) ਨਾਮੁ; (5) ਕਰਤਾ; (6) ਪੁਰਖੁ; (7) ਨਿਰਭਉ; (8) ਨਿਰਵੈਰੁ; (9) ਅਕਾਲ ਮੂਰਤਿ; (10) ਅਜੂਨੀ; (11) ਸੈਭੰ।

**ਇਕ**—ਇਹ ਵਿਸ਼ੇਸ਼ਣ, ਮੁੱਢ ਵਿਚ ਰੱਖਿਆ ਗਿਆ ਹੈ ਕਿ ਉਹ ਇਕ ਹੈ। ਜਿਵੇਂ ਕਿ ਪੁਰਾਣਕ ਵਿਚਾਰਾਂ ਵਿਚ ਉਤਪਤੀ, ਪਾਲਨ ਤੇ ਸੰਘਾਰ ਤਿੰਨ ਕੰਮਾਂ ਲਈ ਤਿੰਨ ਦੇਵਤੇ ਕਲਪੇ ਗਏ ਹਨ ਤੇ ਉਨ੍ਹਾਂ ਦੀ ਵੱਖ ਵੱਖ ਤਰ੍ਹਾਂ ਪੂਜਾ ਮਾਨਤਾ ਹੁੰਦੀ ਹੈ, ਇਸੇ ਤਰ੍ਹਾਂ 24 ਅਵਤਾਰਾਂ ਦੀ ਮਾਨਤਾ ਵੀ ਇਸ ਦੇ ਏਕਵਾਦ ਨੂੰ ਹਾਨੀ ਪਹੁੰਚਾਉਣ ਵਾਲੀ ਸਿੱਧ ਹੋਈ ਹੈ। ਗੁਰੂ ਸਾਹਿਬਾਂ ਇਨ੍ਹਾਂ ਸਾਰੇ ਵਿਰੋਧਾਂ ਤੇ ਮਿਥਿਹਾਸਕ ਕਲਪਨਾਵਾਂ ਨੂੰ ਠੀਕ ਕਰਨ ਲਈ ਜ਼ਰੂਰੀ ਸਮਝਿਆ ਕਿ ਇਹ ਦ੍ਰਿੜ੍ਹ ਕਰਾਇਆ ਜਾਵੇ ਕਿ ਉਹ ਪਰਮੇਸ਼ਰ ਇਕ ਹੈ, ਇਕ ਤੋਂ ਵੱਧ ਨਹੀਂ। ਭਾਵੇਂ ਰਿਗਵੇਦ ਵਿਚ ਵੀ ਆਇਆ ਹੈ ਕਿ ਪਰਮ ਸੱਤਿ ਇੱਕੋ ਹੈ ਤੇ ਵਿਦਵਾਨ ਉਸ ਦਾ ਬਿਆਨ ਅਨੇਕ ਤਰ੍ਹਾਂ ਨਾਲ ਕਰਦੇ ਹਨ :

ਇੰਦ੍ਰੰ ਮਿਤ੍ਰੰ ਵਰੁਣਮਗਿਨ ਮਾਹੁ ਰਥੋ ਦਿਵਯ : ਸ ਸੁਪਰਣੋ ਗਰੁਤਮਾਨ।
ਏਕੰ ਸਦ ਵਿਪ੍ਰਾ ਬਹੁਧਾ ਵਦੰਤਿ, ਅਗਨਿ ਯਮੰ ਮਾਤਰਸ਼ਵਾਨ ਮਾਹੁ:।

ਫਿਰ ਵੀ ਬਹੁ-ਦੇਵਵਾਦ (Polytheism) ਅਵਤਾਰਵਾਦ ਤੇ ਮੂਰਤੀਵਾਦ ਨੇ ਇਸ

---

1. ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ ॥
ਆਦਿ ਜੁਗਾਦੀ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ ॥ *(ਆਸਾ ਮ: ੧, ਪੰਨਾ 437)*
ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ, ਆਪੇ ਜਾਣੈ ਆਪੁ ॥ *(ਜਪੁਜੀ)*
ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ ॥
ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ ॥ *(ਬਿਲਾਵਲੁ ਰਵਿਦਾਸ, ਪੰਨਾ 858)*

ਏਕਤਾ ਦੇ ਨਿਸ਼ਚੇ ਨੂੰ ਥਿਰ ਨਹੀਂ ਸੀ ਰਹਿਣ ਦਿੱਤਾ, ਇਸ ਕਰਕੇ ਉਨ੍ਹਾਂ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਉਹ ਇਕ ਹੈ ਤੇ ਸਦਾ ਇਕ ਹੈ।[1] ਇਹੋ ਇਕ-ਈਸ਼੍ਵਰਵਾਦ (Monotheism) ਹੈ, ਇਸਲਾਮ ਦੇ ਆਉਣ ਨਾਲ ਇਕ ਨਵੀਂ ਗ਼ਲਤ ਫ਼ਹਿਮੀ ਫੈਲ ਗਈ ਸੀ ਕਿ ਹਿੰਦੂ ਦਾ ਰੱਬ ਹੋਰ ਹੈ ਤੇ ਮੁਸਲਮਾਨ ਦਾ ਹੋਰ। ਪਰ ਗੁਰੂ ਸਾਹਿਬਾਨ ਨੇ ਇਸ ਭਰਮ ਦੀ ਨਵਿਰਤੀ ਕਰਦਿਆਂ ਜ਼ੋਰ ਨਾਲ ਕਿਹਾ :

**ਕਹੁ ਨਾਨਕ ਗੁਰਿ ਖੋਏ ਭਰਮ॥**
**ਏਕੋ ਅਲਹੁ ਪਾਰਬ੍ਰਹਮ॥** *(ਰਾਮਕਲੀ ਮ: ੫, ਪੰਨਾ 897)*

**ਓਅੰਕਾਰ**—ਭਾਰਤੀ ਅਧਿਆਤਮਕ ਸ਼ਬਦਾਵਲੀ ਵਿਚ 'ਓਅੰਕਾਰ' ਇਕ ਪ੍ਰਾਚੀਨ ਸੰਕੇਤ ਹੈ ਜੋ ਪਰਮੇਸ਼ਰ ਲਈ ਵਰਤਿਆ ਗਿਆ ਹੈ। ਇਸ ਦਾ ਅਰਥ ਹੈ, ਪਸਾਰਾ ਕਰਨ ਵਾਲੀ ਪਰਮ ਸੱਤਾ[2]। ਮਾਂਡੂਕਯ ਉਪਨਿਸ਼ਦ ਵਿਚ ਉਸ ਦਾ ਸ੍ਵਰੂਪ ਇਉਂ ਚਿਤਰਿਆ ਹੈ ਕਿ ਉਹ ਭੂਤ, ਭਵਿੱਸ਼ਤ ਤੇ ਵਰਤਮਾਨ ਸਦਾ ਹੈ ਤੇ ਤ੍ਰੈਕਾਲਾਤੀਤ ਅਵਸਥਾ ਵਿਚ ਵੀ 'ਓਅੰਕਾਰ' ਹੀ ਰਹਿੰਦਾ ਹੈ :

'ਓਮਿਤਯੇਦਖਰਮਿਦੰ ਸਰਬਤਸਯੋਪਖਯਾਨੰ ਭੂਤੰ ਭਵਿਸ਼ਯਦਿਤਿ।
ਸਰਬਮੋਂਕਾਰ ਏਵ, ਯਚਾਨਯਤਿਤ੍ਰ ਕਾਲਾਤੀਤੰ ਤਦਪਿਯੋਂਕਾਰ ਏਵ।

ਇਸ ਦਾ ਇਕ ਅਰਥ ਹੈ, 'ਓਅੰ' ਦੀ ਧੁਨੀ ਕਰਨ ਵਾਲਾ; ਇਹ ਓਅੰ ਦੀ ਧੁਨੀ ਨੂੰ ਹੀ 'ਕਵਾਉ' ਆਖਿਆ ਗਿਆ ਹੈ; ਇਹੋ 'ਕਵਾਉ' 'ਹੁਕਮ' ਹੈ ਜਿਸ ਦੇ ਸਦਕੇ ਸਾਰੀ ਸ੍ਰਿਸ਼ਟੀ ਰਚਨਾ ਹੋਈ।[3] ਨਵੀਨ ਨਿਰੁਕਤਕਾਰਾਂ ਓਅੰ ਦੇ ਉਕਾਰ, ਅਕਾਰ, ਮਕਾਰ ਤੋਂ

---

1. ਆਪੇ ਪਟੀ ਕਲਮ ਆਪਿ, ਉਪਰਿ ਲੇਖੁ ਭਿ ਤੂੰ॥
ਏਕੋ ਕਹੀਐ ਨਾਨਕਾ, ਦੂਜਾ ਕਾਹੇ ਕੂ॥ *(ਵਾਰ ਮਲਾਰ, ਸਲੋਕ ਮ: ੧, ਪੰਨਾ 1291)*
ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥ *(ਆਸਾ ਮ: ੧, ਪੰਨਾ 350)*
ਪੂਰਿ ਰਹਿਆ ਸ੍ਰਬ ਠਾਇ, ਹਮਾਰਾ ਖਸਮੁ ਸੋਇ॥
ਏਕੁ ਸਾਹਿਬੁ ਸਿਰਿ ਛਤੁ, ਦੂਜਾ ਨਾਹਿ ਕੋਇ॥ *(ਆਸਾ ਮ: ੫, ਪੰਨਾ 398)*
2. ਓਅੰ ਦੇ ਪਰਿਆਇ ਵਾਚੀ ਪ੍ਰਣਵ, ਅਖਛਰ, ਏਕਾਖਛਰ ਆਦਿ ਹਨ ਤੇ ਇਹ ਅਰੰਭ ਵਿਚ ਮੰਗਲ ਵਜੋਂ ਵੀ ਵਰਤੀਂਦਾ ਹੈ। ਬੋਧੀਆਂ ਦੇ 'ਓਮ ਮਣੀ ਪਦਮੇ ਹੁੰ' ਮੰਤਰ ਵਿਚ ਵੀ ਇਸ ਨੂੰ ਮੋਢੀ ਥਾਂ ਪ੍ਰਾਪਤ ਹੈ।
*(ਏ ਸੰਸਕ੍ਰਿਤ ਇੰਗਲਿਸ਼ ਡਿਕਸ਼ਨਰੀ—ਮੋਨੀਅਰ ਵਿਲੀਅਮਜ਼, ਪੰਨਾ 235)*
'ਮਾਧਵ ਦਿਗ ਵਿਜਯ' ਦਾ ਸਲੋਕ ਹਿੰਦੂ ਦਾ ਲੱਛਣ ਹੈ—ਇਉਂ ਕਰਦਾ ਹੈ :
ਓਅੰਕਾਰ ਮੂਲ ਮੰਤ੍ਰਾਢਯ, ਪੁਨਰ ਜਨਮ ਦ੍ਰਿਢਾਸਯ :
ਗੋ ਭਗਤੋ ਭਾਰਤ ਗੁਰੂ, ਹਿੰਦੂ ਹਿੰਸਨ ਦੂਸ਼ਕ :
'ਓਅੰਕਾਰ' ਜਿਸਦਾ ਮੂਲ ਮੰਤਰ ਹੈ, ਪੁਨਰ ਜਨਮ ਵਿਚ ਜਿਸਦਾ ਯਕੀਨ ਹੈ, ਭਾਰਤ ਜਿਸ ਲਈ ਗੁਰੂ (ਗੌਰਵ) ਹੈ ਤੇ ਹਿੰਸਾ ਦਾ ਜੋ ਦੋਖੀ ਹੈ, ਉਹ ਹਿੰਦੂ ਹੈ।
*(ਸੰਸਕ੍ਰਿਤੀ ਕੇ ਚਾਰ ਅਧਯਾਯ, ਰਾਮਧਾਰੀ ਸਿੰਹ ਦਿਨਕਰ, ਪੰਨਾ 95)*
3. ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥ *(ਜਪੁਜੀ)*
ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ॥ *(ਜਪੁਜੀ)*
ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥
ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥ *(ਓਅੰਕਾਰ, ਰਾਮਕਲੀ ਮ: ੧, ਪੰਨਾ 929)*
ਓਅੰਕਾਰਿ ਸਭ ਸ੍ਰਿਸਟਿ ਉਪਾਈ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ॥ *(ਮਾਰੂ ਮ: ੩, ਪੰਨਾ 1061)*

ਚ

ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਕਲਪ ਕੇ ਇਸ ਨੂੰ ਸਰਬ ਸ਼ਕਤੀਆਂ ਦਾ ਸੋਮਾ ਸਿੱਧ ਕੀਤਾ ਹੈ। ਭਾਵੇਂ ਇਹ ਵਿਆਕਰਣਕ ਦ੍ਰਿਸ਼ਟੀ ਤੋਂ ਠੀਕ ਨਾ ਵੀ ਹੋਵੇ ਫਿਰ ਵੀ ਇਹ ਅਰਥ ਇਹ ਸਿੱਧ ਕਰਨ ਲਈ ਕਾਫ਼ੀ ਹੈ ਕਿ ਓਅੰਕਾਰ ਸਾਰੇ ਸੰਸਾਰ ਦਾ ਮੂਲ ਹੈ ਤੇ ਪ੍ਰਾਚੀਨ ਰਿਸ਼ੀ-ਮੁਨੀ ਇਸ ਸੰਕੇਤ ਨੂੰ ਮਹੱਤਵਪੂਰਨ ਅਸਥਾਨ ਦਿੰਦੇ ਆਏ ਹਨ। ਗੁਰੂ ਸਾਹਿਬ ਨੇ ਵੀ ਭਾਰਤੀ ਪਰੰਪਰਾ ਵਿਚ ਪ੍ਰਸਿੱਧੀ-ਪ੍ਰਾਪਤ ਇਸ ਸੰਕੇਤ ਨੂੰ ਮੁੱਢ ਵਿਚ ਰੱਖ ਕੇ ਇਹੋ ਗੱਲ ਆਖੀ ਹੈ ਕਿ ਉਹ ਹਸਤੀ (ਓਅੰਕਾਰ) ਇਕ ਹੈ।

**ਸਤਿ**—ਉਹ ਹਸਤੀ ਕੇਹੋ ਜੇਹੀ ਹੈ, ਇਸ ਦਾ ਜਵਾਬ ਹੈ—ਸਤਿ। ਅਰਥਾਤ ਉਹ ਤਿੰਨ ਕਾਲਾਂ ਵਿਚ ਤੇ ਤਿੰਨੇ ਕਾਲਾਂ ਦੇ ਦਿਸ-ਹੱਦੇ ਤੋਂ ਪਰੇ ਵੀ ਉਹ ਸਦਾ ਹੈ। ਗੁਰੂ ਸਾਹਿਬ ਆਪ ਹੀ ਇਸ ਦੀ ਵਿਆਖਿਆ ਕਰਦੇ ਹਨ:

1. ਆਦਿ ਸਚੁ;
2. ਜੁਗਾਦਿ ਸਚੁ;
3. ਹੈ ਭੀ ਸਚੁ;
4. ਨਾਨਕ ਹੋਸੀ ਭੀ ਸਚੁ[1]

ਜੇਹਾ ਕਿ ਅਸੀਂ ਪਹਿਲੇ ਵਿਚਾਰ ਆਏ ਹਾਂ ਕਿ ਭਾਰਤੀ ਪਰਮੇਸ਼ਰ ਦਾ 'ਸਚਿਦਾਨੰਦ' ਮਹਾਨ ਗੁਣ ਵਰਣਨ ਕਰਦੇ ਆਏ ਹਨ ਤੇ ਗੁਰੂ ਜੀ ਨੇ ਵੀ ਇਸ ਨੂੰ 'ਸਤਿ ਸੁਹਾਣੁ ਸਦਾ ਮਨਿ ਚਾਉ,' ਵਿਚ ਕਲਮਬੰਦ ਕੀਤਾ ਹੈ। ਪਰ ਇਥੇ ਸਤਿ ਸ਼ਬਦ ਮੁਖ ਵਿਸ਼ੇਸ਼ਣ ਹੈ, ਇਸ ਦਾ ਸਪੱਸ਼ਟ ਅਰਥ ਇਹ ਹੈ ਕਿ ਉਹ ਹਸਤੀ ਹੈ। ਭਾਵੇਂ ਸਰੀਰਕ ਆਕਾਰ ਉਸਦਾ ਦ੍ਰਿਸ਼ਟਮਾਨ ਨਹੀਂ ਪਰ ਇਸ ਦਾ ਹਰਗਿਜ਼ ਇਹ ਭਾਵ ਨਹੀਂ ਕਿ ਉਹ ਹੈ ਨਹੀਂ, ਉਹ ਸਦਾ ਹੈ, ਸਦਾ ਰਹੇਗੀ। ਇਹ ਭੁੱਲ ਹੈ ਜੇ ਇਉਂ ਸਮਝਿਆ ਜਾਵੇ ਕਿ ਉਹ ਅੱਖਾਂ ਨਾਲ ਦਿਸਦਾ ਨਹੀਂ, ਕੰਨਾਂ ਨਾਲ ਸੁਣੀਂਦਾ ਨਹੀਂ, ਨੱਕ ਨਾਲ ਸੁੰਘਿਆ ਨਹੀਂ ਜਾਂਦਾ ਜਾਂ ਛੋਹ ਦੁਆਰਾ ਪਰਸਿਆ ਨਹੀਂ ਜਾ ਸਕਦਾ। ਉਹ ਸਰਬ-ਵਿਆਪਕ ਹਸਤੀ ਇਨ੍ਹਾਂ ਅਲਪ ਇੰਦ੍ਰਿਆਂ ਦੇ ਅਲਪ ਗਿਆਨ ਵਿਚ ਆਉਣ ਵਾਲੀ ਨਹੀਂ, ਉਹ ਸਦਾ ਹੈ ਤੇ ਉਸ ਜੇਹਾ ਹੋਰ ਕੋਈ ਨਹੀਂ:

**ਗੁਣੁ ਏਹੋ ਹੋਰੁ ਨਾਹੀ ਕੋਇ॥**
**ਨਾ ਕੋ ਹੋਆ ਨਾ ਕੋ ਹੋਇ॥** *(ਆਸਾ ਮ: ੧, ਪੰਨਾ 349)*

---

☬ ਪ੍ਰਿਥਮ ਕਾਲ ਜਬ ਕਰਾ ਪਸਾਰਾ॥ ਓਅੰਕਾਰ ਤੇ ਸ੍ਰਿਸਟਿ ਉਪਾਰਾ॥ *(ਬਚਿਤ੍ਰ ਨਾਟਕ, ਪਾ. ੧੦)*
ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ॥ *(ਆਸਾ ਮ: ੧, ਪੰਨਾ 350)*

1. 'ਉਸ ਸਮੇਂ ਨਾ ਮੌਤ ਸੀ ਨਾ ਅਮੌਤ, ਦਿਨ ਤੇ ਰਾਤ ਦਾ ਵਖੇਵਾਂ ਵੀ ਨਹੀਂ, ਉਸ ਵੇਲੇ ਇਕੋ ਹੀ ਸੀ ਜੋ ਪੌਣ ਤੋਂ ਬਿਨਾ ਹੀ ਸਾਹ ਲੈ ਰਿਹਾ ਸੀ ਤੇ ਉਸ ਤੋਂ ਬਿਨਾ ਹੋਰ ਕੋਈ ਹੈ ਵੀ ਨਹੀਂ ਸੀ। *(ਰਿਗਵੇਦ 10/128)*

ਬੋਧੀ ਗ੍ਰੰਥਾਂ ਵਿਚ 'ਸੱਚ ਨਾਮ' ਸ਼ਬਦ ਵਰਤਿਆ ਮਿਲਦਾ ਹੈ। ਅੰਗੁਤਰ ਨਿਕਾਯ ਵਿਚ ਕਥਨ ਹੈ:
ਇਚ ਚੇਤੇ ਅਠ ਧੰਮਾ, ਸਧਯ ਧਰਮੇਸਿਨੋ ਅਖਾਤਾ।
ਸੱਚ ਨਾਮੇਨ ਉਭਯੱਥ ਸੁਖਾਹਵਾ।
ਇਥੇ ਸੱਚ ਨਾਮ ਨੂੰ ਦੋਹਾਂ ਲੋਕਾਂ ਲਈ ਸੁਖਦਾਈ ਕਿਹਾ ਹੈ।
*(ਬੋਧ ਧਰਮ ਕਾ ਮੱਧ-ਯੁਗੀਨ ਸੰਤ ਸਾਹਿਤ ਪਰ ਪ੍ਰਭਾਵ, ਡਾ. ਵਿਦਿਆਵਤੀ ਮਾਲਵਿਕਾ)*

ਕਈ ਵਰਤਮਾਨ ਪਦਾਰਥਵਾਦੀ ਇਹ ਮੰਨਦੇ ਹਨ ਕਿ ਕੇਵਲ ਮਨੁੱਖ ਦੀ ਹਸਤੀ ਹੈ, ਪਰਮੇਸ਼ਰ ਦੀ ਨਹੀਂ, ਅਧਿਆਤਮਵਾਦ ਇਸ ਬੂੰਦ ਦੀ ਹਸਤੀ ਨੂੰ ਉਸ ਮਹਾਂ ਸਾਗਰ ਦਾ ਹੀ ਭਾਗ ਮੰਨਦਾ ਹੈ। ਇਹ ਹਸਤੀ ਇਕ ਅਜੇਹਾ ਮਹਾਨ ਬਿਰਛ ਹੈ ਜਿਸ ਦਾ ਪਸਾਰਾ ਸਾਰੀ ਕਾਇਨਾਤ ਹੈ :

**ਤੂੰ ਪੇਡੁ ਸਾਖ ਤੇਰੀ ਫੂਲੀ ॥**
**ਤੂੰ ਸੂਖਮੁ ਹੋਆ ਅਸਥੂਲੀ ॥**
**ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ,**
**ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥** *(ਮਾਝ ਮ: ੫, ਪੰਨਾ 102)*

ਨਾਮ—ਆਮ ਲੇਖਕ 'ਸਤਿ ਤੇ ਨਾਮ' ਨੂੰ ਜੋੜ ਕੇ ਇਹ ਅਰਥ ਕਰਦੇ ਹਨ ਕਿ ਉਸ ਦਾ ਨਾਮ ਸੱਚਾ ਹੈ, ਪਰ ਇਸ ਵਿਸ਼ੇਸ਼ਣ ਦਾ ਕੀ ਮੰਤਵ ਹੋਇਆ, ਉਹ ਇਸ ਗੱਲ ਵੱਲ ਸ਼ਾਇਦ ਨਹੀਂ ਜਾਂਦੇ। ਸੱਚੇ ਨਾਮ ਦਾ ਕੀ ਭਾਵ ਹੈ, ਕੀ ਹੋਰਾਂ ਦੇ ਨਾਮ ਝੂਠੇ ਹਨ ? ਜੇ ਉਸ ਦਾ ਨਾਮ ਸੱਚਾ ਹੈ ਤਾਂ ਉਹ ਕਿਹੜਾ ਨਾਮ ਹੈ। ਖ਼ੈਰ, ਸਾਡੇ ਵਿਚਾਰ ਵਿਚ ਇਹ ਦੋਵੇਂ ਵਿਸ਼ੇਸ਼ਣ ਵੱਖਰੇ ਵੱਖਰੇ ਹਨ। ਨਾਮ ਦਾ ਅਰਥ 'ਨਾਂ' ਨਹੀਂ, ਬਲਕਿ ਓਅੰਕਾਰ ਦਾ ਉਹ ਸਰੂਪ ਹੈ ਜੋ ਸ੍ਰਿਸ਼ਟੀ ਰਚਨਾ ਲਈ ਆਪਣਾ ਜਲਵਾ ਦਿਖਾਉਂਦਾ ਅਤਿ ਸੂਖਮ ਤੇ ਅਰੂਪ ਅਵਸਥਾ ਤੋਂ ਰੂਪਮਾਨ ਹੁੰਦਾ ਹੈ। ਇਹ ਨਿਰਾਕਾਰ ਪਰਮੇਸ਼ਰ ਦਾ ਪਹਿਲਾ ਸਾਕਾਰ ਪ੍ਰਕਾਸ਼ ਹੈ :

**ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ ॥** *(ਵਾਰ ਆਸਾ, ਮ: ੧, ਪੰਨਾ 463)*

ਸੋ 'ਨਾਮ' ਪਰਮ ਸਤਿ ਦਾ ਉਹ ਰੂਪ ਹੈ, ਜੋ ਸੁੰਨ ਅਵਸਥਾ ਤੇ ਕਰਤਾ ਪੁਰਖ ਵਾਲੀ ਅਵਸਥਾ ਦੇ ਦਰਮਿਆਨ ਪੈਂਦਾ ਹੈ। ਨਾਮ, ਸਤਿ ਦਾ ਪ੍ਰਕਾਸ਼ ਹੈ, ਭਾਵੇਂ ਉਹ ਉਸ ਤੋਂ ਵੱਖਰਾ ਵੀ ਨਹੀਂ, ਜਿਵੇਂ ਸੂਰਜ ਧੁੱਪ ਬਣ ਕੇ ਪ੍ਰਕਾਸ਼ਦਾ ਤੇ ਚੰਦ੍ਰਮਾ ਚਾਨਣੀ ਬਣ ਕੇ ਆਪਣਾ ਜਮਾਲ ਦਿਖਾਉਂਦਾ ਹੈ, ਤਿਵੇਂ 'ਨਾਮ' ਬਣ ਕੇ 'ਸਤਿ' ਪਰਗਟ ਹੁੰਦਾ ਹੈ। ਇਸੇ ਕਰਕੇ ਕਿਹਾ ਗਿਆ ਹੈ :

**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥** *(ਜਪੁਜੀ)*

ਸਥੂਲ ਰੂਪ ਵਿਚ ਇਸੇ ਨੂੰ 'ਹੁਕਮ' ਆਖਿਆ ਗਿਆ ਹੈ :

**ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥**
*(ਸਿਰੀਰਾਗੁ ਮ: ੧, ਪੰਨਾ 72)*

ਇਸੇ ਸਰਬ-ਵਿਆਪਕ ਹਸਤੀ ਨੇ 'ਨਾਮ' ਬਣ ਕੇ ਸਾਰੇ ਖੰਡਾਂ-ਬ੍ਰਹਿਮੰਡਾਂ ਨੂੰ ਧਾਰਨ ਕੀਤਾ ਹੋਇਆ ਹੈ।[1] ਜਿਥੇ ਗੁਰੂ ਗ੍ਰੰਥ ਸਾਹਿਬ ਨੇ ਇਸ ਰੱਬੀ ਜਲਵੇ ਨੂੰ 'ਨਾਮ' ਨਾਂ ਨਾਲ ਪੁਕਾਰਿਆ ਹੈ, ਉਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਨੂੰ 'ਤੇਜ' ਆਖਦੇ ਹਨ ਤੇ ਸੂਫ਼ੀ ਲੋਕ 'ਨੂਰ'[2] ਕਹਿ ਕੇ ਯਾਦ ਕਰਦੇ ਹਨ।

---

1. ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥ *(ਗਉੜੀ ਸੁਖਮਨੀ ਮ: ੫, ਪੰਨਾ 284)*
2. ਅਵਲਿ ਅਲਹ 'ਨੂਰੁ' ਉਪਾਇਆ, ਕੁਦਰਤਿ ਕੇ ਸਭ ਬੰਦੇ ॥ *(ਪੰਨਾ 1349)*
   ਪ੍ਰਿਥਮ ਕਾਲ ਸਭ ਜਗ ਕੋ ਤਾਤਾ ॥ ਤਾਂਤੇ ਭਯੋ 'ਤੇਜ' ਬਖਿਆਤਾ ॥
   ਸੋਈ 'ਭਵਾਨੀ' ਨਾਮ ਕਹਾਈ ॥ ਜਿਸ ਸਗਰੀ ਯਹ ਸ੍ਰਿਸਟਿ ਬਨਾਈ ॥ *(ਬਚਿੱਤ੍ਰ ਨਾਟਕ)*

**ਕਰਤਾ**—ਰੱਬ ਦੀ ਵੱਡੀ ਸਿਫ਼ਤ ਜੋ ਸਭ ਦੇ ਧਿਆਨ-ਗੋਚਰੇ ਹੋਣੀ ਸੌਖੀ ਹੈ, ਉਹ ਇਹ ਹੈ ਕਿ ਉਹ ਸਾਰੀ ਸ੍ਰਿਸ਼ਟੀ ਦੇ ਬਣਾਉਣ ਵਾਲਾ ਹੈ। ਕਈ ਸ਼ਾਸਤ੍ਰਕਾਰਾਂ 'ਮਾਇਆ' ਜਾਂ 'ਪ੍ਰਕ੍ਰਿਤੀ' ਨੂੰ ਕਰਤਾ ਮੰਨਿਆ ਹੈ, ਕਿਸੇ ਕਈ ਦੇਵੀ ਦੇਵਤਿਆਂ ਨੂੰ ਜਿਵੇਂ ਬ੍ਰਹਮਾ ਨੂੰ। ਕੁਝ ਵੇਦਾਂਤ ਵਰਗੇ ਅਜੇਹੇ ਦਰਸ਼ਨ ਵੀ ਹਨ ਜੋ ਬ੍ਰਹਮ ਨੂੰ 'ਅਕਰਤਾ' ਕਹਿੰਦੇ ਹਨ ਪਰ ਸਤਿਗੁਰੂ ਅਜੇਹਾ ਨਹੀਂ ਮੰਨਦੇ। ਉਨ੍ਹਾਂ ਦਾ ਸਿਧਾਂਤ ਹੈ ਕਿ ਸਭ ਕਾਸੇ ਦਾ ਸਿਰਜਨਹਾਰ ਉਹੋ ਹੈ। ਆਮ ਤੌਰ 'ਤੇ ਕਾਰਨ-ਕਾਰਯਵਾਦ ਦਾ ਸਿਧਾਂਤ (Theory of causation) ਇਹ ਕਹਿੰਦਾ ਹੈ ਕਿ ਹਰ ਚੀਜ਼ ਬਣਾਉਣ ਲਈ ਤਿੰਨ ਕਿਸਮ ਦੇ ਕਾਰਨ ਹੁੰਦੇ ਹਨ ਨਿਮਿਤ ਕਾਰਨ, ਉਪਾਦਾਨ ਕਾਰਨ, ਸਮਵਾਈ ਕਾਰਨ। ਜਿਵੇਂ ਘੜੇ ਦਾ ਨਿਮਿਤ ਕਾਰਨ ਘੁਮਿਆਰ ਹੈ, ਚੱਕ ਤੇ ਹੋਰ ਸਮੱਗਰੀ ਉਪਾਦਾਨ ਕਾਰਨ ਹੈ ਅਤੇ ਮਿੱਟੀ ਸਮਵਾਈ ਕਾਰਨ। ਹੁਣ ਕੋਈ ਘੁਮਿਆਰ ਮਿੱਟੀ ਤੋਂ ਬਿਨਾ ਘੜਾ ਨਹੀਂ ਬਣਾ ਸਕਦਾ। ਸਤਿਗੁਰੂ ਪਰਮੇਸ਼ਰ ਨੂੰ ਇਸ ਤਰ੍ਹਾਂ ਦਾ ਕਰਤਾ ਨਹੀਂ ਮੰਨਦੇ, ਸਗੋਂ ਉਨ੍ਹਾਂ ਦਾ ਸਿਧਾਂਤ ਹੈ ਕਿ ਉਹ ਕਾਰਨਾਂ ਦੇ ਵੀ ਕਰਨ ਵਾਲਾ ਹੈ :

**ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ ॥** *(ਗਉੜੀ ਸੁਖਮਨੀ ਮ: ੫, ਪੰਨਾ 276)*

ਹੋਰ ਕੋਈ ਸ਼ਕਤੀ ਉਸ ਦੀ ਭਾਈਵਾਲ ਨਹੀਂ, ਉਸ ਦੇ ਤੁੱਲ ਨਹੀਂ। ਉਹ ਜੋ ਕਰਦਾ ਹੈ, ਆਪਣੇ ਆਪ ਕਰਦਾ ਹੈ ਤੇ ਉਸ ਦੀ ਕਰਤਾਰੀ ਸ਼ਕਤੀ ਦਾ ਕਿਸੇ ਨੂੰ ਭੇਦ ਨਹੀਂ ਆਉਂਦਾ।[1] ਕਈਆਂ ਇਕ ਬ੍ਰਹਮਾ ਦੀ ਕਲਪਨਾ ਕੀਤੀ ਹੈ ਪਰ ਸਤਿਗੁਰੂ ਕਹਿੰਦੇ ਹਨ ਕਿ ਅਜੇਹੇ ਕਿਤਨੇ ਬ੍ਰਹਮੇ ਉਸ ਦੇ ਸੇਵਾਦਾਰ ਹਨ :

**ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥**
**ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥**
**ਐਸੋ ਧਣੀ ਗੁਵਿੰਦੁ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥**

*(ਭੈਰਉ ਮ: ੫, ਪੰਨਾ 1156)*

ਵੇਦਾਂਤ ਪਰਮੇਸ਼ਰ ਨੂੰ ਕਰਤਾ ਨਹੀਂ ਮੰਨਦਾ। ਉਸ ਦਾ ਆਪਣਾ ਖ਼ਿਆਲ ਹੈ ਕਿ ਉਹ ਨਿਰਿੱਛਤ ਹੈ। ਕੰਮ ਉਹੋ ਕਰਦਾ ਹੈ, ਜਿਸ ਨੂੰ ਕੋਈ ਇੱਛਾ ਹੋਵੇ, ਇੱਛਾ ਤਾਂ ਹੁੰਦੀ ਹੈ, ਜੇ ਕੋਈ ਕਮੀ ਹੋਵੇ, ਪਰਮੇਸ਼ਰ ਨੂੰ ਕੋਈ ਲੋੜ ਨਹੀਂ, ਉਹ ਇੱਛਾ-ਰਹਿਤ ਹੈ ਇਸ ਕਰਕੇ ਅਕਰਤਾ ਹੈ। ਪਰ ਗੁਰੂ ਸਾਹਿਬ ਇਸ ਤਰਕਬਾਜ਼ੀ ਨੂੰ ਪਰਵਾਨ ਨਹੀਂ ਕਰਦੇ। ਉਹ ਕਹਿੰਦੇ ਹਨ—ਸ੍ਰਿਸ਼ਟੀ ਰਚਨਾ ਉਸ ਦੀ ਲੋੜ ਨਹੀਂ ਬਲਕਿ ਮੌਜ ਹੈ, ਲੀਲ੍ਹਾ ਹੈ, ਉਹ ਆਪਣੇ ਰੰਗ 'ਚ ਇਹ ਸਭ ਕੁਝ ਕਰ ਰਿਹਾ ਹੈ :

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥**
**ਕਰਿ ਕਰਿ ਵੇਖੈ ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ ॥** *(ਜਪੁਜੀ)*

---

1. ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥
ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ *(ਆਸਾ ਮ: ੪, ਪੰਨਾ 12)*
ਬੀਓ ਪੂਛਿ ਨ ਮਸਲਤਿ ਧਰੈ ॥
ਜੋ ਕਿਛੁ ਕਰੈ ਸੁ ਆਪਹਿ ਕਰੈ ॥ *(ਗੋਂਡ ਮ: ੫, ਪੰਨਾ 863)*
ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥
ਤਿਸ ਕਾ ਮੰਤ੍ਰੁ ਨ ਜਾਨੈ ਹੋਰੁ ॥ *(ਗਉੜੀ ਸੁਖਮਨੀ ਮ: ੫, ਪੰਨਾ 284)*

ਰੱਬ ਦੀ ਕਰਤਾਰੀ ਸ਼ਕਤੀ ਉੱਤੇ ਕਿਸੇ ਨੂੰ ਸੰਦੇਹ ਨਹੀਂ। ਉਹ ਸੰਪੂਰਨ ਤੇ ਸੁਤੰਤਰ ਕਰਤਾ ਹੈ, ਪ੍ਰਕ੍ਰਿਤੀ ਯਾ ਮਾਇਆ ਉਸੇ ਦੀ ਕਿਰਤ ਹੈ। ਸਭ ਧਰਮ ਇਹੋ ਮੰਨਦੇ ਹਨ ਕਿ ਉਸ ਨੇ ਕਵਾਉ ਕੀਤਾ ਤੇ ਪਸਾਉ ਕੀਤਾ। ਬਾਈਬਲ ਵਿਚ ਵੀ ਵਿਸਮਾਦ ਨਾਦ (Word) ਦਾ ਪ੍ਰਾਰੰਭ ਵਿਚ ਹੀ ਸੰਕੇਤ ਮਿਲਦਾ ਹੈ:

**ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥** *(ਜਪੁਜੀ)*

ਸੋ ਉਸ ਦਾ 'ਕਵਾਉ' ਹੀ ਨਾਮ ਹੈ, ਇਹੋ ਹੁਕਮ ਹੈ[1] ਇਸੇ ਹੁਕਮ ਦੁਆਰਾ ਸ੍ਰਿਸ਼ਟੀ ਰਚਨਾ ਹੁੰਦੀ ਤੇ ਇਸ ਦੀ ਸਾਰੀ ਸਰਗਰਮੀ ਚੱਲਦੀ ਹੈ। ਸੋ ਹੁਕਮ ਕਰਤਾਰ ਦਾ ਵੱਡਾ ਮਾਧਿਅਮ ਹੈ, ਜਿਸ ਦਾ ਬਿਆਨ ਕਰਨਾ ਸੌਖੀ ਗੱਲ ਨਹੀਂ:

**ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ॥**
**ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ॥** *(ਜਪੁਜੀ)*

**ਪੁਰਖੁ**—ਪੁਰਖ ਦਾ ਭਾਵ-ਅਰਥ—ਸਰਬ-ਵਿਆਪਕ ਸੱਤਾ ਹੈ। ਰਿਗਵੇਦ ਦੇ ਪੁਰਖ ਸੂਕਤ (10/90) ਵਿਚ ਉਸ ਪਰਮ ਦੇਵ ਨੂੰ 'ਪ੍ਰਜਾਪਤਿ' ਜਾਂ 'ਪੁਰਖ' ਨਾਮ ਨਾਲ ਯਾਦ ਕੀਤਾ ਗਿਆ ਹੈ। ਉਥੇ ਲਿਖਿਆ ਹੈ, 'ਉਸ ਦੇ ਇਕ ਹਜ਼ਾਰ ਸਿਰ, ਇਕ ਹਜ਼ਾਰ ਨੈਣ ਅਤੇ ਇਕ ਹਜ਼ਾਰ ਪੈਰ ਹਨ, ਸਾਰੀ ਪ੍ਰਿਥਵੀ ਦੇ ਚੁਫੇਰੇ ਲਿਪੇਟਣ 'ਤੇ ਉਹ 10 ਉਂਗਲ ਵਧ ਰਿਹਾ ਸੀ। ਇਹ ਸਾਰੀ ਧਰਤੀ 'ਤੇ ਜੋ ਕੁਝ ਹੋ ਚੁੱਕਾ ਹੈ ਤੇ ਜੋ ਕੁਝ ਅੱਗੋਂ ਹੋਵੇਗਾ, ਉਹ ਸਭ ਪੁਰਖ ਹੀ ਹੈ।[2] ਸਾਰੀ ਉਤਪਤੀ ਇਸ ਦਾ 1/4 ਭਾਗ ਹੈ ਅਤੇ ਇਸ ਦਾ 3/4 ਭਾਗ ਉਹ ਚੀਜ਼ਾਂ ਹਨ ਜਿਹੜੀਆਂ ਕਿ ਆਕਾਸ਼ ਵਿਚ ਹਨ ਅਤੇ ਅਮਰ ਹਨ। ਜਦ ਇਹ ਪੁਰਖ ਖੜਾ ਹੋਇਆ ਤਾਂ ਇਸ ਦਾ 1/4 ਭਾਗ ਆਕਾਸ਼ ਤੋਂ ਵੀ ਉਪਰ ਲੰਘ ਗਿਆ। ਜਦ ਦੇਵਤਿਆਂ ਨੇ 'ਪੁਰਸ਼ ਯੱਗ' ਕੀਤਾ ਤਦ ਬਸੰਤ ਰੁਤ ਦਾ ਘੀ, ਗ੍ਰੀਖਮ ਦੀਆਂ ਲੱਕੜਾਂ ਹੋਈਆਂ ਅਤੇ ਸ਼ਿਸ਼ਰ ਦਾ ਹਵਨ ਕੀਤਾ ਤਾਂ ਇਸ ਯੱਗ ਵਿੱਚੋਂ ਵੇਦ ਅਤੇ ਪਸ਼ੂ ਪੰਛੀ ਉਪਜੇ। ਜਦ ਦੇਵਤਿਆਂ ਨੇ ਪੁਰਸ਼ ਦੀ ਵੰਡ ਕੀਤੀ ਤਾਂ ਇਸ ਦਾ ਮੁਖ ਬ੍ਰਾਹਮਣ, ਭੁਜਾ ਛਤਰੀ, ਪੱਟ ਵੈਸ਼ਯ ਅਤੇ ਪੈਰ ਸ਼ੂਦਰ ਬਣੇ। ਇਸ ਦੇ ਮਨ ਵਿੱਚੋਂ ਪ੍ਰਾਤਾ ਕਾਲ (ਪ੍ਰਭਾਤ), ਅੱਖਾਂ ਵਿੱਚੋਂ ਸੂਰਜ, ਮੂੰਹ ਵਿੱਚੋਂ ਇੰਦ੍ਰ ਅਤੇ ਅਗਨੀ, ਸ੍ਵਾਸ ਵਿੱਚੋਂ ਵਾਯੂ, ਸਿਰ ਵਿੱਚੋਂ ਆਕਾਸ਼ ਅਤੇ ਪੈਰਾਂ ਵਿੱਚੋਂ ਧਰਤੀ ਅਤੇ ਕੰਨ ਵਿੱਚੋਂ ਚਾਰ ਦਿਸ਼ਾਵਾਂ ਪ੍ਰਗਟ ਹੋਈਆਂ।[3]

ਇਹ 'ਪੁਰਖ' ਬਾਰੇ ਅੱਜ ਤੋਂ ਚਾਰ ਪੰਜ ਹਜ਼ਾਰ ਵਰ੍ਹੇ ਪੁਰਾਣਾ ਬਿਆਨ ਹੈ ਜੋ ਉਸ ਸਮੇਂ ਦੇ ਰਹੱਸਵਾਦੀਆਂ ਆਪਣੇ ਅਨੁਭਵ ਅਨੁਸਾਰ ਦਿੱਤਾ। ਭਾਵੇਂ ਰਿਗਵੇਦ ਵਿਚ ਰਿਸ਼ੀਆਂ, ਇੰਦ੍ਰ, ਵਰੁਣ ਤੇ ਅਗਨੀ ਆਦਿ ਕਈ ਦੇਵਤਿਆਂ ਦੀ ਬਾਰ ਬਾਰ ਉਸਤਤੀ ਗਾਈ ਹੈ ਪ੍ਰੰਤੂ ਉਹ ਲੋਕ ਇਸ ਗੱਲ ਲਈ ਵੀ ਚੇਤਨ ਸਨ ਕਿ ਇਨ੍ਹਾਂ ਸਭ ਦਾ ਪਰਮ ਪਿਤਾਮਾ ਇੱਕੋ ਇਕ 'ਪੁਰਖ' ਹੈ, ਤੇ ਜਿਤਨੀ ਸ੍ਰਿਸ਼ਟੀ ਪੈਦਾ ਹੋਈ ਹੈ, ਇਹ ਸਭ ਕੁਝ

---

1. ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥ *(ਸਿਰੀਰਾਗੁ ਮ: ੧, ਪੰਨਾ 72)*
ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ॥ *(ਬਿਲਾਵਲੁ ਮ: ੩, ਪੰਨਾ 797)*
2. ਪੁਰਸ ਏਵੇਦੰ ਸਰਬ ਯਦ ਭੂਤੰ ਭਵਯੰ। *(ਰਿਗਵੇਦ, ਪੁਰਸ਼ ਸੂਕਤ ੧੦/੧੧)*
3. *ਮਹਾਨ ਕੋਸ਼* (ਨਵੀਂ ਐਡੀਸ਼ਨ), ਪੰਨਾ 592.

'ਪੁਰਖ' ਹੀ ਹੈ। ਬ੍ਰਹਮ ਦੀ ਵਿਆਪਕਤਾ ਦਾ ਇਹ ਅਨੁਭਵ ਜਿਥੇ ਬੜਾ ਰਹੱਸਪੂਰਣ ਤੇ ਮਾਰਮਿਕ ਹੈ, ਉਥੇ ਪਰਮੇਸ਼ਰ ਦੇ ਸਰਗੁਣ ਸਰੂਪ ਦੀ ਵੀ ਸੁੰਦਰ ਵਿਆਖਿਆ ਕਰਦਾ ਹੈ ਕਿ ਉਹ ਹਜ਼ਾਰਾਂ ਨੈਣਾਂ ਤੇ ਕੰਨਾਂ ਦੁਆਰਾ ਸਭ ਥਾਂ, ਸਭ ਸਮੇਂ, ਸਭ ਕੁਝ ਜਾਣਦਾ ਬੁਝਦਾ ਹੈ। ਇਥੇ ਹਜ਼ਾਰਾਂ ਤੋਂ ਮੁਰਾਦ ਅਨੇਕ ਹੈ। ਗੁਰੂ ਨਾਨਕ ਸਾਹਿਬ ਨੇ ਇਸ ਸਰਗੁਣ ਰੂਪ ਨੂੰ ਅੰਕਿਤ ਕਰਦਿਆਂ ਨਿਰਗੁਣ ਸਰੂਪ ਨੂੰ ਵੀ ਨਾਲ ਰੱਖਿਆ ਹੈ, ਇਹੋ ਆਪ ਦੀ ਵਿਲੱਖਣਤਾ ਹੈ :

**ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ॥**
**ਸਹਸ ਪਦ ਬਿਮਲ ਨਨ ਏਕ ਪਦ,**
**ਗੰਧ ਬਿਨੁ ਸਹਸ ਤਵ ਗੰਧ, ਇਵ ਚਲਤ ਮੋਹੀ॥**
**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**
**ਗੁਰ ਸਾਖੀ ਜੋਤਿ ਪਰਗਟੁ ਹੋਇ॥** *(ਧਨਾਸਰੀ ਮ: ੧, ਪੰਨਾ 13)*

ਰਿਗਵੇਦ ਤੋਂ ਇਲਾਵਾ ਉਪਨਿਸ਼ਦਾਂ ਵਿਚ ਵੀ 'ਪੁਰਖ' ਸ਼ਬਦ ਦਾ ਪ੍ਰਯੋਗ ਹੈ। ਸਾਂਖ ਸ਼ਾਸਤ੍ਰ ਦੋ ਤੱਤ ਮੰਨਦਾ ਹੈ—ਪੁਰਸ਼ ਤੇ ਪ੍ਰਕ੍ਰਿਤੀ। ਇਸ ਅਨੁਸਾਰ ਪੁਰਖ, ਪ੍ਰਕ੍ਰਿਤੀ ਤੋਂ ਭਿੰਨ ਇਕ ਨਿਰਲੇਪ ਚੇਤਨ ਹਸਤੀ ਹੈ, ਜੋ ਅਧਵਿਤਰਤਨਸ਼ੀਲ ਤੇ ਨਿੱਤ ਹੈ। ਪਰ ਉਹ ਇਸਨੂੰ ਕਰਤਾ ਨਹੀਂ ਮੰਨਦਾ।'[1] ਭੋਗਤਾ ਜ਼ਰੂਰ ਮੰਨਦਾ ਹੈ। ਇਹ ਆਤਮਾ ਵਰਗਾ ਹੈ। ਸੋ ਸਾਂਖ ਦਾ 'ਪੁਰਸ਼' ਪਰਮਾਤਮਾ ਨਹੀਂ। ਸਾਡਾ ਇਸ ਸੰਕੇਤ ਤੋਂ ਇਥੇ ਇਤਨਾ ਹੀ ਭਾਵ ਹੈ ਕਿ 'ਪੁਰਸ਼' ਸ਼ਬਦ ਦਾਰਸ਼ਨਿਕ ਖੇਤਰ ਵਿਚ ਇਕ ਆਮ ਵਿਅਕਤਿਤਵ ਲਈ ਵੀ ਵਰਤਿਆ ਜਾਂਦਾ ਰਿਹਾ ਹੈ।

ਇਕ ਗੱਲ ਹੋਰ, ਵਰਤਮਾਨ ਸੰਸਕ੍ਰਿਤੀ ਅਨੁਸਾਰ ਪੁਰਖ, ਸੁਤੰਤਰ ਕਰਤਾ ਹੈ ਤੇ ਇਸਤਰੀ ਪਰਤੰਤ੍ਰ। ਇਸ ਕਰਕੇ ਵੀ ਪਰਮ ਸੱਤਾ ਨੂੰ 'ਪੁਰਖ' ਰੂਪ ਵਿਚ ਅੰਕਿਤ ਕੀਤਾ ਗਿਆ ਹੈ।[2] ਭਾਵੇਂ ਭਾਰਤੀ ਮਤਾਂ ਵਿਚ ਐਸਾ ਵਿਕਲਪ ਵੀ ਮਿਲਦਾ ਹੈ ਕਿ ਸ਼ਾਕਤ ਲੋਕ ਮਹਾਂਮਾਈ ਜਾਂ ਜਗਦੰਬਾ ਰੂਪ ਵਿਚ ਇਸਤਰੀ ਤਸੱਵਰ ਕਰ ਕੇ ਵੀ ਉਸ ਨੂੰ ਮੰਨਦੇ ਪੂਜਦੇ ਆਏ ਹਨ ਪਰ, 'ਪੁਰਖ' ਰੂਪ ਵਧੇਰੇ ਪਰਧਾਨ ਰਿਹਾ ਹੈ।

**ਨਿਰਭਉ**—ਬ੍ਰਹਮ ਲਈ 'ਸਤਿ ਤੇ ਕਰਤਾਰ' ਹੋਣਾ ਤਾਂ ਹੋਰਾਂ ਵੀ ਮੰਨਿਆ ਹੈ ਪਰ 'ਨਿਰਭਉ' ਤੇ 'ਨਿਰਵੈਰੁ' ਜੇਹੇ ਵਿਸ਼ੇਸ਼ਣ ਪ੍ਰਾਚੀਨ ਧਰਮ ਜਾਂ ਦਰਸ਼ਨ ਵਿਚ ਬਹੁਤ ਘੱਟ ਵਰਤੇ ਗਏ ਹਨ। ਚੂੰਕਿ ਉਹ ਸਰਬ-ਸ਼ਕਤੀਮਾਨ ਹੈ, ਇਸ ਲਈ ਉਸ ਉੱਤੇ ਕਿਸੇ ਦਾ ਭੈ ਨਹੀਂ ਵਾਪਰਦਾ। ਦੂਸਰੇ ਸ਼ਬਦਾਂ ਵਿਚ ਉਹ ਅਜੇਹਾ ਦੇਵਤਾ ਹੈ ਜੋ ਕਿਸੇ ਦੇ ਅਧੀਨ ਨਹੀਂ, ਸੁਤੰਤਰ ਹੈ। ਸੀਮਤ ਸ਼ਕਤੀ ਵਾਲੇ ਨੂੰ ਆਪਣੇ ਤੋਂ ਵਧੇਰੇ ਸ਼ਕਤੀ ਵਾਲੇ ਪਾਸੋਂ ਸਦਾ ਭੈ ਰਹਿੰਦਾ ਹੈ ਪਰ ਰੱਬ ਸਰਬ-ਕਲਾ-ਸਮਰੱਥ ਹੈ ਤੇ ਅਸੀਮ ਸ਼ਕਤੀਆਂ ਦਾ ਸੁਆਮੀ

---

1. ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ, ਤੁਧੁ ਜੇਵਡੁ ਅਵਰੁ ਨ ਕੋਈ॥
ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ॥ *(ਆਸਾ ਮ: ੪, ਪੰਨਾ 11)*
2. ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥ *(ਵਾਰ ਵਡਹੰਸ, ਮ: ੩, ਪੰਨਾ 591)*
ਏਕਾ ਪੁਰਖੁ ਸਬਾਈ ਨਾਰਿ।

ਹੈ, ਇਸ ਲਈ ਉਸ ਨੂੰ ਕਿਸੇ ਦਾ ਡਰ ਨਹੀਂ। ਭਾਰਤੀ ਅਵਤਾਰ ਕਥਾਵਾਂ ਵਿਚਲੇ ਨਾਇਕ ਭੈ-ਭੀਤ ਹੁੰਦੇ ਤੇ ਭੈ-ਭੀਤ ਕਰਦੇ ਦਿਖਾਈ ਦਿੰਦੇ ਹਨ ਪਰ ਪਰਮੇਸ਼ਰ ਅਜੇਹਾ ਮਹਾਨ ਨਾਇਕ ਹੈ ਜੋ ਹਰ ਕਿਸਮ ਦੇ ਭੈ ਤੋਂ ਉਪਰ ਹੈ:

**ਨਾਨਕ ਨਿਰਭਉ ਨਿਰੰਕਾਰੁ, ਹੋਰਿ ਕੇਤੇ ਰਾਮ ਰਵਾਲ॥**
**ਕੇਤੀਆ ਕੰਨ੍ ਕਹਾਣੀਆ, ਕੇਤੇ ਬੇਦ ਬੀਚਾਰ॥** *(ਵਾਰ ਆਸਾ, ਸਲੋਕ ਮ: ੧, ਪੰਨਾ 464)*

ਇਸ 'ਨਿਰਭਉ' ਦਾ ਤਸੱਵਰ ਅਧਿਆਤਮਕ ਜਗਿਆਸੂ ਲਈ ਇਸ ਲਈ ਵਿਸ਼ੇਸ਼ ਤੌਰ 'ਤੇ ਲਾਹੇਵੰਦਾ ਹੈ ਕਿ ਉਹ ਉਸ ਦੇ ਧਿਆਨ ਦੁਆਰਾ ਸੁਤੰਤਰਤਾ ਤੇ ਨਿਰਭੈਤਾ ਦਾ ਆਚਰਣ ਗ੍ਰਹਿਣ ਕਰਦਾ ਹੈ, ਜੋ ਜ਼ਿੰਦਗੀ ਲਈ ਅਤਿਅੰਤ ਮਹੱਤਵਪੂਰਣ ਹੈ:

**ਨਿਰਭਉ ਜਪੈ ਸਗਲ ਭਉ ਮਿਟੈ॥**
**ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥** *(ਗਉੜੀ ਸੁਖਮਨੀ ਮ: ੫, ਪੰਨਾ 293)*

**ਨਿਰਵੈਰੁ**—ਕਈ ਪੁਰਾਣੀਆਂ ਮਜ਼ਬੀ ਕਿਤਾਬਾਂ ਵਿਚ ਰੱਬ ਨੂੰ ਕਿਸੇ ਖ਼ਾਸ ਇਕ ਜਾਤੀ ਦਾ ਰਖਵਾਲਾ ਤੇ ਪਾਲਕ ਦੱਸਿਆ ਗਿਆ ਹੈ ਤੇ ਦੂਜਿਆਂ ਲਈ ਉਸ ਨੂੰ 'ਜੱਬਾਰ' ਤੇ 'ਕੱਹਾਰ' (ਜਬਰ ਤੇ ਕਹਿਰ ਕਰਨ ਵਾਲਾ) ਕਿਹਾ ਗਿਆ ਹੈ। ਗੁਰੂਆਂ ਦੀ ਅਧਿਆਤਮਕਤਾ ਦਾ ਨਿਸ਼ਚਾ ਇਹ ਹੈ ਕਿ ਉਹ ਦ੍ਵੈਸ਼ ਰਹਿਤ ਹੈ।[1] ਉਹ ਆਪ ਨਾ ਕਿਸੇ ਤੋਂ ਡਰਦਾ ਹੈ, ਤੇ ਨਾ ਹੀ ਵੈਰ-ਭਾਵ ਰੱਖ ਕੇ ਕਿਸੇ ਨੂੰ ਡਰਾਉਂਦਾ ਹੈ। ਉਸ ਦਾ ਸਰੂਪ ਕਰੁਣਾਮਯ ਹੈ, ਕ੍ਰਿਪਾਲੂ, ਦਯਾਲੂ ਹੈ। ਚੂੰਕਿ ਸ੍ਰਿਸ਼ਟੀ ਉਸ ਦੀ ਆਪਣੀ ਪੈਦਾਵਾਰ ਹੈ। ਇਸ ਲਈ ਉਹ ਇਸ ਦੀ ਬਿਹਤਰੀ ਲਈ ਹੀ ਸਭ ਕੁਝ ਕਰਦਾ ਹੈ, ਬੁਰਾਈ ਲਈ ਨਹੀਂ। ਹਾਂ, ਕਈ ਵਾਰ ਸਾਡੀ ਤੁਛ ਬੁੱਧੀ ਉਸ ਦੀ ਕ੍ਰਿਪਾਲਤਾ ਨੂੰ ਸਮਝਣੋਂ ਅਸਮਰੱਥ ਰਹਿੰਦੀ ਹੈ:

**ਤੁਮ ਕਰਹੁ ਭਲਾ ਹਮ ਭਲੋ ਨ ਜਾਨਹ, ਤੁਮ ਸਦਾ ਸਦਾ ਦਇਆਲਾ॥**
**ਤੁਮ ਸੁਖਦਾਈ ਪੁਰਖ ਬਿਧਾਤੇ, ਤੁਮ ਰਾਖਹੁ ਅਪੁਨੇ ਬਾਲਾ॥** *(ਸੋਰਠਿ ਮ: ੫, ਪੰਨਾ 613)*

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥**
**ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥** *(ਸੂਹੀ ਮ: ੫, ਪੰਨਾ 784)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮੇਸ਼ਰ ਦੇ ਇਸ ਸਰੂਪ ਨੂੰ ਚਿਤਰਨ ਵਾਲੇ ਅਨੇਕਾਂ ਵਿਸ਼ੇਸ਼ਣ—ਕਰੀਮ, ਰਹੀਮ, ਕ੍ਰਿਪਾਨਿਧਿ, ਕ੍ਰਿਪਾ ਸਾਗਰ, ਮਿਹਰਵਾਨ, ਆਦਿ ਵਾਰ ਵਾਰ ਵਰਤੇ ਗਏ ਹਨ। ਖ਼ਾਸ ਕਰ ਕੇ ਦੀਨ ਬੰਧੂ, ਗ਼ਰੀਬ ਨਿਵਾਜ਼, ਬੰਦੀਛੋੜ, ਭਗਤ ਵਛਲ, ਆਦਿ ਸੰਕੇਤ ਦੱਸਦੇ ਹਨ ਕਿ ਰੱਬ ਧਨਵਾਨਾਂ ਦੀ ਥਾਂ ਗ਼ਰੀਬ ਨਿਤਾਣਿਆਂ ਦੀ ਵਿਸ਼ੇਸ਼ ਸਹਾਇਤਾ ਕਰਨ ਵਾਲਾ ਹੈ। ਅਜੇਹੀ ਵਿਸ਼ੇਸ਼ਣ-ਮਾਲਾ ਉਸ ਇਤਰਾਜ਼ ਦਾ ਪੂਰੀ ਤਰ੍ਹਾਂ ਖੰਡਨ ਕਰਦੀ ਹੈ ਜਿਸ ਵਿਚ ਇਹ ਕਿਹਾ ਜਾਂਦਾ ਹੈ ਕਿ ਰੱਬ ਪੂੰਜੀਪਤੀਆਂ ਦਾ ਹੈ ਤੇ ਇਸ ਦੀ ਘਾੜਤ ਵੀ ਉਨ੍ਹਾਂ ਵੱਲੋਂ ਕਿਸੇ ਮਕਸਦ ਲਈ ਕੀਤੀ ਗਈ ਸੀ। ਹਕੀਕਤ ਇਹ ਹੈ ਕਿ ਪਰਮੇਸ਼ਰ ਸਭ ਦਾ ਹੈ, ਉਸ ਦਾ ਕਿਸੇ ਨਾਲ ਵੈਰ ਨਹੀਂ ਕਿਉਂਕਿ ਉਹ ਪ੍ਰੇਮ-ਸਰੂਪ ਹੈ ਅਤੇ ਸਭ ਦੀ ਪਾਲਣਾ-ਪੋਸ਼ਣਾ ਤੇ ਰੱਖਿਆ ਕਰਨ ਵਾਲਾ ਹੈ:

1. **ਮਿਹਰਵਾਨੁ ਸਾਹਿਬੁ ਮਿਹਰਵਾਨੁ॥...**
**ਜੀਅ ਸਗਲ ਕਉ ਦੇਇ ਦਾਨੁ॥** *(ਤਿਲੰਗ ਮ: ੫, ਪੰਨਾ 724)*

---

1. ਤਿਸ ਕਾ ਸਰੀਕੁ ਕੋ ਨਹੀ, ਨਾ ਕੋ ਕੰਟਕੁ ਵੈਰਾਈ॥ *(ਵਾਰ ਵਡਹੰਸ ਮ: ੩, ਪੰਨਾ 592)*

2. **ਦੀਨ ਦਰਦ ਦੁਖ ਭੰਜਨਾ, ਘਟਿ ਘਟਿ ਨਾਥ ਅਨਾਥ ॥**
*(ਗਉੜੀ ਸੁਖਮਨੀ ਮ: ੫, ਪੰਨਾ 263)*

3. **ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**
**ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ ॥** *(ਮਾਰੂ ਰਵਿਦਾਸ, ਪੰਨਾ 1106)*

4. **ਖਿਨ ਮਹਿ ਨੀਚ ਕੀਟ ਕਉ ਰਾਜ ॥**
**ਪਾਰਬ੍ਰਹਮ ਗਰੀਬ ਨਿਵਾਜ ॥** *(ਗਉੜੀ ਸੁਖਮਨੀ ਮ: ੫, ਪੰਨਾ 277)*

5. **ਹਰਿ ਜੀਉ ਨਿਮਾਣਿਆ ਤੂ ਮਾਣੁ ॥**
**ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ, ਤੇਰੀ ਕੁਦਰਤਿ ਕਉ ਕੁਰਬਾਣੁ ॥**
*(ਸੋਰਠਿ ਮ: ੫, ਪੰਨਾ 624)*

6. **ਅਸੰਖ ਖਤੇ ਖਿਨ ਬਖਸਨਹਾਰਾ ॥**
**ਨਾਨਕ ਸਾਹਿਬ ਸਦਾ ਦਇਆਰਾ ॥** *(ਗਉੜੀ ਬਾਵਨ ਅਖਰੀ ਮ: ੫, ਪੰਨਾ 260)*

7. **ਸਦ ਬਖਸਿੰਦੁ ਸਦਾ ਮਿਹਰਵਾਨਾ, ਸਭਨਾ ਦੇਇ ਅਧਾਰੀ ॥** *(ਟੋਡੀ ਮ: ੫, ਪੰਨਾ 713)*

8. **ਪਤਿਤ ਪੁਨੀਤ ਗੋਬਿੰਦਹ, ਸਰਬ ਦੋਖ ਨਿਵਾਰਣਹ ॥**
**ਸਰਣਿ ਸੂਰ ਭਗਵਾਨਹ, ਜਪੰਤਿ ਨਾਨਕ ਹਰਿ ਹਰਿ ਹਰੇ ॥**
*(ਵਾਰ ਜੈਤਸਰੀ ਮ: ੫, ਪੰਨਾ 709)*

**ਅਕਾਲ ਮੂਰਤਿ, ਅਜੂਨੀ**—ਇਨ੍ਹਾਂ ਦੋਹਾਂ ਵਿਸ਼ੇਸ਼ਣਾਂ ਦਾ ਸਪੱਸ਼ਟ ਭਾਵ ਹੈ ਕਿ ਉਹ ਹਸਤੀ ਜਨਮ ਮਰਨ ਤੋਂ ਰਹਿਤ ਹੈ। ਸਨਾਤਨ ਵਿਚਾਰਧਾਰਾ ਵਿਚ ਸਰਗੁਣਵਾਦੀ, ਪਰਮੇਸ਼ਰ ਨੂੰ ਵਿਸ਼ੇਸ਼ ਰੂਪ ਵਿਚ ਦੇਹ ਧਾਰਦਾ ਮੰਨਿਆ ਹੈ, ਦੇਹ ਦਾ ਨਾਸ਼ ਵੀ ਜ਼ਰੂਰੀ ਹੈ, ਇਸ ਲਈ ਗੁਰੂ ਜੀ ਨੇ ਇਹਦੇ ਵਿਸ਼ੇਸ਼ਣ ਖ਼ਾਸ ਤੌਰ 'ਤੇ ਇਥੇ ਸ਼ਾਮਲ ਕੀਤੇ ਹਨ ਕਿ ਨਾ ਉਹ ਕਾਲ ਦੀ ਮਾਰ ਹੇਠ ਆਉਣ ਵਾਲੀ ਸੱਤਾ ਹੈ ਅਤੇ ਨਾ ਹੀ ਜੋਨੀਆਂ ਵਿਚ ਆਉਂਦੀ ਹੈ। ਪ੍ਰਾਚੀਨ ਮੱਤਾਂ ਦੇ ਦੇਵਤੇ, ਅਵਤਾਰੀ ਹਸਤੀਆਂ ਤੇ ਮੂਰਤੀਆਂ, ਕਾਲ ਤੋਂ ਮੁਕਤ ਨਹੀਂ ਪਰ ਉਹ ਪਰਮ ਸੱਤਾ ਇਸ ਤੋਂ ਉਪਰ ਹੈ :

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥**
**ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥** *(ਮਾਰੂ ਸੋਲਹੇ ਮ: ੧, ਪੰਨਾ 1038)*

ਇਸੇ ਤਰ੍ਹਾਂ ਉਹ ਹਸਤੀ ਜੂਨੀਆਂ ਵਿਚ ਵੀ ਨਹੀਂ ਆਉਂਦੀ। ਰਾਮ, ਕ੍ਰਿਸ਼ਨ, ਆਦਿ ਮਹਾਂਪੁਰਸ਼ਾਂ ਨੂੰ ਪਰਮੇਸ਼ਰ ਮੰਨਣ ਵਾਲੇ ਭੁੱਲਦੇ ਹਨ ਕਿ ਉਹ ਪ੍ਰਭੂ ਜਨਮ ਵੀ ਲੈ ਸਕਦਾ ਹੈ ਤੇ ਉਸ ਦਾ ਕੋਈ ਮਾਤਾ ਪਿਤਾ ਵੀ ਹੈ :

**ਸੰਕਟਿ ਨਹੀ ਪਰੈ ਜੋਨਿ ਨਹੀ ਆਵੈ, ਨਾਮੁ ਨਿਰੰਜਨ ਜਾ ਕੋ ਰੇ ॥**
**ਕਬੀਰ ਕੋ ਸੁਆਮੀ ਐਸੋ ਠਾਕੁਰੁ, ਜਾ ਕੈ ਮਾਈ ਨ ਬਾਪੋ ਰੇ ॥**
*(ਗਉੜੀ ਕਬੀਰ, ਪੰਨਾ 339)*

**ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥**
**ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥** *(ਸੋਰਠਿ ਮ: ੧, ਪੰਨਾ 597)*

**ਸਗਲ ਪਰਾਧ ਦੇਹਿ ਲੋਰੋਨੀ ॥**
**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥** *(ਭੈਰਉ ਮ: ੫, ਪੰਨਾ 1136)*

ਸੋ ਸਰਬ-ਵਿਆਪਕ ਹਸਤੀ ਨੂੰ ਇਕ ਜੰਮਣ-ਮਰਨ ਵਾਲੀ ਦੇਹੀ ਤਕ ਸੀਮਿਤ

ਕਰਨਾ ਠੀਕ ਨਹੀਂ, ਉਹ ਵਿਸ਼ਵ-ਵਿਆਪੀ ਸ਼ਕਤੀ ਸਦੈਵੀ ਤੇ ਜਨਮ ਮਰਨ ਦੇ ਚੱਕ੍ਰ ਤੋਂ ਬਿਲਕੁਲ ਰਹਿਤ ਹੈ।

ਮਾਲੂਮ ਇਹ ਹੁੰਦਾ ਹੈ ਕਿ ਜਿਥੇ ਸਾਮੀ ਵਿਚਾਰਾਂ ਦੀਆਂ ਊਣਤਾਈਆਂ ਦੂਰ ਕਰਨ ਲਈ 'ਨਿਰਭਉ' ਤੇ 'ਨਿਰਵੈਰੁ' ਵਿਸ਼ੇਸ਼ਣ ਖ਼ਾਸ ਤੌਰ 'ਤੇ ਰੱਖੇ ਗਏ ਹਨ, ਉਥੇ ਭਾਰਤੀ ਵਿਚਾਰਧਾਰਾ ਦੀ ਭੁੱਲ ਨੂੰ ਠੀਕ ਕਰਨ ਲਈ ਉਸ ਨੂੰ 'ਅਕਾਲ ਮੂਰਤਿ' ਤੇ 'ਅਜੂਨੀ' ਕਹਿ ਕੇ ਵਿਸ਼ਵ-ਵਿਆਪਕ (Universal) ਹਸਤੀ ਦਰਸਾਇਆ ਗਿਆ ਹੈ।

**ਸੈਭੰ**—ਹੁਣ ਇੱਕੋ ਸਵਾਲ ਉਠਦਾ ਹੈ ਕਿ ਜੇਕਰ ਉਹ ਜੰਮਣ-ਮਰਨ ਤੋਂ ਰਹਿਤ ਹੈ ਤਾਂ ਉਹ ਹਸਤੀ ਹੈ ਕੀ, ਉਸ ਦੀ ਹੋਂਦ ਦਾ ਕੀ ਆਧਾਰ ਹੈ, ਇਸ ਦਾ ਉੱਤਰ ਹੈ ਕਿ ਉਹ ਸੁਤੇ-ਪ੍ਰਕਾਸ਼ ਅਰਥਾਤ ਆਪਣੇ ਆਪ ਤੋਂ ਹੈ, ਉਸ ਨੂੰ ਪ੍ਰਗਟ ਹੋਣ ਲਈ ਕਿਸੇ ਦੀ ਮੁਥਾਜਗੀ ਨਹੀਂ ਲੋੜੀਂਦੀ :

**ਥਾਪਿਆ ਨ ਜਾਇ ਕੀਤਾ ਨ ਹੋਇ ॥**
**ਆਪੇ ਆਪਿ ਨਿਰੰਜਨੁ ਸੋਇ ॥** *(ਜਪੁਜੀ)*

'ਸੈਭੰ' ਪਦ 'ਸ੍ਵਯੰਭੂ' ਦਾ ਬਦਲਿਆ ਰੂਪ ਹੈ, ਇਸ ਦਾ ਅੱਖਰੀ ਅਰਥ ਹੈ—ਆਪਣੇ ਆਪ ਤੋਂ ਹੋਣ ਵਾਲਾ। ਇਸ ਦਾ ਭਾਵ ਇਹ ਨਹੀਂ ਕਿ ਉਹ ਪਹਿਲੇ ਸੀ ਨਹੀਂ, ਜੇ ਉਹ ਨਿਰਗੁਣ ਤੇ ਨਿਰਾਕਾਰ ਰੂਪ ਵਿਚ ਸੀ ਤਾਂ ਉਹ ਸਰਗੁਣ ਰੂਪ ਧਾਰਨ ਲਈ ਵੀ ਆਪਣੇ ਆਪ ਦਾ ਆਪੇ ਕਾਰਨ ਹੈ। 'ਆਪੀਨੈ੍ ਆਪੁ ਸਾਜਿਓ' ਦਾ ਭਾਵ ਇਹੋ ਹੈ।

ਸੱਚਾ ਅਧਿਆਤਮਵਾਦੀ ਤਾਂ ਇਸ ਜਗਤ ਨੂੰ ਵੀ ਉਸੇ ਦਾ ਵਿਰਾਟ ਰੂਪ ਮੰਨਦਾ ਹੈ। ਕਈ ਸ਼ਾਸਤਰ ਕਹਿੰਦੇ ਹਨ ਕਿ ਇਹ ਪ੍ਰਕਿਰਤੀ ਦੀ ਰਚਨਾ ਹੈ ਜੋ ਕਿ ਅਨਾਦਿ ਅਨੰਤ ਹੈ ਪਰ ਰਹੱਸਵਾਦੀ ਨੂੰ ਐਸਾ ਪਰਵਾਣ ਨਹੀਂ। ਉਹ ਅਨੁਭਵ ਕਰਦਾ ਹੈ ਕਿ ਜੇ ਉਸ ਨੇ ਆਪਣਾ ਸਰਗੁਣ ਸਰੂਪ ਮੂਰਤੀਮਾਨ ਕੀਤਾ ਹੈ ਤਾਂ ਕੁਦਰਤਿ ਜਾਂ ਪ੍ਰਕ੍ਰਿਤੀ ਦੀ ਰਚਨਾ ਵੀ ਉਹ ਆਪਣੇ ਆਪੇ ਤੋਂ ਹੀ ਕਰਦਾ ਹੈ। ਉਪਨਿਸ਼ਦਾਂ ਵਿਚ ਇਕ ਕਥਨ ਆਉਂਦਾ ਹੈ ਕਿ ਜਿਵੇਂ ਮੱਕੜੀ ਆਪਣੇ ਆਪ ਵਿੱਚੋਂ ਜਾਲਾ ਪੈਦਾ ਕਰ ਕੇ ਸਾਰਾ ਤਾਣਾ-ਬਾਣਾ ਸਾਜਦੀ ਹੈ, ਜਿਵੇਂ ਧਰਤੀ ਵਿੱਚੋਂ ਹੀ ਜੜੀਆਂ-ਬੂਟੀਆਂ ਪੈਦਾ ਹੁੰਦੀਆਂ ਹਨ, ਜਿਵੇਂ ਰੋਮ ਸਰੀਰ ਵਿੱਚੋਂ ਹੀ ਉਪਜਦੇ ਹਨ ਤਿਵੇਂ ਉਹ ਪਰਮ ਸੱਤਾ ਆਪਣੇ ਆਪ ਵਿੱਚੋਂ ਹੀ ਇਹ ਸਾਰੀ ਲੀਲ੍ਹਾ ਦਾ ਪ੍ਰਕਾਸ਼ ਕਰਦੀ ਹੈ।[1] ਇਹ ਸਾਰੀ ਰਚਨਾ ਉਸੇ ਜੋਤਿ ਦਾ ਜਲਵਾ ਹੈ :

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਧਨਾਸਰੀ ਮਹਲਾ ੧, ਪੰਨਾ 13)*

ਇਸ ਕਰਕੇ ਸੰਤ ਇਹ ਅਨੁਭਵ ਕਰਦੇ ਕਿ ਉਹ ਸੁਤੇ ਪ੍ਰਕਾਸ਼ ਸੱਤਾ, ਸਾਰੇ ਵਿਆਪਕ ਹੋ ਰਹੀ ਹੈ। ਜਗਤ ਵਿਚ ਵੀ ਤੇ ਜਗਤ ਤੋਂ ਬਾਹਰ ਵੀ :

**ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥**
**ਧਰਨਿ ਮਾਹਿ ਆਕਾਸ ਪਇਆਲ ॥ ਸਰਬ ਲੋਕ ਪੂਰਨ ਪ੍ਰਤਿਪਾਲ ॥**
**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ ਜੈਸੀ ਆਗਿਆ ਤੈਸਾ ਕਰਮੁ ॥**

---

1. ਮੁੰਡਕੋਪਨਿਸ਼ਦ 1/17।

**ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥**
**ਤਿਸ ਤੇ ਭਿੰਨ ਨਹੀ ਕੋ ਠਾਉ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥**
*(ਗਉੜੀ ਸੁਖਮਨੀ ਮ: ੫, ਪੰਨਾ 293)*

ਇਹ ਹਸਤੀ ਕਲਪਨਾ ਮਾਤ੍ਰ ਨਹੀਂ, ਅਧਿਆਤਮਵਾਦੀ ਪੂਰਣ ਨਿਸ਼ਚਾ ਰੱਖਦਾ ਹੈ ਕਿ ਉਹ ਹਰ ਥਾਂ, ਹਰ ਸਮੇਂ, ਹਰ ਇਕ ਵਿਚ ਹੈ। ਉਸ ਦੀ ਦਿਵਯ ਦ੍ਰਿਸ਼ਟੀ ਉਸ ਨੂੰ ਥਾਂ ਥਾਂ ਪ੍ਰਤੱਖ ਵੇਖਦੀ ਹੈ। ਗ੍ਰੰਥਾਂ ਦੇ ਗੂੜ੍ਹ ਗਿਆਨ ਨਾਲ ਨਹੀਂ, ਸਗੋਂ ਅਨੁਭਵ ਦੀ ਅਨੋਖੀ ਅੱਖ ਨਾਲ:

**ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥**
**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥** *(ਆਸਾ ਮ: ੫, ਪੰਨਾ 397)*

**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ।**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ, ਸੋ ਦੇਖਿਆ ਗੁਰਮੁਖਿ ਆਖੀ॥**
*(ਵਾਰ ਸਿਰੀਰਾਗੁ, ਮ: ੪, ਪੰਨਾ 87)*

ਅੱਜ ਦੇ ਨਵੇਂ ਸ਼ਾਸਤ੍ਰਾਂ ਜਾਂ ਗਿਆਨ-ਵਿਗਿਆਨ ਦਾ ਮਜ਼ਮੂਨ ਪਰਮੇਸ਼ਰ ਨਹੀਂ, ਮਨੁੱਖ ਹੈ। ਪਰ ਇਹ ਜ਼ਰੂਰ ਉਹ ਕਹਿੰਦੇ ਹਨ:

1. ਰੱਬ ਵਰਗੀ ਵਿਸ਼ਾਲ ਵਿਆਪਕ ਹਸਤੀ ਦਾ ਅਨੁਕਰਣ ਕਰੋ।
2. ਸਮਾਜ ਵਿਚ ਰੱਬ ਵਰਗੀ ਇਕ-ਸੁਰਤਾ ਲਿਆਓ।
3. ਆਪਣੇ ਆਪੇ ਨੂੰ ਪਛਾਣੋ, ਇਹੋ ਸਭ ਕੁਝ ਹੈ।

ਜ਼ਾਹਰ ਹੈ ਕਿ ਪਰਮ ਹਸਤੀ ਦੀ ਹੋਂਦ ਨਾ ਮੰਨਣ ਵਾਲੇ ਵੀ ਰੱਬ ਵਰਗੇ ਸਰਬ-ਵਿਆਪਕ ਸੰਕਲਪ ਦੀ ਇੱਛਾ ਰੱਖਦੇ ਹਨ ਪਰ ਉਨ੍ਹਾਂ ਦਾ ਸਾਧਨਾ-ਮਾਰਗ ਵੱਖਰਾ ਹੈ ਜਿਸ ਕਰਕੇ ਉਹ ਅਧਿਆਤਮਵਾਦੀਆਂ ਵਾਂਗ 'ਪਰਮ ਸਤਿ' ਦਾ ਪੂਰਨ ਅਨੁਭਵ ਪ੍ਰਾਪਤ ਕਰਨੋਂ ਅਸਮਰੱਥ ਰਹਿੰਦੇ ਹਨ। ਪਰ ਜਿਨ੍ਹਾਂ ਰਹੱਸਵਾਦੀਆਂ ਗਿਆਨ ਨਾਲ ਭਗਤੀ ਨੂੰ ਜੋੜ ਲਿਆ, ਪ੍ਰੇਮ-ਭਗਤੀ ਨੂੰ ਅਪਣਾ ਲਿਆ, ਉਨ੍ਹਾਂ ਪਰਮੇਸ਼ਰ ਨੂੰ ਇਤਨਾ ਨਿਕਟ ਅਨੁਭਵ ਕੀਤਾ ਕਿ ਆਪੇ ਤੋਂ ਵੱਖਰਾ ਜਾਪਿਆ ਹੀ ਨਹੀਂ ਤੇ ਉਸ ਨੂੰ ਆਪਣਾ ਕੰਤ, ਸੁਆਮੀ, ਬੰਧੂ, ਮਾਤਾ ਪਿਤਾ ਦੇ ਰੂਪ ਵਿਚ ਅੰਕਿਤ ਕੀਤਾ ਹੈ।[1] ਹੁਣ ਇਕ ਪਾਸੇ ਪਰਮਾਤਮਾ ਦਾ ਸਰੂਪ ਨਿਰਗੁਣ ਹੈ, ਜਿਸ ਵਿਚ ਕੋਈ ਗੁਣ ਆਰੋਪ ਕਰਨਾ ਔਖਾ ਹੈ ਤੇ ਇਸ ਲਈ ਉਸ ਨੂੰ ਮਨ, ਬੁੱਧੀ ਜਾਂ ਕਿਸੇ ਇੰਦ੍ਰਯ ਦਾ ਵੀ ਵਿਸ਼ਾ ਨਹੀਂ ਬਣਾਇਆ ਜਾ ਸਕਦਾ, ਦੂਜੇ ਪਾਸੇ ਉਹ ਸਰਬ-ਵਿਆਪਕ ਹਸਤੀ ਨੂੰ ਸਰਗੁਣ ਰੂਪ ਵਿਚ ਇਸ ਤਰ੍ਹਾਂ ਚਿਤ੍ਰਿਆ ਗਿਆ ਹੈ ਕਿ ਜਿਵੇਂ ਕੋਈ ਇਕ ਜਿਊਂਦੀ-ਜਾਗਦੀ ਸਾਮਰਤੱਖ ਸ਼ਖ਼ਸੀਅਤ

---

1. ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ, ਜੋ ਭਾਵੈ ਪਿਰ ਸਾ ਭਲੀ॥ *(ਦੇਵ ਗੰਧਾਰੀ ਮ: ੫, ਪੰਨਾ 527)*
ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥ *(ਸੋਰਠਿ ਮ: ੫, ਪੰਨਾ 612)*
ਆਪੇ ਸਾਹਿਬੁ ਆਪਿ ਵਜੀਰ॥ ਨਾਨਕ ਸੇਵਿ ਸਦਾ ਹਰਿ ਗੁਣੀ ਗਹੀਰ॥
*(ਗਉੜੀ ਗੁਆਰੇਰੀ ਮ: ੩, ਪੰਨਾ 159)*
ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥ *(ਮਾਝ ਮ: ੫, ਪੰਨਾ 103)*
ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥ *(ਮਾਝ ਮ: ੫, ਪੰਨਾ 97)*

ਹੁੰਦੀ ਹੈ। ਇਹ ਠੀਕ ਹੈ ਕਿ ਸਰਗੁਣ ਸਰੂਪ ਦਾ ਸੰਕਲਪ ਵਧੇਰੇ ਵੈਸ਼ਣਵਾਂ ਦੇ ਅਨੁਭਵ ਦਾ ਸਿੱਟਾ ਹੈ। ਉਪਨਿਸ਼ਦਾਂ ਵਿਚ ਨਿਰਗੁਣ ਰੂਪ ਦਾ ਵਰਣਨ ਹੈ, ਸ਼ੰਕਰ ਉਸੇ ਨੂੰ ਦਾਰਸ਼ਨਿਕ ਰੂਪ ਵਿਚ ਅੰਕਿਤ ਕਰਦੇ ਹਨ। ਭਗਤੀ ਲਹਿਰ ਵੈਸ਼ਣਵ ਸੰਤਾਂ ਤੋਂ ਵਧੇਰੇ ਪ੍ਰਭਾਵਿਤ ਸੀ, ਇਸ ਕਰਕੇ ਉਨ੍ਹਾਂ ਨਿਰਗੁਣ ਪ੍ਰਭੂ ਨੂੰ ਸਰਗੁਣ ਵਰਗੇ ਗੁਣਾਂ ਨਾਲ ਵਿਭੂਸ਼ਿਤ ਕਰ ਕੇ ਗਾਇਨ ਕੀਤਾ ਹੈ, ਵੈਸੇ ਇਹ ਸੰਤ ਚੇਤੰਨ ਤੌਰ 'ਤੇ ਨਿਰਗੁਣਵਾਦੀ ਹੀ ਸਨ, ਜਿਨ੍ਹਾਂ ਦਾ ਕਬੀਰ ਮੋਹਰੀ ਸੀ। ਗੁਰੂ ਨਾਨਕ ਸਾਹਿਬ ਤੇ ਹੋਰ ਗੁਰੂਆਂ ਉੱਤੇ ਭਾਵੇਂ ਭਗਤੀ ਲਹਿਰ ਦਾ ਡੂੰਘਾ ਪ੍ਰਭਾਵ ਸੀ ਪਰ ਫਿਰ ਵੀ ਉਨ੍ਹਾਂ ਰੱਬ ਦਾ ਸਰਗੁਣ ਸਰੂਪ ਇਕ ਵਿਸ਼ੇਸ਼ ਮੂਰਤੀ ਦੇ ਆਧਾਰ 'ਤੇ ਨਹੀਂ, ਕੁਦਰਤ ਵਿਚ ਵਿਆਪਕ ਤੱਕ ਕੇ ਚਿਤ੍ਰਿਆ ਹੈ :

**ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥**
**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ॥**

*(ਵਾਰ ਆਸਾ ਸਲੋਕੁ ਮ: ੧, ਪੰਨਾ 469)*

**ਸਗਲ ਬਨਸਪਤਿ ਮਹਿ ਬੈਸੰਤਰੁ, ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ॥**

*(ਸੋਰਠਿ ਮ: ੫, ਪੰਨਾ 617)*

ਸਿਧਾਂਤਕ ਤੌਰ 'ਤੇ ਅਜੇਹਾ ਹੋਣ ਦੇ ਬਾਵਜੂਦ ਉਸਨੂੰ ਗੁਣਾਂ ਦਾ ਸਾਗਰ ਕਿਹਾ ਗਿਆ ਹੈ ਜੋ ਅਤਿ ਸੁੰਦਰ, ਮਨਮੋਹਨ ਤੇ ਖਿਚ-ਭਰਪੂਰ ਹੁਸੀਨ ਹਸਤੀ ਹੈ, ਉਸ ਦੀ ਬਾਣੀ ਅਤਿ ਮਿੱਠੀ, ਰੂਪ ਸੋਹਣਾ ਤੇ ਨਾਮ ਪਿਆਰਾ ਲੱਗਣ ਵਾਲਾ ਹੈ[1] :

**ਆਸ ਪਾਸ ਘਨ ਤੁਰਸੀ ਕਾ ਬਿਰਵਾ, ਮਾਝ ਬਨਾ ਰਸਿ ਗਾਊਂ ਰੇ॥**
**ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ, ਮੋ ਕਉ ਛੋਡਿ ਨ ਆਉ ਨ ਜਾਹੂ ਰੇ॥**

*(ਗਉੜੀ ਕਬੀਰ, ਪੰਨਾ 338)*

**ਐਸੋ ਧਣੀ ਗੁਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ॥**

*(ਭੈਰਉ ਮ: ੫, ਪੰਨਾ 1156)*

ਚੂੰਕਿ ਉਹ ਰੂਪ-ਰੰਗ, ਚਿਹਨ-ਚਕ੍ਰ ਤੇ ਰੇਖ-ਭੇਖ ਤੋਂ ਉਪਰ ਹੈ, ਇਸ ਲਈ ਉਸ ਨੂੰ 'ਅਗਮ ਅਗੋਚਰ' ਕਹਿ ਕੇ ਨਮਸਕਾਰਿਆ ਗਿਆ ਹੈ। ਪ੍ਰੰਤੂ ਜਿਥੇ ਤਕ ਮਨੁੱਖ ਦੀ ਆਪਣੀ ਕਲਪਨਾ ਤੇ ਪੈਮਾਨਿਆਂ ਦਾ ਸੰਬੰਧ ਹੈ, ਉਥੇ ਉਸ ਨੂੰ ਹਰ ਵਸਤੂ ਤੇ ਹਰ ਖੇਤਰ ਦਾ ਸ਼ਿਰੋਮਣੀ ਕਹਿ ਕੇ ਗਾਇਆ ਗਿਆ ਹੈ ਕਿਉਂਕਿ ਹੋਰ ਕੋਈ ਢੰਗ ਨਹੀਂ ਜਿਸ ਨਾਲ ਉਸਦਾ ਚਿਤ੍ਰਣ ਕੀਤਾ ਜਾ ਸਕੇ :

---

1. ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ॥
ਅਤਿ ਸੁੰਦਰ ਮਨਮੋਹਨ ਪਿਆਰੇ, ਸਭਹੂ ਮਧਿ ਨਿਰਾਰੇ॥ *(ਦੇਵ ਗੰਧਾਰੀ ਮ: ੫, ਪੰਨਾ 534)*
ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥ *(ਸੂਹੀ ਮ: ੫, ਪੰਨਾ 784)*
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥
ਕੁਹਕਨਿ ਕੋਕਿਲਾ ਤਰਲ ਜੁਆਣੀ॥ *(ਵਡਹੰਸੁ ਮ: ੧, ਪੰਨਾ 567)*
ਆਪੇ ਹਰਿ ਇਕ ਰੰਗੁ ਹੈ, ਆਪੇ ਬਹੁ ਰੰਗੀ॥
ਜੋ ਤਿਸੁ ਭਾਵੈ ਨਾਨਕਾ, ਸਾਈ ਗਲ ਚੰਗੀ॥ *(ਤਿਲੰਗ ਮ: ੧, ਪੰਨਾ 726)*

**ਰਾਜਨ ਮਹਿ ਤੂੰ ਰਾਜਾ ਕਹੀਅਹਿ, ਭੂਮਨ ਮਹਿ ਭੂਮਾ ॥**
**ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰਿ ਕੋਮਾ ॥**
**ਪਿਤਾ ਮੇਰੋ ਬਡੋ ਧਨੀ ਅਗਮਾ ॥**
**ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ਰਹਾਉ॥**
**ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ, ਦਾਤਨ ਸਿਰਿ ਦਾਤਾ ॥**
**ਤੇਜਨ ਮਹਿ ਤੇਜਵੰਸੀ ਕਹੀਅਹਿ, ਰਸੀਅਨ ਮਹਿ ਰਾਤਾ ॥੨॥**
**ਸੂਰਨ ਮਹਿ ਸੂਰਾ ਤੂੰ ਕਹੀਅਹਿ, ਭੋਗਨ ਮਹਿ ਭੋਗੀ ॥**
**ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ, ਜੋਗਨ ਮਹਿ ਜੋਗੀ ॥੩॥**
**ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ ॥**
**ਸਾਹਨ ਮਹਿ ਤੂੰ ਸਾਚਾ ਸਾਹਾ, ਵਾਪਾਰਨ ਮਹਿ ਵਾਪਾਰੀ ॥੪॥**

*(ਗੂਜਰੀ ਮ: ੫, ਪੰਨਾ 507)*

ਸਰਬ-ਸ਼ਕਤੀਮਾਨ, ਸਰਬ-ਵਿਆਪਕ ਤੇ ਸਰਬ-ਗੁਣ-ਸਾਗਰ ਹੋਣ ਤੋਂ ਇਲਾਵਾ ਉਸਨੂੰ ਦਾਤਾ, ਅੰਤਰਯਾਮੀ ਤੇ ਵੱਡਾ ਨਿਆਇਕਾਰ[1] ਕਹਿ ਕੇ ਸਲਾਹਿਆ ਗਿਆ ਹੈ। ਉਹ ਆਪਣੀ ਮਿਸਾਲ ਆਪ ਹੈ ਤੇ ਉਸਦਾ ਸਾਨੀ ਕੋਈ ਨਹੀਂ। ਇਸੇ ਕਰਕੇ ਉਹ ਅਦੁੱਤੀ, ਲਾ-ਸ਼ਰੀਕ ਹੈ :

**ਪੂਰਿ ਰਹਿਆ ਸ੍ਰਬ ਠਾਇ, ਹਮਾਰਾ ਖਸਮੁ ਸੋਇ ॥**
**ਏਕੁ ਸਾਹਿਬੁ ਸਿਰਿ ਛਤੁ, ਦੂਜਾ ਨਾਹਿ ਕੋਇ ॥** *(ਆਸਾ ਮ: ੫, ਪੰਨਾ 398)*

**ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ ॥**
**ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ ॥** *(ਬਿਲਾਵਲੁ ਰਵਿਦਾਸ, ਪੰਨਾ 858)*

**ਆਤਮਾ**—ਅਜੇਹੀ ਅਗਮ ਅਗੋਚਰ ਤੇ ਅਸੀਮ ਅਨੰਤ ਸ਼ਕਤੀ ਨੂੰ ਮਨੁੱਖ ਆਪਣੇ ਸੀਮਿਤ ਗਿਆਨ ਤੇ ਅਨੁਭਵ ਰਾਹੀਂ ਕਿਵੇਂ ਜਾਣ ਸਕਦਾ ਹੈ। ਇਸਦਾ ਇੱਕੋ ਇਕ ਮਾਰਗ ਆਤਮ-ਗਿਆਨ ਜਾਂ ਆਪੇ ਦੀ ਪਛਾਣ ਹੈ। ਜੇਕਰ ਮਨੁੱਖ ਆਪਣੀ ਹਸਤੀ ਨੂੰ ਸਰੀਰ ਤਕ ਮਹਿਦੂਦ ਸਮਝੇਗਾ ਤਾਂ ਉਹ ਸਰੀਰਕ ਸੁੱਖਾਂ ਭੋਗਾਂ ਤੋਂ ਉਪਰ ਨਹੀਂ ਉਠ ਸਕੇਗਾ। ਇਸ ਕਰਕੇ ਅਧਿਆਤਮਵਾਦੀ ਜਿਥੇ ਇਸ ਦਿਸਦੇ ਸੰਸਾਰ ਦੇ ਪਿੱਛੇ ਅਣ-ਦਿਸਦੇ ਪਰਮਤੱਤ ਨੂੰ ਪਛਾਣਦਾ ਹੈ, ਉਥੇ ਆਪਣੇ ਸਥੂਲ ਸਰੀਰ ਪਿੱਛੇ ਵਰਤਦੀ ਅਣਦਿਸਦੀ ਆਤਮਸੱਤਾ ਨੂੰ ਵੀ ਪਰਵਾਨ ਕਰਦਾ ਹੈ। ਪੱਛਮ ਦਾ ਵਿਕਾਸ-ਸਿਧਾਂਤ ਇਸ ਨੂੰ ਬਾਨਰ ਪਰੰਪਰਾ ਨਾਲ ਜੋੜਦਾ ਹੈ ਤੇ ਪੱਛਮੀ ਮਜ਼੍ਹਬ ਮਨੁੱਖ ਨੂੰ ਬੁਨਿਆਦੀ ਤੌਰ 'ਤੇ ਗੁਨਾਹਗਾਰ ਸਿੱਧ ਕਰਦਾ ਹੈ ਪ੍ਰੰਤੂ ਪੂਰਬੀ ਗਿਆਨ ਵਿਗਿਆਨ ਤੇ ਧਰਮ ਮਨੁੱਖ ਨੂੰ ਪਰਮਾਤਮਾ ਦੀ ਅੰਸ਼ ਸਿੱਧ ਕਰਦੇ, ਇਸਦਾ ਗੌਰਵ ਜਗਾਉਂਦੇ ਹਨ :

---

1. ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥ *(ਵਾਰ ਆਸਾ ਮ: ੧, ਪੰਨਾ 463)*
ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥ *(ਭੈਰਉ ਮ: ੫, ਪੰਨਾ 1136)*
ਸਚੁ ਕਹੈ ਨਾਨਕੁ ਸੁਣਹੁ ਸੰਤਹੁ, ਹਰਿ ਵਰਤੈ ਧਰਮ ਨਿਆਏ ॥ *(ਬਿਹਾਗੜਾ ਮ: ੫, ਪੰਨਾ 542)*
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ, ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥
*(ਵਾਰ ਗਉੜੀ ਮ: ੪, ਪੰਨਾ 308)*
ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥ *(ਜਪੁਜੀ)*

**ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ ॥** *(ਆਸਾ ਮ: ੩, ਪੰਨਾ 441)*

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
**ਜਸ ਕਾਗਦ ਪਰ ਮਿਟੈ ਨ ਮੰਸੁ ॥** *(ਗੋਂਡ ਕਬੀਰ, ਪੰਨਾ 871)*

ਉਂਜ ਤਾਂ ਰੱਬੀ ਜੋਤਿ ਦਾ ਹਰ ਜੀਅ ਜੰਤ ਵਿਚ ਵਾਸ ਹੈ ਪ੍ਰੰਤੂ ਮਨੁੱਖ ਨੂੰ ਇਸ ਦੀ ਵਿਕਾਸਸ਼ੀਲ ਪ੍ਰਭੁਤਾ ਕਾਰਨ ਹੋਰ ਜੋਨੀਆਂ ਦਾ ਸਰਦਾਰ ਕਿਹਾ ਗਿਆ ਹੈ ਤੇ ਇਸਨੂੰ ਆਪੇ ਦੀ ਪਛਾਣ ਕਰਨ ਲਈ ਬਾਰ ਬਾਰ ਪ੍ਰੇਰਿਆ ਵੀ ਗਿਆ ਹੈ। ਇਹ ਪ੍ਰੇਰਨਾ ਇਸ ਲਈ ਕਿ ਸਾਡੀ ਆਤਮਾ ਪਰਮਾਤਮਾ ਦੀ ਅੰਸ਼ ਹੈ, ਇਹ ਜੋਤਿ ਪਰਮ ਜੋਤਿ ਦਾ ਭਾਗ ਹੈ, ਇਸ ਨੂੰ ਜਾਣਨ ਨਾਲ ਪਰਮਾਤਮਾ ਦੀ ਸੋਝੀ ਆਉਂਦੀ ਹੈ ਤੇ ਉਸ ਨਾਲ ਅਭੇਦਤਾ ਹੁੰਦੀ ਹੈ। ਇਹ ਠੀਕ ਹੈ ਕਿ ਆਤਮਾ ਬੂੰਦ ਹੈ, ਸਾਗਰ ਨਹੀਂ; ਕਿਰਨ ਹੈ, ਸੂਰਜ ਨਹੀਂ; ਜ਼ੱਰਾ ਹੈ, ਧਰਤੀ ਨਹੀਂ ਪਰ ਬੂੰਦ ਸਾਗਰ ਦੀ ਅੰਸ਼ ਹੈ, ਕਿਰਨ ਸੂਰਜ ਦੀ ਹੀ ਬੰਸ ਹੈ, ਇਹ ਪਰਮਾਤਮਾ ਤੋਂ ਵੱਖ ਨਹੀਂ:

**ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥** *(ਗੋਂਡ ਮ: ੫, ਪੰਨਾ 868)*

**ਆਤਮ ਮਹਿ ਰਾਮੁ ਰਾਮ ਮਹਿ ਆਤਮੁ, ਚੀਨਸਿ ਗੁਰ ਬੀਚਾਰਾ ॥**
*(ਭੈਰਉ ਮ: ੧, ਪੰਨਾ 1153)*

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥**
**ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥** *(ਆਸਾ ਮ: ੧, ਪੰਨਾ 421)*

ਪੁਰਾਣੇ ਧਰਮ-ਗ੍ਰੰਥਾਂ ਵਿਚ ਵੀ ਇਹੋ ਆਵਾਜ਼ ਥਾਂ ਥਾਂ ਸੁਣਾਈ ਦਿੰਦੀ ਹੈ, ਛਾਂਦੋਗ ਉਪਨਿਸ਼ਦ ਦਾ ਕਥਨ ਹੈ:

'ਇਹ ਸਾਰਾ ਸੰਸਾਰ ਪਰਮਸੱਤਿ ਰੂਪ ਹੈ, ਇਹੋ ਅਸਲੀਅਤ ਹੈ, ਇਹੋ ਆਤਮਾ ਹੈ, ਹੇ ਸ੍ਵੇਤਕੇਤਾ! ਇਹ ਤੂੰ ਹੀ ਹੈਂ।'

ਸੁਕਰਾਤ ਦੀ ਸੱਦ ਇਹੋ ਹੈ ਕਿ 'ਆਪਣਾ ਆਪ ਪਛਾਣੋ।'

ਉਪਨਿਸ਼ਦਾਂ ਦਾ ਹੋਕਾ ਹੈ—ਆਤਮਾ ਨੰ ਬਿੱਧਿ, ਭਾਵ ਆਪੇ ਨੂੰ ਪਛਾਣੋ।

ਵੇਦਾਂਤ ਦਾ ਮੰਤ੍ਰ 'ਤਤਵਮਸਿ' (ਉਹ ਤੂੰ ਹੀ ਹੈਂ) ਇਹੋ ਸਿੱਧ ਕਰਦਾ ਹੈ ਕਿ ਆਤਮਾ ਪਰਮਾਤਮਾ ਦਾ ਰੂਪ ਹੈ।

ਸਾਮੀ ਮਜ਼੍ਹਬ ਕਹਿੰਦੇ ਹਨ, "ਮਨੁੱਖ ਰੱਬ ਦਾ ਪ੍ਰਤਿਬਿੰਬ ਹੈ, ਅਕਸ ਹੈ।" ਅਸਲ ਗੱਲ ਹੈ ਕਿ ਰੱਬ, ਮਨੁੱਖ ਦੇ ਰੂਪ ਵਿਚ ਪ੍ਰਗਟ ਹੁੰਦਾ ਤੇ ਮੁੜ ਮਨੁੱਖ ਰੱਬ ਬਣ ਕੇ ਹੀ ਸੰਤੁਸ਼ਟਤਾ ਪ੍ਰਾਪਤ ਕਰਦਾ ਹੈ। ਵਰਤਮਾਨ ਸੰਪੂਰਨ ਮਾਨਵ ਦਾ ਸੰਕਲਪ ਵੀ ਇਸੇ ਉਚੇਰੀ ਮੰਜ਼ਲ ਵੱਲ ਸੰਕੇਤ ਕਰਦਾ ਹੈ।

ਦਰਅਸਲ ਮਨੁੱਖ ਸਰੀਰ ਤੇ ਰੂਹ ਦਾ ਸੁਮੇਲ ਹੈ, ਨਾ ਇਕੱਲਾ ਸਰੀਰ ਹੀ ਮਨੁੱਖ ਹੈ ਤੇ ਨਾ ਇਕੱਲੀ ਰੂਹ ਹੀ। ਦੋਹਾਂ ਦੇ ਸੰਗਮ ਨਾਲ ਜ਼ਿੰਦਗੀ ਦਾ ਦੀਪਕ ਜਗਮਗਾਉਂਦਾ ਹੈ। ਜਿਵੇਂ ਬਿਜਲੀ ਦੀ ਜੋਤਿ ਬੱਲਬ ਵਿਚ।

ਇਹ ਆਤਮਾ ਕੀ ਹੈ, ਕੀ ਇਹ ਸਰੀਰ ਆਤਮਾ ਹੈ ਜਾਂ ਫਿਰ ਮਨ, ਬੁੱਧੀ ਜਾਂ ਇੰਦ੍ਰਿਆਂ ਨੂੰ ਆਤਮਾ ਕਿਹਾ ਜਾਂਦਾ ਹੈ ? ਇਹ ਸਰੀਰ ਨਾਸ਼ਵਾਨ ਹੈ ਪ੍ਰੰਤੂ ਆਤਮਾ ਨੂੰ

ਅਮਰ ਤੇ ਨਿਤ ਕਿਹਾ ਗਿਆ ਹੈ। ਇਸ ਅਮਰ ਤੱਤ ਦਾ ਗਿਆਨ ਅਤਿ ਜ਼ਰੂਰੀ ਹੈ, ਇਸ ਬਿਨਾ ਮੁਕਤੀ ਸੰਭਵ ਨਹੀਂ।

'ਕਠ' ਉਪਨਿਸ਼ਦ ਵਿਚ ਇਕ ਅਲੰਕਾਰ ਰਾਹੀਂ ਆਤਮਾ ਦੀ ਪਛਾਣ ਇਉਂ ਕਰਵਾਈ ਗਈ ਹੈ—'ਇਹ ਸਰੀਰ ਰਥ ਹੈ, ਬੁੱਧੀ ਰਥਵਾਨ ਹੈ, ਮਨ ਲਗਾਮ ਤੇ ਇੰਦ੍ਰੇ ਘੋੜੇ ਹਨ ਅਤੇ ਆਤਮਾ ਰਥ ਦਾ ਮਾਲਕ ਹੈ।'[1]

ਚੂੰਕਿ ਪਰਮਾਤਮਾ ਦੇ ਸਤਿ, ਚਿਤ, ਅਨੰਦ ਤਿੰਨ ਵਿਸ਼ੇਸ਼ ਗੁਣ ਦੱਸੇ ਗਏ ਹਨ, ਇਸ ਲਈ ਆਤਮਾ ਵਿਚ ਵੀ ਇਹੋ ਤਿੰਨ ਗੁਣ ਹਨ ਪ੍ਰੰਤੂ ਮਾਇਆ ਦੇ ਵਰਤਾਰੇ ਕਾਰਨ ਹਉਮੈ ਤੇ ਮਮਤਾ ਇਸਦੇ ਸਰੂਪ ਨੂੰ ਮਲੀਨ ਕਰ ਦਿੰਦੀ ਹੈ, ਇਸ ਦੀ ਸ਼ੁੱਧਤਾ ਲਈ ਪਰਮ-ਆਤਮਾ ਦਾ ਧਿਆਨ ਜਾਂ ਤਸੱਵਰ ਜ਼ਰੂਰੀ ਹੈ ਜੋ ਨਾਮ ਸਿਮਰਨ ਦੁਆਰਾ ਹੋ ਸਕਦਾ ਹੈ ਤੇ ਇਉਂ ਕੀਤਿਆਂ ਆਤਮਾ ਪਵਿੱਤਰ ਹੋ ਜਾਂਦੀ ਹੈ, ਸਵੈ-ਰੂਪ ਨੂੰ ਪਛਾਣ ਲੈਂਦੀ ਹੈ। ਦੂਜੇ ਸ਼ਬਦਾਂ ਵਿਚ ਇਹ ਆਤਮ ਗਿਆਨ, ਪਰਮਾਤਮਾ ਗਿਆਨ ਦੀ ਪਹਿਲੀ ਪੌੜੀ ਹੈ। ਜਦ ਮਨੁੱਖ ਨੂੰ ਆਪੇ ਦੀ ਪਛਾਣ ਆਉਂਦੀ ਹੈ ਕਿ ਇਹ ਤਾਂ ਉਸ ਪਰਮਸੱਤਿ ਦਾ ਭਾਗ ਹੈ, ਉਸਦੀ ਜੋਤਿ ਬਿਨਾ ਸਰੀਰ ਇਸ ਜਗਤ ਵਿਚ ਆਉਣ ਦੇ ਜੋਗ ਹੀ ਨਹੀਂ ਸੀ। ਤਾਂ ਉਹ ਸਰੀਰ ਤੇ ਇੰਦ੍ਰਿਆਂ ਦੇ ਰਸ ਤੋਂ ਉੱਪਰ ਉੱਠਣ ਦਾ ਯਤਨ ਕਰਦਾ ਹੈ, ਜ਼ਿੰਦਗੀ ਦੀਆਂ ਉਚੇਰੀਆਂ ਕੀਮਤਾਂ ਉਸਦੇ ਜੀਵਨ ਦਾ ਆਧਾਰ ਬਣਦੀਆਂ ਹਨ। ਜੇ ਜੀਵਨ ਨੂੰ ਪਦਾਰਥਕ ਸਰੂਪ ਤਕ ਹੀ ਸੀਮਿਤ ਮੰਨ ਲਿਆ ਜਾਵੇ ਤਾਂ ਇਸਦੇ ਉਚੇਰੇ ਉਦੇਸ਼ ਬਣਨੇ ਸੰਭਵ ਨਹੀਂ, ਸਰੀਰ ਸਰੀਰਕ ਵਿਸ਼ਿਆਂ ਤੇ ਰਸਾਂ-ਕਸਾਂ ਤੋਂ ਅੱਗੇ ਕਿਵੇਂ ਜਾ ਸਕਦਾ ਹੈ। ਇਸ ਕਰਕੇ ਅਧਿਆਤਮਵਾਦ ਆਤਮ-ਗਿਆਨ ਦੁਆਰਾ ਜੀਵ ਨੂੰ ਪਰਮਾਤਮ-ਮੰਜ਼ਲ ਦਾ ਪਾਂਧੀ ਬਣਾਉਂਦਾ ਹੈ :

**ਸਤ ਸੰਤੋਖਿ ਰਹਹੁ ਜਨ ਭਾਈ॥**
**ਖਿਮਾ ਗਹਹੁ ਸਤਿਗੁਰ ਸਰਣਾਈ॥**
**ਆਤਮੁ ਚੀਨਿ ਪਰਾਤਮੁ ਚੀਨਹੁ,**
**ਗੁਰ ਸੰਗਤਿ ਇਹੁ ਨਿਸਤਾਰਾ ਹੇ॥** *(ਮਾਰੂ ਮ: ੧, ਪੰਨਾ 1030)*

ਭਾਵੇਂ ਵੇਦਾਂਤ ਨੇ ਵੀ ਆਤਮ-ਗਿਆਨ 'ਤੇ ਬਹੁਤ ਜ਼ੋਰ ਦਿੱਤਾ ਹੈ ਪਰ ਗੁਰੂ ਗ੍ਰੰਥ ਸਾਹਿਬ ਦਾ ਅਧਿਆਤਮਵਾਦ ਇਸ ਨੂੰ ਇਕ ਪੜਾਉ ਮੰਨਦਾ ਹੈ, ਆਖ਼ਰੀ ਮੰਜ਼ਲ ਨਹੀਂ। ਅੰਤਮ ਆਦਰਸ਼ ਪਰਮਾਤਮਾ ਦੀ ਪਛਾਣ ਤੇ ਉਸ ਨਾਲ ਅਭੇਦਤਾ ਹੈ। ਸਤਿਗੁਰੂ ਸੱਚੇ ਗਿਆਨੀ ਦਾ ਲੱਛਣ ਦੱਸਦੇ ਕਹਿੰਦੇ ਹਨ :

**ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥**
**ਆਪੁ ਪਛਾਣੈ ਬੂਝੈ ਸੋਇ॥** *(ਸਿਰੀਰਾਗੁ ਮ: ੧, ਪੰਨਾ 25)*

---

1. ਆਤਮਾਨੰ ਰੱਥਿਨੰ ਬਿੱਧਿ ਸ਼ਰੀਰੰ ਰਥਮੇਵ ਤੁ;
ਬੁਧਿ ਤੁ ਸਾਰਥਿ ਬਿੱਧਿ ਮਨ; ਪ੍ਰਗਹਮੇਵ ਚ;
ਆਤਮੇਂਦ੍ਰਯ ਮਨੋਯੁਕਤੰ ਭੋਕਤੇਤਯਾਹੁਰ ਮਨੀਖਿਣ;
ਇੰਦ੍ਰਯਾਣਿ ਹਯਾਨਾਹੁ ਵਿਸ਼ਯਾਨ ਤੇਸ਼ੁ ਗੋਚਰਾਨ। *(ਕਠੋਪਨਿਸ਼ਦ)*
ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥
*(ਰਾਮਕਲੀ ਮ: ੩ ਅਨੰਦੁ, ਪੰਨਾ 921)*

**ਆਪੁ ਪਛਾਣੈ ਹਰਿ ਮਿਲੈ,**
**ਬਹੁੜਿ ਨ ਮਰਣਾ ਹੋਇ॥** *(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ 1410)*

ਇਹ ਪਰਮਾਤਮਾ ਤੇ ਆਤਮਾ ਦਾ ਨਿਸ਼ਚਾ (Faith) ਸਾਡੇ ਗਿਆਨ ਇੰਦ੍ਰਿਆਂ ਰਾਹੀਂ ਪਾਇਆ ਜਾਣ ਵਾਲਾ ਨਹੀਂ, ਇਸ ਲਈ ਉਚੇਰੇ ਰਹੱਸਵਾਦੀਆਂ ਦੇ ਦੱਸੇ ਅਨੁਭਵ 'ਤੇ ਪੂਰਨ ਵਿਸ਼ਵਾਸ ਲਿਆਉਣਾ ਪੈਂਦਾ ਹੈ ਤਾਂ ਹੀ ਦਿੱਵਯ-ਦ੍ਰਿਸ਼ਟੀ ਖੁੱਲ੍ਹਦੀ ਅਤੇ ਤੱਤ ਗਿਆਨ ਦੀ ਪ੍ਰਾਪਤੀ ਹੁੰਦੀ ਹੈ:

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥** *(ਗਉੜੀ ਸੁਖਮਨੀ ਮ: ੫, ਪੰਨਾ 285)*

## ਸਾਧਨਾ ਮਾਰਗ

### ਗੁਰੂ

ਇਹ ਅਸੀਂ ਪਿੱਛੇ ਵਿਚਾਰ ਆਏ ਹਾਂ ਕਿ ਦੈਵੀ ਸ਼ਕਤੀ ਅਨੰਤ ਤੇ ਅਗਮ ਅਗੋਚਰ ਹੈ। ਪੂਰਬ ਇਸ ਦੀ ਪਛਾਣ ਲਈ ਅਨੁਭਵ (Intution) ਦਾ ਮਾਰਗ ਦੱਸਦਾ ਆਇਆ ਹੈ ਅਤੇ ਪੱਛਮ, ਬੁੱਧੀ (Intellect) ਉੱਤੇ ਜ਼ੋਰ ਦਿੰਦਾ ਆਇਆ ਹੈ। ਪ੍ਰੰਤੂ ਅਧਿਆਤਮ-ਵਾਦੀਆਂ ਦੀ ਸਰਬ-ਸੰਮਤ ਰਾਇ ਹੈ ਕਿ ਉਸ ਪਰਮ-ਤੱਤ ਦੀ ਪਛਾਣ ਗੁਰੂ ਦੁਆਰਾ ਹੀ ਹੋ ਸਕਦੀ ਹੈ ਕਿਉਂਕਿ ਸਾਡੇ ਅਨੁਭਵ ਤੇ ਬੁਧਿਮਾਨਤਾ ਦੀ ਸ਼ਕਤੀ ਬੜੀ ਹੀ ਸੀਮਿਤ ਹੈ। ਇਤਨੀ ਸੀਮਿਤ ਤੇ ਤੁੱਛ ਸ਼ਕਤੀ ਨਾਲ ਉਸ ਅਸੀਮ ਤੇ ਮਹਾਨ ਸ਼ਕਤੀ ਦਾ ਪਾਰ ਪਾਉਣਾ ਸਚਮੁਚ ਅਸੰਭਵ ਹੈ। ਗੁਰੂ ਉਹ ਹੈ ਜੋ ਖ਼ੁਦ ਪਰਮਤੱਤ ਦਾ ਅਨੁਭਵ ਰੱਖਦਾ ਅਤੇ ਉਸ ਨਾਲ ਪੂਰੀ ਤਰ੍ਹਾਂ ਅਭੇਦ ਹੈ, ਇਸੇ ਅਭੇਦਤਾ ਕਾਰਨ ਹੀ ਉਸ ਨੂੰ ਉਸਦਾ ਰੂਪ ਕਹਿ ਕੇ ਨਮਸਕਾਰਿਆ ਗਿਆ ਹੈ:

**ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ॥** *(ਆਸਾ ਛੰਤ ਮ: ੪, ਪੰਨਾ 442)*

**ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ ਹੈ ਭੀ ਹੋਗੁ॥**
*(ਗੋਂਡ ਮ: ੫, ਪੰਨਾ 864)*

**ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ॥**
*(ਮਲਾਰ ਮ: ੪, ਪੰਨਾ 1264)*

ਅੱਜ-ਕੱਲ੍ਹ ਇਕ ਆਮ ਸਵਾਲ ਬੁਧਿਮਾਨ ਸ਼੍ਰੇਣੀ ਦੇ ਸਾਹਮਣੇ ਹੈ ਕਿ ਜੇ ਮਨੁੱਖ ਆਪਣੀ ਸੋਝੀ ਨਾਲ ਠੀਕ ਰਸਤਾ ਚੁਣ ਕੇ ਚੱਲੇ ਤੇ ਕੋਈ ਬੁਰਾ ਕੰਮ ਨਾ ਕਰੇ ਤਾਂ ਉਸਦੇ ਪਾਰ ਉਤਰਨ ਵਿਚ ਕੀ ਸ਼ੰਕਾ ਹੋ ਸਕਦੀ ਹੈ, ਗੁਰੂ ਦੀ ਲੋੜ ਹੀ ਕੀ ਹੈ? ਆਧੁਨਿਕ ਮਨੋਵਿਗਿਆਨ ਇਸਦਾ ਜਵਾਬ ਇਹ ਦਿੰਦਾ ਹੈ ਕਿ ਮਨੁੱਖ ਦੀ ਜੀਵਨ-ਤੋਰ ਬੁਧਿ ਬਿਬੇਕ ਦੇ ਹੱਥ ਨਹੀਂ ਬਲਕਿ ਮਨੋਵੇਗ ਦੇ ਵੱਸ ਹੈ, ਜੇਕਰ ਹਰ ਆਦਮੀ ਗਿਆਨ ਨਾਲ ਹੀ ਚੱਲੇ ਤਾਂ ਕੋਈ ਗ਼ਲਤ ਕੰਮ ਹੋ ਹੀ ਨਹੀਂ ਸਕਦਾ ਪਰ ਮਨੁੱਖੀ ਸਮਾਜ ਦੀ ਬਣਤਰ ਐਸੀ ਹੈ ਤੇ ਮਨ ਦੇ ਵਹਿਣ ਇਤਨੇ ਪ੍ਰਬਲ ਹੁੰਦੇ ਹਨ ਕਿ ਮਨੁੱਖ ਉਸੇ ਪਾਸੇ ਤੁਰਿਆ ਰਹਿੰਦਾ ਹੈ। ਇਸ ਕਰਕੇ ਉਚੇਰਾ ਉੱਠਣ ਲਈ 'ਮਨ ਮਤਿ' ਤਿਆਗ ਕੇ 'ਗੁਰਮਤਿ' ਗ੍ਰਹਿਣ ਕਰਨਾ ਇਕ ਆਵਸ਼ਕ ਕਦਮ ਹੈ। ਇਉਂ ਮਨ ਦੇ ਜਜ਼ਬਾਤੀ ਵਹਿਣ ਵਿਚੋਂ ਨਿਕਲ ਕੇ ਆਦਰਸ਼

ਗੁਰੂ ਦੇ ਸਿਧਾਂਤ ਅੱਗੇ ਆਤਮ-ਸਮਰਪਣ ਕਰਨ ਨਾਲ ਜੀਵਨ ਦਾ ਕਾਇਆ-ਕਲਪ ਹੁੰਦਾ ਹੈ ਤੇ ਅਧਿਆਤਮਕ ਉੱਚਤਾ ਦੀ ਪ੍ਰਾਪਤੀ ਹੁੰਦੀ ਹੈ।

ਇਹ ਅਸਲੀਅਤ ਹੈ ਕਿ ਸਾਡੀ ਸੀਮਿਤ ਬੁੱਧੀ ਤੇ ਭੈੜੇ ਸੰਸਕਾਰਾਂ ਦਾ ਸ਼ਿਕਾਰ ਮਨ ਆਪਣੇ ਆਪ ਵਿਚ ਚੱਕ੍ਰ ਵਿੱਚੋਂ ਨਿਕਲਣ ਦੇ ਸਮਰੱਥ ਨਹੀਂ ਅਤੇ ਨਾ ਹੀ ਪਰਮ ਤੱਤ ਤਕ ਸਾਡੀ ਪਹੁੰਚ ਹੈ। ਇਸ ਅਵਸਥਾ ਵਿਚ ਗੁਰੂ ਹੀ ਇਕ ਐਸਾ ਆਦਰਸ਼ ਚਾਨਣ ਮੁਨਾਰਾ ਹੈ ਜੋ ਜੀਵਨ ਨੂੰ ਪ੍ਰੇਰਨਾ ਦੇ ਕੇ ਉਸ ਪਾਸੇ ਤੋਰਦਾ ਤੇ ਆਤਮ ਪਰਮਾਤਮ-ਸੰਜੋਗ ਰਚਦਾ ਹੈ। ਇਸੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੇਕਰ ਪਰਮਾਤਮਾ ਤੋਂ ਉਤਰ ਕੇ ਕਿਸੇ ਹੋਰ ਦੀ ਸਿਫ਼ਤ ਗਾਈ ਗਈ ਹੈ ਤਾਂ ਉਹ ਸਤਿਗੁਰੂ ਹੀ ਹੈ। ਗੁਰੂ ਦੀਪਕ ਹੈ, ਗੁਰੂ ਚੰਦਨ ਜਾਂ ਗੁਰੂ ਮਲਾਹ ਹੈ, ਜੋ ਸੰਸਾਰ ਸਾਗਰ ਤੋਂ ਪਾਰ ਉਤਾਰਨ ਵਾਲਾ ਹੈ। ਗੁਰੂ ਇਕ ਵਿਅਕਤੀ ਨਹੀਂ, ਸਗੋਂ ਰੱਬੀ ਜੋਤਿ ਹੀ ਹੈ ਜੋ ਆਪਣੀ ਬਿਜਲਈ ਛੂਹ ਨਾਲ ਅੰਦਰ ਜੋਤਿ ਜਗਾਉਂਦਾ ਹੈ।[1]

**ਸਤਿਗੁਰ ਵਿਚਿ ਆਪੁ ਰਖਿਓਨੁ,**
**ਕਰਿ ਪਰਗਟੁ ਆਖਿ ਸੁਣਾਇਆ॥** *(ਵਾਰ ਆਸਾ ਮ: ੧, ਪੰਨਾ 466)*

**ਏਕ ਮਹਿ ਸਰਬ ਸਰਬ ਮਹਿ ਏਕਾ, ਏਹ ਸਤਿਗੁਰਿ ਦੇਖਿ ਦਿਖਾਈ॥**
**ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ, ਸੋ ਪ੍ਰਭੁ ਲਖਨੁ ਨ ਜਾਈ॥**
**ਦੀਪਕ ਤੇ ਦੀਪਕੁ ਪਰਗਾਸਿਆ, ਤ੍ਰਿਭਵਣ ਜੋਤਿ ਦਿਖਾਈ॥**
*(ਰਾਮਕਲੀ ਦਖਣੀ ਮ: ੧, ਪੰਨਾ 907)*

ਭਾਵੇਂ ਭਾਰਤੀ ਧਰਮ-ਪ੍ਰੰਪਰਾ ਵਿਚ ਹਰ ਥਾਂ ਗੁਰੂ ਦੀ ਲੋੜ ਉੱਤੇ ਜ਼ੋਰ ਦਿੱਤਾ ਗਿਆ ਹੈ ਪ੍ਰੰਤੂ ਤਾਂਤ੍ਰਿਕ ਮਤ, ਸਿਧ ਸਾਧਨਾ ਤੇ ਭਗਤੀ ਲਹਿਰ ਦੇ ਸੰਤਾਂ ਬਾਰ ਬਾਰ ਦ੍ਰਿੜ੍ਹ ਕਰਾਇਆ

---

1. ਸਤਿ ਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ॥ *(ਗਉੜੀ ਸੁਖਮਨੀ ਮ: ੫, ਪੰਨਾ 286)*
ਜਿਨਾ ਭਾਣੇ ਕਾ ਰਸੁ ਆਇਆ॥ ਤਿਨ ਵਿਚਹੁ ਭਰਮੁ ਚੁਕਾਇਆ॥
ਨਾਨਕ ਸਤਿਗੁਰੁ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ॥ *(ਸਿਰੀਰਾਗੁ ਮ: ੧, ਪੰਨਾ 72)*
ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥ ਅਕਥੁ ਕਥਾਵੈ ਸਬਦਿ ਮਿਲਾਵੈ॥ *(ਧਨਾਸਰੀ ਮ: ੧, ਪੰਨਾ 686)*
ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮ ਪਦੁ ਲਹੀਐ॥ *(ਗਉੜੀ ਬੈਰਾਗਣਿ ਮ: ੪, ਪੰਨਾ 168)*
ਰੜਾ ਸਚਿ ਨਾਮਿ ਤਲ ਹੀਅਲੁ, ਸੋ ਗੁਰੁ ਪਰਮਲੁ ਕਹੀਐ।
ਜਾ ਕੀ ਵਾਸੁ ਬਨਾਸਪਤਿ ਸਉਰੈ, ਤਾਸੁ ਚਰਣ ਲਿਵ ਰਹੀਐ। *(ਪ੍ਰਭਾਤੀ ਮ: ੧, ਪੰਨਾ 1329)*
ਗੁਰੁ ਦਾਤਾ ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹ ਲੋਇ॥ *(ਵਾਰ ਮਾਝ ਮ: ੧, ਪੰਨਾ 137)*
ਗੁਰੁ ਜਹਾਜੁ ਖੇਵਟੁ ਗੁਰੂ, ਗੁਰ ਬਿਨੁ ਤਰਿਆ ਨ ਕੋਇ॥ *(ਸਵਈਏ ਮ: ਚਉਥੇ ਕੇ, ਪੰਨਾ 1401)*
ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ, ਜਿਸੁ ਅੰਤਰਿ ਬ੍ਰਹਮੁ ਵੀਚਾਰੁ॥
ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ, ਜਿਸੁ ਅੰਤੁ ਨ ਪਾਰਾਵਾਰੁ॥
ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ॥
ਨਾਨਕ ਸਤਿਗੁਰ ਵਾਹੁ ਵਾਹੁ, ਜਿਸ ਤੇ ਨਾਮੁ ਪਰਾਪਤਿ ਹੋਇ॥
*(ਸਲੋਕ ਵਾਰਾਂ ਤੇ ਵਧੀਕ, ਮ: ੪, ਪੰਨਾ 1421)*
ਜੈਸਾ ਸਤਿਗੁਰੁ ਸੁਣੀਦਾ, ਤੈਸੋ ਹੀ ਮੈ ਡੀਠੁ॥
ਵਿਛੁੜਿਆ ਮੇਲੇ ਪ੍ਰਭੂ, ਹਰਿ ਦਰਗਹ ਕਾ ਬਸੀਠੁ॥ *(ਵਾਰ ਰਾਮਕਲੀ ਮ: ੫, ਪੰਨਾ 957)*

ਹੈ ਕਿ ਗੁਰੂ ਬਗ਼ੈਰ ਨਾ ਹੀ ਧਰਮ ਦਾ ਮਾਰਗ ਸਮਝ ਆਉਂਦਾ ਹੈ ਤੇ ਨਾ ਹੀ ਮੁਕਤੀ ਪ੍ਰਾਪਤ ਹੁੰਦੀ ਹੈ। ਗੁਰੂ ਸਾਹਿਬ ਵੀ ਇਸੇ ਤੱਥ ਨੂੰ ਪੇਸ਼ ਕਰਦੇ ਇਉਂ ਫ਼ੁਰਮਾਉਂਦੇ ਹਨ:

**ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ॥**
**ਸਤਿਗੁਰ ਮਿਲਿਐ ਸਦਾ ਮੁਕਤੁ ਹੈ, ਜਿਨਿ ਵਿਚਹੁ ਮੋਹੁ ਚੁਕਾਇਆ॥**

*(ਵਾਰ ਆਸਾ ਮ: ੧, ਪੰਨਾ 466)*

ਭਗਤ ਨਾਮਦੇਵ ਲਿਖਦੇ ਹਨ:

**ਸਫਲ ਜਨਮੁ ਮੋ ਕਉ ਗੁਰ ਕੀਨਾ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ॥**
**ਗਿਆਨ ਅੰਜਨੁ ਮੋ ਕਉ ਗੁਰਿ ਦੀਨਾ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ॥**

*(ਬਿਲਾਵਲੁ ਨਾਮਦੇਵ, ਪੰਨਾ 857)*

**ਜੋਤਿ ਜੋਤਿ ਸਮਾਨੀ॥ ਮੈ ਗੁਰ ਪਰਸਾਦੀ ਜਾਨੀ॥** *(ਸੋਰਠਿ ਨਾਮਦੇਵ, ਪੰਨਾ 657)*

ਕਬੀਰ ਦਾ ਆਪਣਾ ਅਨੁਭਵ ਹੈ:

**ਸਤਿਗੁਰ ਕੀਨੋ ਪਰਉਪਕਾਰੁ॥ ਕਾਢਿ ਲੀਨ ਸਾਗਰ ਸੰਸਾਰ॥**

*(ਗਉੜੀ ਕਬੀਰ, ਪੰਨਾ 331)*

ਜ਼ਾਹਰ ਹੈ ਕਿ ਜਿਥੇ ਗੁਰੂ ਦਾ ਉੱਚ-ਆਚਾਰ ਪ੍ਰੇਰਨਾ ਪ੍ਰਦਾਨ ਕਰਦਾ ਹੈ, ਉਥੇ ਉਹ ਆਪਣੇ ਦਿਵਯ ਅਨੁਭਵ ਨਾਲ ਅੰਤਰ-ਆਤਮੇ ਸਮਤਾ, ਏਕਤਾ ਤੇ ਦੈਵੀ ਜੀਵਨ ਦੀ ਜੋਤਿ ਵੀ ਜਗਾਉਂਦਾ ਹੈ। ਇਸ ਨਾਲ ਜੀਵਨ ਬਦਲ ਜਾਂਦਾ ਹੈ। ਹੰਤਾ, ਮਮਤਾ ਤੇ ਦੁਬਿਧਾ ਦੇ ਬੰਧਨ ਕੱਟੇ ਜਾਣ ਉਪ੍ਰੰਤ ਸਰਬ-ਵਿਆਪਕਤਾ ਦਾ ਅਨੁਭਵ ਮਨੁੱਖੀ ਹਿਰਦੇ ਨੂੰ ਵਿਸ਼ਾਲ ਬਣਾ ਵਿਸ਼ਵ-ਜੀਵਨ ਨਾਲ ਇਕ-ਸੁਰ ਕਰ ਦਿੰਦਾ ਹੈ। ਗੁਰੂ ਕਿਹੜੀ ਵਿਧਿ ਨਾਲ ਇਹ ਪਰਿਵਰਤਨ ਲਿਆਉਂਦਾ ਹੈ, ਇਸ ਦਾ ਬਿਉਰਾ ਦੱਸਦਿਆਂ ਕਿਹਾ ਗਿਆ ਹੈ:

**ਸਤਿਗੁਰੂ ਫੁਰਮਾਇਆ, ਕਾਰੀ ਏਹ ਕਰੇਹੁ॥**
**ਗੁਰੂ ਦੁਆਰੈ ਹੋਇ ਕੈ, ਸਾਹਿਬੁ ਸੰਮਾਲੇਹੁ॥**
**ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ॥**
**ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ॥**
**ਸਤਿਗੁਰ ਕਾ ਭਾਣਾ ਚਿਤਿ ਰਖਹੁ, ਸੰਜਮੁ ਸਚਾ ਨੇਹੁ॥**
**ਨਾਨਕ ਐਥੈ ਸੁਖੈ ਅੰਦਰਿ ਰਖਸੀ, ਅਗੈ ਹਰਿ ਸਿਉ ਕੇਲ ਕਰੇਹੁ॥**

*(ਵਾਰ ਬਿਹਾਗੜਾ, ਮ: ੩, ਪੰਨਾ 554)*

ਇਕ ਹੋਰ ਅਹਿਮ ਨੁਕਤਾ ਧਿਆਨ ਗੋਚਰੇ ਕਰਨਾ ਜ਼ਰੂਰੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਸਰੀਰਧਾਰੀ ਨੂੰ ਗੁਰਵਿਅਕਤੀ ਕਰਾਰ ਦੇਣ ਦੀ ਥਾਂ 'ਸ਼ਬਦ' ਜਾਂ 'ਬਾਣੀ' ਨੂੰ ਗੁਰੂ ਕਿਹਾ ਹੈ ਤੇ ਗੁਰੂ ਨੂੰ ਪਰਮੇਸ਼ਰ ਰੂਪ ਕਹਿ ਕੇ ਗਾਇਆ ਗਿਆ ਹੈ। ਦਰਅਸਲ ਸੰਸਾਰ ਦੀ ਸੰਚਾਲਕ ਸ਼ਕਤੀ ਰੱਬੀ ਹੁਕਮ ਹੈ, ਇਹੋ ਨਾਮ ਤੇ ਇਹੋ ਸ਼ਬਦ ਜਾਂ ਬਾਣੀ ਦਾ ਰੂਪ ਧਾਰਦਾ ਹੈ। ਇਸੇ ਕਰਕੇ ਇਨ੍ਹਾਂ ਸੰਕੇਤਾਂ ਨੂੰ ਕਈ ਥਾਂ ਇੱਕੋ ਅਰਥ ਵਿਚ ਵਰਤਿਆ ਗਿਆ ਹੈ:

**ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ, ਚਹੁ ਦਿਸਿ ਨਾਮ ਪਤਾਲੰ॥**
**ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ॥**

*(ਮਲਾਰ ਮ: ੧, ਪੰਨਾ 1275)*

ਇਸੇ ਕਰਕੇ ਇਹ ਵੀ ਆਖਿਆ ਗਿਆ ਹੈ ਕਿ ਪਰਮੇਸ਼ਰ ਆਪਣੀ ਜੋਤਿ ਗੁਰੂ-ਰੂਪ ਵਿਚ ਪ੍ਰਗਟਾਉਂਦਾ ਹੈ ਤੇ ਗੁਰੂ ਅੱਗੇ ਸ਼ਬਦ ਰੂਪ ਧਾਰ ਕੇ ਦੈਵੀ ਚਾਨਣ ਪ੍ਰਦਾਨ ਕਰਦਾ ਹੈ :

**ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥** *(ਵਾਰ ਮਲਾਰ ਮ: ੧, ਪੰਨਾ 1279)*

ਸੋ 'ਆਦਿ ਗ੍ਰੰਥ' ਦੀ ਸਿਧਾਂਤਕ ਸ਼ਬਦਾਵਲੀ ਵਿਚ 'ਸ਼ਬਦ' ਗੁਰੂ ਹੈ ਤੇ ਇਹੋ ਹੀ ਜਗਿਆਸੂ ਨੂੰ ਅਧਿਆਤਮਕਤਾ ਦਾ ਮਾਰਗ ਦਰਸਾਉਂਦਾ ਹੈ। ਇਸ ਦਾ ਭਾਵ ਇਹ ਹੈ ਕਿ ਬ੍ਰਹਮ-ਗਿਆਨ ਦੀ ਉਹ ਬਾਣੀ ਜਾਂ ਉਹ ਅਧਿਆਤਮਕ ਗਿਆਨ ਗੁਰੂ ਹੈ ਜੋ ਅਨੁਭਵੀ ਪੁਰਸ਼ਾਂ ਦੀ ਆਤਮਾ ਰਾਹੀਂ ਪਰਗਟ ਹੁੰਦਾ ਹੈ। ਕੋਈ ਵੇਦ ਦਾ ਉਪਾਸ਼ਕ ਹੈ, ਕੋਈ ਨਾਦ ਦਾ ਪਰ ਸਤਿਗੁਰੂ ਇਹੋ ਦ੍ਰਿੜ੍ਹਾਉਂਦੇ ਹਨ ਕਿ ਗੁਰਬਾਣੀ ਹੀ ਸਭ ਕੁਝ ਹੈ।[1] ਵਿਛੜੀ ਆਤਮਾ ਦੇ ਪਰਮਾਤਮ ਸੰਜੋਗ ਲਈ ਗੁਰੂ ਸ਼ਰਣ ਜਾਣ ਉੱਤੇ ਜ਼ੋਰ ਦਿੱਤਾ ਗਿਆ ਹੈ ਤੇ ਇਹ ਗੁਰੂ, ਗੁਰੂ ਕਾ ਸ਼ਬਦ ਹੈ, ਜਿਸ ਅੰਮ੍ਰਿਤ-ਧਾਰਾ ਦੇ ਪਾਣ ਨਾਲ ਭਟਕਦੀ ਰੂਹ ਨੂੰ ਸ਼ਾਂਤੀ ਮਿਲਦੀ ਤੇ ਜੀਵਨ-ਮੁਕਤੀ ਪ੍ਰਾਪਤ ਹੁੰਦੀ ਹੈ :

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰ ॥**

*(ਮਲਾਰ ਮ: ੧, ਪੰਨਾ 1275)*

## ਸਤਿਸੰਗ

ਗੁਰੂ ਕਾ ਸ਼ਬਦ ਜਿਥੇ ਨਵੇਂ ਵਿਸ਼ਵਾਸ ਦਾ ਮਾਰਗ ਦਰਸਾਉਂਦਾ ਹੈ, ਉਥੇ ਇਸ ਮਾਰਗ ਉੱਤੇ ਚੱਲਣ ਲਈ ਸਤਿਸੰਗ ਇਕ ਐਸਾ ਸਿਖਿਆ-ਸਥਾਨ ਹੈ ਜੋ ਜਗਿਆਸੂ ਨੂੰ ਭਰਪੂਰ ਪ੍ਰੇਰਨਾ ਪ੍ਰਦਾਨ ਕਰਦਾ ਹੈ। ਸਤਿਸੰਗ ਰੂਹਾਨੀ ਮੰਡਲ ਹੈ, ਸ਼ਬਦ ਦੀ ਟਕਸਾਲ ਹੈ ਜਿਥੇ ਜੀਵਨ ਦੀ ਘਾੜਤ ਘੜੀ ਜਾਂਦੀ ਹੈ। ਮਨੁੱਖ ਇਕ ਸਮਾਜਕ ਪ੍ਰਾਣੀ ਹੈ, ਇਹ ਆਲੇ-ਦੁਆਲੇ ਦੇ ਵਾਤਾਵਰਨ ਤੋਂ ਪ੍ਰਭਾਵਤ ਹੋਏ ਬਗ਼ੈਰ ਨਹੀਂ ਰਹਿ ਸਕਦਾ, ਇਸ ਲਈ ਅਧਿਆਤਮਕ ਜੀਵਨ ਦੀ ਉਸਾਰੀ ਲਈ ਸਤਿਸੰਗ ਇਕ ਬਹੁਤ ਅਹਿਮ ਰੋਲ ਅਦਾ ਕਰਦੀ ਹੈ। ਸਤਿਸੰਗ ਦਾ ਲੱਛਣ ਹੀ ਇਹ ਕੀਤਾ ਗਿਆ ਹੈ ਕਿ ਉਥੇ ਗੁਰੂ ਮੌਜੂਦ ਹੁੰਦਾ ਹੈ, ਗੁਰੂ ਸ਼ਬਦ ਹੈ, ਇਸ ਦਾ ਸਪੱਸ਼ਟ ਭਾਵ ਇਹ ਹੋਇਆ ਕਿ ਜਿਥੇ ਸ਼ਬਦ, ਬਾਣੀ ਜਾਂ ਨਾਮ ਦੀ ਵੀਚਾਰ ਹੋਵੇ, ਕੀਰਤਨ ਹੋਵੇ, ਉਹੋ ਸਮੂਹ, ਸਤਿਸੰਗ ਕਹਾਉਣ ਦਾ ਅਧਿਕਾਰ ਰੱਖਦਾ ਹੈ :

**ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥**
**ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥**

*(ਸਿਰੀਰਾਗੁ ਮ: ੧, ਪੰਨਾ 72)*

ਇਸ ਤੋਂ ਬਿਨਾ ਸਤਸੰਗ ਦਾ ਵਜੂਦ ਨਹੀਂ ਮੰਨਿਆ ਜਾ ਸਕਦਾ। ਸੋ ਸਤਿਸੰਗ ਇਕ ਪ੍ਰਯੋਗਸ਼ਾਲਾ ਹੈ, ਜਿਥੇ ਅਧਿਆਤਮਿਕ ਜੀਵਨ ਦਾ ਨਿਰਮਾਣ ਹੁੰਦਾ ਹੈ ਤੇ ਰੂਹ ਨੂੰ ਆਸਰਾ

---

1. ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥ *(ਗਉੜੀ ਗੁਆਰੇਰੀ ਮ: ੩, ਪੰਨਾ 160)*
ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ ॥ *(ਮਾਰੂ ਮ: ੩, ਪੰਨਾ 1068)*
ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ ॥ *(ਭੈਰਉ ਮ: ੫, ਪੰਨਾ 1146)*
ਸਭਿ ਨਾਦ ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿਗਪਾਣੀ ॥ *(ਰਾਮਕਲੀ ਮ: ੧, ਪੰਨਾ 879)*

ਲੱਭਦਾ ਹੈ। ਇਹ ਆਸਰੇ ਵਾਲੀ ਚੀਜ਼ ਪ੍ਰਭੂ ਦਾ ਨਾਮ ਹੈ, ਰੱਬੀ ਕੀਰਤਨ ਹੈ ਜਿਸਦਾ ਦੈਵੀ ਵਾਤਾਵਰਣ ਔਗੁਣਾਂ ਤੇ ਕਮਜ਼ੋਰੀਆਂ ਨੂੰ ਦੂਰ ਕਰਦਾ ਹੈ ਤੇ ਆਤਮਾ ਨੂੰ ਉੱਚਾ ਉਠਾਉਂਦਾ ਹੈ। ਖ਼ਾਸ ਕਰਕੇ ਸਤਸੰਗੀ ਸਾਥੀਆਂ ਦੀ ਛੋਹ, ਮੇਲ-ਜੋਲ ਤੇ ਨਿਕਟਤਾ ਇਨ੍ਹਾਂ ਭਾਵਨਾਵਾਂ ਨੂੰ ਪੁਸ਼ਟ ਕਰਦੀ ਹੈ। ਇਸ ਕਰਕੇ ਬਾਰ ਬਾਰ ਤਾਕੀਦ ਕੀਤੀ ਗਈ ਹੈ :

**ਸੁਣਿ ਸਾਜਨ ਇਉ ਦੁਤਰੁ ਤਰੀਐ॥ ਮਿਲਿ ਸਾਧੂ ਹਰਿ ਨਾਮੁ ਉਚਰੀਐ॥**

*(ਸੂਹੀ ਮ: ੫, ਪੰਨਾ 741)*

**ਮਿਲਿ ਸੰਤ ਸਭਾ ਮਨੁ ਮਾਂਜੀਐ, ਭਾਈ ਹਰਿ ਕੈ ਨਾਮਿ ਨਿਵਾਸੁ॥**
**ਮਿਟੈ ਅੰਧੇਰਾ ਅਗਿਆਨਤਾ, ਭਾਈ ਕਮਲ ਹੋਵੈ ਪਰਗਾਸੁ॥** *(ਸੋਰਠਿ ਮ: ੫, ਪੰਨਾ 639)*

**ਖੋਜਤ ਖੋਜਤ ਭਈ ਬੈਰਾਗਨਿ, ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ॥**
**ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ, ਸਾਧਸੰਗਿ ਮੇਰੀ ਜਲਨਿ ਬੁਝਾਈ॥**

*(ਗਉੜੀ ਪੂਰਬੀ ਮ: ੫, ਪੰਨਾ 204)*

## ਨਾਮ ਮਾਰਗ

ਗੁਰੂ ਕੀ ਰਾਹ ਦੱਸਦਾ ਹੈ ਤੇ ਸਤਿਸੰਗ ਵਿਚ ਰਹਿ ਕੇ ਇਸ ਮਾਰਗ 'ਤੇ ਚੱਲਣਾ ਹੈ, ਇਹ ਨਾਮ ਮਾਰਗ ਹੈ। ਅਧਿਆਤਮਵਾਦ ਦੇ ਸਮੁੱਚੇ ਦ੍ਰਿਸ਼ਟੀਕੋਣ ਅਨੁਸਾਰ ਉਹ ਸਰਬ-ਸ਼ਕਤੀਮਾਨ ਅੱਗੇ ਆਤਮ ਸਮਰਪਣ ਕਰ ਕੇ ਚੱਲਣਾ ਹੀ ਸੱਚਾ ਧਰਮ ਤੇ ਜੀਵਨ-ਮਾਰਗ ਹੈ। ਮਨੁੱਖ ਚਿਰਾਂ ਤੋਂ ਖ਼ੁਸ਼ੀ ਜਾਂ ਆਨੰਦ ਦੀ ਤਲਾਸ਼ ਵਿਚ ਹੈ, ਇਹ ਆਨੰਦ ਕੇਵਲ ਉਸ ਮਹਾਨ ਸੱਤਾ ਦੇ ਹੁਕਮ ਅਨੁਸਾਰ ਜੀਵਨ ਢਾਲਣ ਵਿਚ ਹੈ। ਸੋ ਗੁਰੂ ਨੇ ਜੋ ਗੱਲ ਸਮਝਾਈ ਤੇ ਸਤਿਸੰਗ ਨੇ ਜੋ ਗੱਲ ਦ੍ਰਿੜ੍ਹਾਈ, ਉਹ ਰਜ਼ਾ ਵਿਚ ਚੱਲਣਾ ਹੈ। ਇਹ ਸੌਖਾ ਕੰਮ ਨਹੀਂ, ਮਨੁੱਖ ਦੀ ਆਪਣੀ ਬੁੱਧੀ, ਹਉਮੈ ਤੇ ਖ਼ੁਦਗ਼ਰਜ਼ੀ ਇਸ ਰਜ਼ਾ ਨੂੰ ਛੇਤੀ ਛੇਤੀ ਪਰਵਾਨ ਕਰਨ ਲਈ ਤਿਆਰ ਨਹੀਂ। ਇਸ ਖ਼ਾਤਰ ਆਪਣੇ ਆਪ ਨੂੰ ਤਿਆਰ ਕਰਨ ਲਈ ਸਭ ਤੋਂ ਸੌਖਾ ਸਾਧਨ ਨਾਮ ਸਿਮਰਨ ਹੈ ਜਿਸ ਦੁਆਰਾ ਅਸਲ ਕਰਨ ਕਰਾਵਨਹਾਰ ਦਾ ਨਿਸ਼ਚਾ ਪ੍ਰਪੱਕ ਹੁੰਦਾ ਹੈ ਤੇ ਹਉਮੈ ਘਟਦੀ ਜਾਂਦੀ ਹੈ। ਹਉਮੈ ਤੇ ਨਾਮ ਦਾ ਵਿਰੋਧ ਹੈ, ਹਉਮੈ ਵਿਅਕਤੀਵਾਦੀ ਦ੍ਰਿਸ਼ਟੀਕੋਣ ਹੈ ਤੇ ਨਾਮ ਸਮਸ਼ਟੀਵਾਦੀ। ਇਹ ਸਮਸ਼ਟੀਵਾਦ ਦਾ ਈਮਾਨ ਪੱਕਦਾ ਤਾਂ ਹੀ ਹੈ ਜੇ ਹਉਮੈ ਘਟੇ ਤੇ ਮਨੁੱਖ ਆਪਣੇ ਅਹੰਭਾਵ ਨੂੰ ਤਿਆਗੇ।

ਸੋ ਹਉਮੈ ਸਚਮੁਚ ਦੀਰਘ ਰੋਗ ਹੈ ਜੋ ਖ਼ੁਦੀ ਦਾ ਜਾਪ ਕਰਦੀ ਆਪਣੇ ਆਪ ਵਿਚ ਉਲਝੀ ਰਹਿੰਦੀ ਹੈ, ਇਸ ਦਾ ਇਲਾਜ ਖ਼ੁਦਾ ਦੀ ਯਾਦ ਹੈ, ਨਾਮ ਦਾ ਸਿਮਰਨ ਹੈ ਜੋ ਸੀਮਿਤ ਘੇਰੇ ਵਿੱਚੋਂ ਕੱਢ ਕੇ ਵਿਸ਼ਾਲ ਤੇ ਵਿਆਪਕ ਦ੍ਰਿਸ਼ਟੀ ਪ੍ਰਦਾਨ ਕਰਦਾ ਹੈ। ਪੁਰਾਣੇ ਸਮੇਂ ਵਿਚ ਮੰਤ੍ਰ ਜਾਪ ਦਾ ਰਿਵਾਜ ਤਾਂ ਸੀ ਪਰ ਭਗਤੀ ਲਹਿਰ ਨੇ 'ਨਾਮ-ਜਾਪ' ਨੂੰ ਉਜਾਗਰ ਕਰ ਕੇ ਪੇਸ਼ ਕੀਤਾ ਤੇ ਇਹ ਸਮੂਹ ਰਹੱਸਵਾਦੀਆਂ ਦੇ ਤਜਰਬੇ ਦਾ ਸਿੱਟਾ ਸੀ ਕਿ ਨਾਮ ਸਾਰੇ ਮਾਨਸਿਕ ਰੋਗਾਂ ਦਾ ਦਾਰੂ ਹੈ।[1] ਸਦਾਚਾਰ ਨਾਲ ਜੇਕਰ ਕੋਈ ਆਪਣੇ

---

1. ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥

*(ਗਉੜੀ ਸੁਖਮਨੀ ਮ: ੫, ਪੰਨਾ 274)*

ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥ *(ਧਨਾਸਰੀ ਮ: ੧, ਪੰਨਾ 687)*

ਆਪ ਨੂੰ ਸੁਚੱਜਾ ਬਣਾ ਵੀ ਲਏ ਤਾਂ ਇਹ ਗੱਲ ਬਹੁਤ ਚਿਰ ਤਗਦੀ ਨਹੀਂ, ਫਿਰ ਕਈ ਵਾਰ ਮਨੁੱਖ ਨੂੰ ਧਰਮੀ ਹੋਣ ਦੀ ਹਉਮੈ ਤੰਗ ਕਰਦੀ ਹੈ ਤੇ ਜੀਵਨ-ਉੱਚਤਾ ਨੂੰ ਭੰਗ ਕਰ ਦਿੰਦੀ ਹੈ।[1] ਇਹ ਗੱਲ ਇਤਿਹਾਸ ਵਿਚ ਕਈ ਵਾਰ ਵਾਪਰ ਚੁੱਕੀ ਹੈ। ਨਾਮ ਮਾਰਗ ਜੀਵਨ-ਪੱਧਰ ਨੂੰ ਇਸ ਤਰ੍ਹਾਂ ਸਥਿਰ ਕਰਦਾ ਹੈ ਕਿ ਉਸ ਵਿਚ 'ਹਉਮੈ' ਦੀ ਥਾਂ 'ਹੁਕਮ' ਲੈ ਲੈਂਦਾ ਹੈ। ਤੇ ਇਹ ਹੁਕਮ ਮਨ ਨੂੰ ਚੰਗਾ ਲੱਗਣ ਵਾਲਾ 'ਭਾਣਾ' ਬਣ ਜਾਂਦਾ ਹੈ। ਜਦ ਹੁਕਮ, 'ਭਾਣਾ' ਹੋ ਜਾਵੇ ਤਾਂ ਫਿਰ ਕੋਈ ਦੁਖ ਦੀ ਗੱਲ ਨਹੀਂ ਰਹਿ ਜਾਂਦੀ। ਕੇਵਲ ਇੱਕੋ ਅਨਹਦ ਨਾਦ ਸੁਣਾਈ ਦਿੰਦਾ ਹੈ:

**ਜੋ ਤੁਧੁ ਭਾਵੈ ਸਾਈ ਭਲੀ ਕਾਰ॥** *(ਜਪੁਜੀ)*

**ਜੋ ਤਿਸੁ ਭਾਵੈ ਨਾਨਕਾ, ਸਾਈ ਗਲ ਚੰਗੀ॥** *(ਤਿਲੰਗ ਮ: ੧, ਪੰਨਾ 726)*

**ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ॥** *(ਸੂਹੀ ਮ: ੪, ਪੰਨਾ 757)*

ਇਸ ਕਰਕੇ ਅਧਿਆਤਮਵਾਦ ਦਾ ਸਾਰਾ ਜ਼ੋਰ ਪ੍ਰਭੂ ਸ਼ਰਣ ਜਾਣਾ ਹੈ, ਇਸ ਚਰਣ-ਸ਼ਰਣ ਦਾ ਭਾਵ ਹੀ ਇਹ ਹੈ, ਹਉਮੈ ਤਿਆਗ ਕੇ ਆਤਮ-ਸਮਰਪਣ ਕਰਨਾ:

**ਤਿਸ ਕੀ ਸਰਨੀ ਪਰੁ ਮਨਾ, ਜਿਸੁ ਜੇਵਡੁ ਅਵਰੁ ਨ ਕੋਇ॥**
**ਜਿਸੁ ਸਿਮਰਤ ਸੁਖੁ ਹੋਇ ਘਣਾ, ਦੁਖੁ ਦਰਦੁ ਨ ਮੂਲੇ ਹੋਇ॥**
*(ਸ੍ਰੀਰਾਗ ਮ: ੫, ਪੰਨਾ 44)*

ਇਸ ਨਾਮ ਸਿਮਰਨ ਦਾ ਵਧੀਆ ਤੇ ਸੁਹਣੇਰਾ ਰੂਪ ਕੀਰਤਨ ਹੈ, ਇਸ ਕਰਕੇ 'ਆਦਿ ਗ੍ਰੰਥ' ਵਿਚ ਕੀਰਤਨ ਨੂੰ 'ਸ਼ਿਰੋਮਣੀ ਧਰਮ ਕਰਮ' ਕਿਹਾ ਗਿਆ ਹੈ ਤੇ ਹਰ ਜਗਿਆਸੂ ਨੂੰ 'ਕੀਰਤਨੀਆ' ਬਣਨ ਲਈ ਪ੍ਰੇਰਿਆ ਗਿਆ ਹੈ। ਹਰ ਕੀਰਤਨ ਦੀ ਗੱਲ ਭਾਵੇਂ ਭਗਤੀ ਲਹਿਰ ਦੇ ਸੰਤਾਂ ਨੇ ਵੀ ਕੀਤੀ ਹੈ ਪਰ ਗੁਰੂ ਸਾਹਿਬਾਨ ਨੇ ਇਸ ਉੱਤੇ ਬਹੁਤ ਜ਼ੋਰ ਦਿੱਤਾ ਹੈ। ਵਿਅਕਤੀਗਤ ਤੌਰ 'ਤੇ ਕੋਈ ਆਦਮੀ ਕਿਸੇ ਪ੍ਰਕਾਰ ਦੀ ਧਰਮ-ਸਾਧਨਾ ਕਰ ਸਕਦਾ ਹੈ ਪਰ ਸਾਮੂਹਿਕ ਰੂਪ ਵਿਚ ਕਮਾਇਆ ਜਾਣ ਵਾਲਾ ਧਰਮ-ਕਰਮ ਕੀਰਤਨ ਹੈ। ਇਸ ਨਾਲ ਸਾਰਾ ਵਾਤਾਵਰਣ ਬਦਲ ਕੇ ਨਿਰੋਲ ਵਿਸਮਾਦ ਰੂਪ ਰੂਹਾਨੀ ਮੰਡਲ ਬਣ ਜਾਂਦਾ ਹੈ ਤੇ ਇਸੇ ਨੂੰ 'ਬੈਕੁੰਠ' ਕਿਹਾ ਗਿਆ ਹੈ।[2]

ਅਸਾਂ ਵੇਖਿਆ ਹੈ ਕਿ ਅਧਿਆਤਮਕ ਭਾਸ਼ਾ ਵਿਚ ਮਨੁੱਖੀ ਜੀਵਨ ਦਾ ਮੰਤਵ ਪ੍ਰਭੂ ਸੰਜੋਗ ਤੇ ਇਸ ਦਾ ਮਾਰਗ ਨਾਮ ਸਿਮਰਨ ਜਾਂ ਕੀਰਤਨ ਦੱਸਿਆ ਗਿਆ ਹੈ। ਜੇ ਆਧੁਨਿਕ ਸ਼ਬਦਾਵਲੀ ਵਿਚ ਇਸ ਨੂੰ ਵੀਚਾਰੀਏ ਤਾਂ ਇਸ ਦਾ ਅਰਥ ਹੈ ਕਿ ਉਹ ਸਰਬ-ਸ਼ਕਤੀਮਾਨ ਸੱਤਾ ਵਿਚ ਜੋ ਗੁਣ ਦਰਸਾਏ ਗਏ ਹਨ, ਮਨੁੱਖ ਨੇ ਉਨ੍ਹਾਂ ਦਾ ਧਿਆਨ ਧਰ ਕੇ ਆਪਣੇ ਆਪੇ ਵਿਚ ਉਹ ਗੁਣ ਵਿਕਸਤ ਕਰਨੇ ਹਨ ਤੇ ਇਸ ਤਰ੍ਹਾਂ ਇਸ ਆਤਮਾ

---

1. ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ॥ *(ਸਲੋਕ ਕਬੀਰ, ਪੰਨਾ 1372)*

2. ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ॥ *(ਸੋਰਠਿ ਮ: ੫, ਪੰਨਾ 642)*
ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ॥ *(ਸੂਹੀ ਮ: ੫, ਪੰਨਾ 749)*
ਕਹੁ ਕਬੀਰ ਇਹ ਕਹੀਐ ਕਾਹਿ॥ ਸਾਧਸੰਗਤਿ ਬੈਕੁੰਠੈ ਆਹਿ॥ *(ਗਉੜੀ ਕਬੀਰ, ਪੰਨਾ 325)*

ਨੇ ਸਤਿ, ਚਿਤ, ਆਨੰਦ ਹੋ ਕੇ ਪਰਮਾਤਮਾ ਦਾ ਰੂਪ ਬਣਨਾ ਹੈ ਤੇ ਇਸਦਾ ਸਹੀ ਸਾਧਨ ਪ੍ਰੇਮਾ-ਭਗਤੀ ਹੈ। ਸਾਰੇ ਭਗਤੀ ਸਾਹਿਤ ਵਿਚ ਪ੍ਰੇਮਾ-ਭਗਤੀ ਜਾਂ ਨਾਮ-ਭਗਤੀ ਜਾਂ ਨਾਮ-ਸਿਮਰਨ ਹੀ ਹੈ ਜੋ ਮਨੁੱਖ ਨੂੰ ਦੇਵਤਾ ਬਣਾ ਸਕਦਾ ਹੈ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਭ ਦਾ ਉੱਧਾਰ ਇਸੇ ਦੁਆਰਾ ਹੋਇਆ :

**ਜੋ ਜੋ ਤਰਿਓ ਪੁਰਾਤਨੁ ਨਵਤਨੁ, ਭਗਤਿ ਭਾਇ ਹਰਿ ਦੇਵਾ॥**

*(ਸਾਰਗ ਮ: ੫, ਪੰਨਾ 1219)*

**ਕਹੁ ਕਬੀਰ ਜਨ ਭਏ ਖਾਲਸੇ, ਪ੍ਰੇਮ ਭਗਤਿ ਜਿਹ ਜਾਨੀ॥** *(ਸੋਰਠਿ ਕਬੀਰ, ਪੰਨਾ 655)*

**ਮਾਨਸ ਤੇ ਦੇਵਤੇ ਭਏ, ਸਚੀ ਭਗਤਿ ਜਿਸੁ ਦੇਇ॥**

*(ਵਾਰ ਬਿਲਾਵਲ, ਮ: ੩, ਪੰਨਾ 850)*

ਇਹ ਭਗਤੀ ਹੈ ਕੀ, ਇਸਦਾ ਜਵਾਬ ਹੈ :

**ਹਰਿ ਭਗਤਿ ਹਰਿ ਕਾ ਪਿਆਰੁ ਹੈ, ਜੇ ਗੁਰਮੁਖਿ ਕਰੇ ਬੀਚਾਰੁ॥**
**ਪਾਖੰਡਿ ਭਗਤਿ ਨ ਹੋਵਈ, ਦੁਬਿਧਾ ਬੋਲੁ ਖੁਆਰੁ॥** *(ਸਿਰੀਰਾਗੁ ਮ: ੩, ਪੰਨਾ 28)*

ਕਰਮ-ਕਾਂਡ ਤੋਂ ਇਲਾਵਾ ਗਿਆਨ ਵੀ ਕਿਸੇ ਕੰਮ ਨਹੀਂ ਆਉਂਦਾ। ਗੁਰੂ ਇਹ ਦ੍ਰਿੜ੍ਹ ਕਰਾਉਂਦਾ ਹੈ ਕਿ ਗਿਆਨ ਕਾਫ਼ੀ ਨਹੀਂ, ਪ੍ਰੇਮਾ-ਭਗਤੀ ਹੀ ਆਤਮਾ ਨੂੰ ਸੰਤੁਸ਼ਟਤਾ ਪ੍ਰਦਾਨ ਕਰਦੀ ਹੈ :

**ਗੁਰ ਕੀ ਮਤਿ ਤੂੰ ਲੇਹੁ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥**

*(ਗਉੜੀ ਸੁਖਮਨੀ ਮ: ੫, ਪੰਨਾ 288)*

**ਭਗਤਿ ਬਿਨਾ ਸਹਸਾ ਨਹ ਚੂਕੈ, ਗੁਰੁ ਇਹੁ ਭੇਦੁ ਬਤਾਵੈ॥**

*(ਬਿਲਾਵਲੁ ਮ: ੯, ਪੰਨਾ 830)*

ਜੇਕਰ ਕੋਈ ਆਪਣੀ ਮਰਜ਼ੀ ਨਾਲ ਉੱਚੇ ਧਰਮ ਕਰਮ ਕਰ ਵੀ ਲਵੇ, ਉਹ ਹਉਮੈ ਅਹੰਕਾਰ ਕਰਕੇ ਜੀਵਨ ਨੂੰ ਫਿਰ ਮੈਲਾ ਕਰ ਦਿੰਦੇ ਹਨ। ਸੋ ਉਸ ਦੇ ਭਾਣੇ ਵਿਚ ਚੱਲਣ ਦੀ ਤਿਆਰੀ ਕਰਨ ਲਈ ਭਗਤੀ ਹੀ ਇਕ ਸੁਚੱਜਾ ਤੇ ਸੰਪੂਰਨ ਮਾਰਗ ਹੈ। ਇਸੇ ਲਈ ਫ਼ੁਰਮਾਨ ਹੈ :

**ਭਗਤਿ ਕਰਹੁ ਤੁਮ ਸਹੈ ਕੇਰੀ, ਜੋ ਸਹ ਪਿਆਰੇ ਭਾਵਏ॥**
**ਆਪਣਾ ਭਾਣਾ ਤੁਮ ਕਰਹੁ ਤਾ ਫਿਰਿ ਸਹ ਖੁਸੀ ਨ ਆਵਏ॥**

*(ਆਸਾ ਮ: ੩, ਛੰਤ, ਪੰਨਾ 440)*

ਇਸ ਭਗਤੀ ਦਾ ਸਪੱਸ਼ਟ ਸਰੂਪ ਨਾਮ ਸਿਮਰਨ ਹੈ। ਕੁਝ ਲੋਕ ਆਪੋ ਆਪਣੇ ਇਸ਼ਟ ਦੀ ਪੂਜਾ ਵੱਖ ਵੱਖ ਕਰਮ-ਕਾਂਡ ਦੁਆਰਾ ਕਰਦੇ ਹਨ ਪਰ ਸਤਿਗੁਰੂ ਕਹਿੰਦੇ ਹਨ ਕਿ ਨਾਮ ਹੀ ਇੱਕੋ ਇਕ ਪੂਜਾ ਉਪਾਸ਼ਨਾ ਹੈ ਤੇ ਇਹੋ ਆਰਤੀ ਹੈ, ਜਿਸ ਨਾਲ ਪਰਮ-ਦੇਵ ਨੂੰ ਪ੍ਰਸੰਨ ਕੀਤਾ ਜਾ ਸਕਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਰਮ-ਕਾਂਡ—ਭੇਖ, ਦਿਖਾਵਾ, ਰਸਮ ਰੀਤਿ, ਜਪ ਤਪ, ਹੋਮ, ਯੱਗ, ਬ੍ਰਤ, ਮੋਨ, ਪੂਜਾ-ਪਾਠ, ਤੀਰਥ ਇਸ਼ਨਾਨ, ਯਗ ਸਾਧਨਾ, ਆਦਿ ਨੂੰ ਸਹੀ ਤੇ ਸੰਪੂਰਨ ਸਾਧਨ ਨਹੀਂ ਮੰਨਿਆ ਗਿਆ, ਕੇਵਲ ਨਾਮ ਸਿਮਰਨ ਜਾਂ ਪ੍ਰੇਮਾ-ਭਗਤੀ ਨੂੰ ਹੀ ਸਰਬੋਤਮ ਕਰਮ ਧਰਮ ਪਰਵਾਨ ਕੀਤਾ ਗਿਆ ਹੈ :

੧. ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ *(ਗਉੜੀ ਸੁਖਮਨੀ ਮ: ੫, ਪੰਨਾ 266)*

੨. ਕਰਮੀ ਸਹਜੁ ਨ ਊਪਜੈ, ਵਿਣੁ ਸਹਜੈ ਸਹਸਾ ਨ ਜਾਇ ॥
ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥
*(ਰਾਮਕਲੀ ਮ: ੩ ਅਨੰਦੁ, ਪੰਨਾ 919)*

੩. ਭੇਖੀ ਅਗਨਿ ਨ ਬੁਝਈ, ਚਿੰਤਾ ਹੈ ਮਨ ਮਾਹਿ ॥
ਵਰਮੀ ਮਾਰੀ ਸਾਪੁ ਨਾ ਮਰੈ, ਤਿਉ ਨਿਗੁਰੇ ਕਰਮ ਕਮਾਹਿ ॥
*(ਵਡਹੰਸ ਕੀ ਵਾਰ, ਮ: ੩, ਪੰਨਾ 588)*

੪. ਬਹੁ ਭੇਖ ਕਰਿ ਭਰਮਾਈਐ, ਮਨਿ ਹਿਰਦੈ ਕਪਟੁ ਕਮਾਇ ॥
ਹਰਿ ਕਾ ਮਹਲੁ ਨ ਪਾਵਈ, ਮਰਿ ਵਿਸਟਾ ਮਾਹਿ ਸਮਾਇ ॥
*(ਸਿਰੀਰਾਗੁ ਮ: ੩, ਪੰਨਾ 26)*

੫. ਜਪ ਤਪ ਬਰਤ ਕੀਨੇ, ਪੇਖਨ ਕਉ ਚਰਣਾ ਰਾਮ ॥
ਤਪਤਿ ਨ ਕਤਹਿ ਬੁਝੈ, ਬਿਨੁ ਸੁਆਮੀ ਸਰਣਾ ਰਾਮ ॥ *(ਬਿਹਾਗੜਾ ਮ: ੫, ਪੰਨਾ 545)*

੬. ਜਾਪ ਤਾਪ ਗਿਆਨ ਸਭਿ ਧਿਆਨ ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥
ਸਗਲ ਤਿਆਗਿ ਬਨ ਮਧੇ ਫਿਰਿਆ ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥
ਪੁੰਨ ਦਾਨ ਹੋਮੇ ਬਹੁ ਰਤਨਾ ॥
ਸਰੀਰੁ ਕਟਾਇ ਹੋਮੈ ਕਰਿ ਰਾਤੀ ॥
ਵਰਤ ਨੇਮ ਕਰੈ ਬਹੁ ਭਾਤੀ ॥
ਨਹੀ ਤੁਲਿ ਰਾਮ ਨਾਮ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥ *(ਗਉੜੀ ਸੁਖਮਨੀ ਮ: ੫, ਪੰਨਾ 265)*

## ਮੁਕਤੀ

ਅਧਿਆਤਮਵਾਦੀ ਮੱਤ ਦਾ ਜੀਵਨ-ਮਨੋਰਥ ਮਾਇਕ ਬੰਧਨਾਂ ਤੋਂ ਛੁਟਕਾਰਾ ਦਿਵਾ ਕੇ ਆਤਮਾ ਨੂੰ ਪਰਮਾਤਮਾ ਨਾਲ ਮਿਲਾਉਣਾ ਹੈ। ਇਸ ਪ੍ਰਾਪਤੀ ਨੂੰ ਪਰਮ ਪਦ, ਜੀਵਨ ਪਦ, ਨਿਰਬਾਣ ਪਦ ਜਾਂ ਮੋਖ, ਮੁਕਤਿ, ਆਦਿ ਕਈ ਤਰ੍ਹਾਂ ਦੇ ਸੰਕੇਤਾਂ ਦੁਆਰਾ ਨਿਰੂਪਣ ਕੀਤਾ ਗਿਆ ਹੈ। ਭਾਰਤੀ ਦਰਸ਼ਨ ਇਹ ਮੰਨਦਾ ਹੈ ਕਿ ਸੰਸਾਰ ਦੁੱਖਾਂ ਦਾ ਘਰ ਹੈ, ਇਸ ਤੋਂ ਖ਼ਲਾਸੀ ਹੀ ਮੁਕਤੀ ਹੈ, ਬੁੱਧ ਮਤ ਦਾ ਨਿਰਬਾਣ ਵੀ ਕੁਝ ਅਜੇਹਾ ਹੀ ਹੈ। ਸਾਂਖ ਦਾ ਵਿਚਾਰ ਹੈ ਕਿ ਪ੍ਰਕ੍ਰਿਤੀ ਦੇ ਮਾੜੇ ਅਸਰ ਹੇਠ ਆਉਣ ਨਾਲ ਜੀਵ ਦੁਖੀ ਰਹਿੰਦਾ ਹੈ ਤੇ ਜਦ ਇਹ ਇਸ ਦੇ ਜਕੜਬੰਦ ਤੋਂ ਨਿਕਲ ਗਿਆ ਤਾਂ ਇਹ ਇਕੱਲਾ ਰਹਿ ਜਾਂਦਾ ਹੈ, ਇਹੋ 'ਕੈਵਲਯ' ਹੈ। ਸਾਂਖ ਵਾਲਿਆਂ ਜੀਵਨ ਮੁਕਤੀ ਤੇ ਬਿਦੇਹ ਮੁਕਤੀ ਦੋ ਤਰ੍ਹਾਂ ਦੀ ਮੁਕਤਿ ਮੰਨੀ ਹੈ। ਮੀਮਾਂਸਾ ਆਖਦਾ ਹੈ—ਮਨੁੱਖ ਤ੍ਰੈ ਬੰਧਨਾਂ ਦਾ ਸ਼ਿਕਾਰ ਹੈ—ਸੰਸਾਰ ਭੋਗ ਭੋਗਣ ਵਾਲਾ ਸਰੀਰ, ਇੰਦ੍ਰੇ ਤੇ ਪਦਾਰਥ ਇਨ੍ਹਾਂ ਤਿੰਨਾਂ ਦਾ ਖ਼ਾਤਮਾ ਹੀ ਅਸਲ ਮੋਖ ਹੈ। ਵੇਦਾਂਤ ਦੇ ਵਿਚਾਰ ਅਨੁਸਾਰ ਇਹ ਜਗਤ ਪ੍ਰਪੰਚ, ਮਿਥਿਆ ਹੈ, ਅਵਿਦਿਆ

ਕਾਰਨ ਪ੍ਰਤੀਤ ਹੁੰਦਾ ਹੈ ਜਦੋਂ ਬ੍ਰਹਮ-ਗਿਆਨ ਹੋ ਕੇ ਅਦ੍ਵੈਤ ਦਾ ਅਨੁਭਵ ਹੁੰਦਾ ਹੈ, ਇਹੋ ਮੁਕਤੀ ਹੈ। ਭਗਤੀ ਲਹਿਰ ਦੇ ਰਹੱਸਵਾਦੀ ਸੰਤਾਂ ਰੱਬੀ ਸੰਜੋਗ ਵਿਚ ਹੀ ਮੁਕਤਿ ਅਵਸਥਾ ਮੰਨੀ ਹੈ। ਇਸ ਮੁਕਤੀ ਦੀ ਪ੍ਰਾਪਤੀ ਲਈ ਘਰ ਤਿਆਗ ਕੇ ਬਨਵਾਸ ਲੈਣਾ ਜ਼ਰੂਰੀ ਨਹੀਂ, ਸਗੋਂ 'ਅੰਜਨ ਮਾਹਿ ਨਿਰੰਜਨਿ' ਰਹਿਣ ਦਾ ਉਪਦੇਸ਼ ਹੈ। ਗੁਰੂ ਗ੍ਰੰਥ ਸਾਹਿਬ ਦੀ ਦ੍ਰਿਸ਼ਟੀ ਵਿਚ ਅਸਲ ਬੰਧਨ 'ਹਉਮੈ' ਹੈ, ਇਸ ਨੂੰ ਤਿਆਗ ਕੇ ਪਰਮ ਸੱਤਾ ਨਾਲ ਇਕ-ਸੁਰ ਹੋਣ ਦੀ ਲੋੜ ਹੈ ਤੇ ਇਹ ਇਕਸੁਰਤਾ ਭਾਣੇ ਵਿਚ ਚੱਲਣਾ ਹੈ। ਸੋ ਇਸ ਲੇਖੇ ਪ੍ਰਭੂ ਨਾਲ ਜੁੜਿਆ ਸ਼ਾਂਤ ਸੰਤੁਲਿਤ ਇਕ-ਸਾਰ ਜੀਵਨ ਹੀ ਮੁਕਤ ਜੀਵਨ ਹੈ। ਇਸੇ ਨੂੰ ਗੁਰਮੁਖਿ, ਸੰਤ, ਭਗਤ, ਦਰਵੇਸ਼ ਤੇ ਬ੍ਰਹਮ-ਗਿਆਨੀ ਕਹਿ ਕੇ ਉਪਮਾਇਆ ਗਿਆ ਹੈ।[1]

ਮੁਕਤ-ਪ੍ਰਾਪਤ ਅਵਸਥਾ ਦਾ ਆਨੰਦ ਆਮ ਤੌਰ 'ਤੇ ਸਾਰੇ ਅਧਿਆਤਮਕ ਸਾਹਿਤ ਵਿਚ ਦੋ ਤਰ੍ਹਾਂ ਪ੍ਰਗਟ ਕੀਤਾ ਗਿਆ ਹੈ, ਰੋਸ਼ਨੀ ਤੇ ਆਵਾਜ਼ ਰਾਹੀਂ। ਅੱਜ ਵੀ ਖ਼ੁਸ਼ੀ ਦੇ ਪ੍ਰਗਟਾਵੇ ਲਈ ਇਨ੍ਹਾਂ ਦੋਹਾਂ ਸਾਧਨਾਂ ਦਾ ਵਧੇਰੇ ਪ੍ਰਯੋਗ ਕੀਤਾ ਜਾਂਦਾ ਹੈ। ਖ਼ੁਸ਼ੀਆਂ ਸਮੇਂ ਰੋਸ਼ਨੀ ਕੀਤੀ ਜਾਂਦੀ ਹੈ, ਦੀਪਮਾਲਾ ਹੁੰਦੀ ਹੈ ਤੇ ਵਾਜੇ ਵਜਾਏ ਜਾਂਦੇ ਹਨ। ਇਸ ਦਿਵਯ ਚਾਨਣ ਨੂੰ 'ਪ੍ਰਕਾਸ਼' ਕਿਹਾ ਗਿਆ ਹੈ ਤੇ ਆਵਾਜ਼ ਨੂੰ 'ਅਨਹਦ ਨਾਦ'। ਅਧਿਆਤਮਵਾਦੀ ਸੰਤ ਪੁਰਸ਼ ਜਦੋਂ ਬ੍ਰਹਮ ਦਾ ਸੰਜੋਗ ਪਾ ਕੇ ਇਸ ਆਨੰਦ ਨੂੰ ਅਨੁਭਵ ਕਰਦਾ ਹੈ ਤਾਂ ਉਸ ਨੂੰ ਕਰੋੜਾਂ ਸੂਰਜਾਂ ਦਾ ਚਾਨਣ ਜਗਮਗਾਉਂਦਾ ਅਤੇ ਪੰਚ ਸ਼ਬਦ ਤੇ ਅਨਹਦ ਨਾਦ ਦੀਆਂ ਵਿਸਮਾਦ-ਮਈ ਧੁਨਾਂ ਸੁਣਾਈ ਦਿੰਦੀਆਂ ਹਨ।[2] 'ਪੰਚ ਸ਼ਬਦ' ਇਸ ਲਈ ਵੀ ਕਿਹਾ ਗਿਆ ਹੈ ਕਿਉਂਕਿ ਪੁਰਾਤਨ ਵੰਡ ਅਨੁਸਾਰ ਵਾਜੇ ਪੰਜ ਕਿਸਮ ਦੇ ਗਿਣੇ ਜਾਂਦੇ ਸਨ—ਫੂਕ ਵਾਲੇ, ਤਾਰ, ਚੰਮ, ਧਾਤ ਦੇ ਤੇ ਘੜਾ, ਆਦਿ ਪੁਲਾੜ ਵਾਲੇ। ਇਹ ਆਤਮ ਆਨੰਦ ਚੂੰਕਿ ਭੇਦ ਭਰਿਆ ਹੈ, ਰਹੱਸਮਈ ਹੈ, ਇਸ ਲਈ ਇਸ ਨੂੰ ਪੂਰੀ ਤਰ੍ਹਾਂ ਬਿਆਨ ਕਰਨਾ ਸੰਭਵ ਨਹੀਂ, ਇਸ ਕਰਕੇ ਇਸ ਆਤਮ ਸਾਇੰਸ ਨੂੰ ਪਰਾਸਰੀਰਕ (Metaphysics) ਤੇ ਇਸ ਦੇ ਅਨੁਭਵ ਨੂੰ ਰਹੱਸਵਾਦ Mysticism ਕਹਿ ਕੇ ਵਰਣਿਆ

---

1. ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ, ਸਦਾ ਰਹੈ ਹਰਿ ਨਾਲੇ॥ *(ਬਿਲਾਵਲੁ ਮ: ੩, ਪੰਨਾ 796)*
   ਜਿਹਿ ਪ੍ਰਾਨੀ ਹਉਮੈ ਤਜੀ, ਕਰਤਾ ਰਾਮੁ ਪਛਾਨਿ॥
   ਕਹੁ ਨਾਨਕ ਵਹੁ ਮੁਕਤਿ ਨਰੁ, ਇਹ ਮਨ ਸਾਚੀ ਮਾਨੁ॥ *(ਸਲੋਕ ਮ: ੯, ਪੰਨਾ 1427)*
   ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥ *(ਗਉੜੀ ਸੁਖਮਨੀ ਮ: ੫, ਪੰਨਾ 275)*
   ਜੀਵਨ ਮੁਕਤੁ ਸੋ ਆਖੀਐ, ਜਿਸੁ ਵਿਚਹੁ ਹਉਮੈ ਜਾਇ॥ *(ਮਾਰੂ ਮ: ੧, ਪੰਨਾ 1009)*
   ਗੁਰ ਪਰਸਾਦੀ ਹਉਮੈ ਛੂਟੈ, ਜੀਵਨ ਮੁਕਤੁ ਸੋ ਹੋਇ॥ *(ਵਾਰ ਰਾਮਕਲੀ ਮ: ੩, ਪੰਨਾ 948)*
   ਗੁਰ ਪਰਸਾਦੀ ਏਕ ਲਿਵ ਲਾਗੀ, ਦੁਬਿਧਾ ਤਦੇ ਬਿਨਾਸੀ॥
   ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ॥ *(ਮਾਰੂ ਮ: ੩, ਪੰਨਾ 993)*
2. ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ॥
   *(ਗਉੜੀ ਛੰਤ ਮ: ੫, ਪੰਨਾ 249)*
   ਸਾਂਤਿ ਸਹਜ ਸੂਖ ਮਨਿ ਉਪਜਿਓ, ਕੋਟਿ ਸੂਰ ਨਾਨਕ ਪਰਗਾਸ॥ *(ਟੋਡੀ ਮ: ੫, ਪੰਨਾ 717)*
   ਜਹ ਅਨਹਤ ਸੂਰ ਉਜ੍ਯ੍ਯਾਰਾ॥ ਤਹ ਦੀਪਕ ਜਲੈ ਛੰਛਾਰਾ॥ *(ਸੋਰਠਿ ਨਾਮਦੇਉ, ਪੰਨਾ 657)*
   ਪੰਚ ਸਬਦ ਧੁਨਿ ਅਨਹਦ ਵਾਜੇ, ਹਮ ਘਰਿ ਸਾਜਨ ਆਏ॥ *(ਸੂਹੀ ਮ: ੧, ਛੰਤ, ਪੰਨਾ 764)*
   ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥ *(ਗਉੜੀ ਸੁਖਮਨੀ ਮ: ੫, ਪੰਨਾ 263)*

ਹੈ, ਇਹ ਅਧਿਆਤਮਵਾਦ ਦੀ ਸਿਖਰ ਹੈ ਤੇ ਸੱਚੇ ਧਰਮ ਦੀ ਅੰਤਰ-ਆਤਮਾ ਹੈ। ਬਰਟਰਡ ਰੱਸਲ ਦਾ ਕਥਨ ਹੈ :

'It is the admission of mystry in the universe.'

'Mysticism, which lays stress on the personal experience of God, direct contact with the creative spirit, is what Bergson calls 'Open religion.'

*(Eastern Religions and Western Thought, 1940, pp. 62-63)*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਚਾਰ-ਪ੍ਰਬੰਧ

## ਸਦਾਚਾਰ ਸ਼ਾਸਤਰ

ਭਾਰਤੀ ਧਰਮਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ—ਅਧਿਆਤਮਵਾਦੀ ਤੇ ਆਚਾਰਵਾਦੀ। ਇਸ ਦਾ ਅਰਥ ਇਹ ਨਹੀਂ ਕਿ ਜੋ ਅਧਿਆਤਮਵਾਦੀ ਸਨ, ਉਹ ਆਚਾਰ ਦੀ ਲੋੜ ਨਹੀਂ ਸੀ ਸਮਝਦੇ ਜਾਂ ਜੋ ਆਚਾਰਵਾਦੀ ਸਨ, ਉਹ ਅਧਿਆਤਮਕ ਉੱਚਤਾ ਨੂੰ ਪਰਵਾਨ ਨਹੀਂ ਸੀ ਕਰਦੇ। ਸਗੋਂ ਇਸ ਵੰਡ ਦਾ ਤਾਤਪ੍ਰਜ ਇਤਨਾ ਹੀ ਹੈ ਕਿ ਕੁਝ ਪੁਰਾਤਨ ਧਰਮ, ਅਧਿਆਤਮਵਾਦੀ ਨਿਸ਼ਚੇ ਉੱਤੇ ਬਹੁਤਾ ਜ਼ੋਰ ਦਿੰਦੇ ਸਨ ਤੇ ਕੁਝ ਕੇਵਲ ਆਚਾਰ ਉੱਤੇ। ਮਿਸਾਲ ਲਈ ਸਨਾਤਨ ਹਿੰਦੂ ਧਰਮ ਅਧਿਆਤਮਵਾਦੀ ਸੀ ਅਤੇ ਬੋਧੀ ਤੇ ਜੈਨੀ ਵਧੇਰੇ ਆਚਾਰਵਾਦੀ ਸਨ। ਇਕ ਸਮਾਂ ਐਸਾ ਵੀ ਆਇਆ ਜਦੋਂ ਆਚਾਰਵਾਦੀ ਅਨਾਤਮਵਾਦੀ ਹੀ ਹੋ ਗਏ, ਉਨ੍ਹਾਂ ਦੇ ਖ਼ਿਆਲ ਵਿਚ ਉੱਚਾ ਸੁੱਚਾ ਆਚਾਰ ਹੀ ਜ਼ਿੰਦਗੀ ਦੀ ਸਾਧਨਾ ਲਈ ਕਾਫ਼ੀ ਸੀ, ਪਰਮ ਤੱਤ ਬ੍ਰਹਮ ਵਿਚ ਵਿਸ਼ਵਾਸ ਕੋਈ ਇਤਨੀ ਲੋੜੀਂਦੀ ਗੱਲ ਨਹੀਂ ਸੀ। ਇਕ ਤੀਸਰੀ ਕਿਸਮ ਦੀ ਸ਼੍ਰੇਣੀ ਵੀ ਵਜੂਦ ਵਿਚ ਆਈ ਜੋ ਨਾ ਅਧਿਆਤਮਵਾਦੀ ਸੀ ਤੇ ਨਾ ਆਚਾਰਵਾਦੀ। ਇਨ੍ਹਾਂ ਲਈ ਅਧਿਆਤਮਕ ਨਿਸ਼ਚਿਆਂ ਤੇ ਸਦਾਚਾਰਕ ਕੀਮਤਾਂ ਦੋਹਾਂ ਦਾ ਕੋਈ ਮਹੱਤਵ ਨਹੀਂ ਸੀ। ਇਹ ਲੋਕ ਚਾਰਵਾਕੀਏ, ਵਾਮ-ਮਾਰਗੀ ਜਾਂ ਸ਼ਾਕਤ ਆਦਿ ਸਨ।

ਅੱਜ-ਕੱਲ੍ਹ ਦੇ ਪਦਾਰਥਵਾਦੀ ਜਾਂ ਸਰੀਰਵਾਦੀਆਂ ਨਾਲ ਇਨ੍ਹਾਂ ਨੂੰ ਸੌਖਿਆਂ ਤੁਲਨਾਇਆ ਜਾ ਸਕਦਾ ਹੈ ਪਰ ਇਕ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਕੀ ਅਧਿਆਤਮਵਾਦੀ ਜਮਾਤ ਨੇ ਕਦੀ ਸਦਾਚਾਰਕ ਕੀਮਤਾਂ ਨੂੰ ਤਿਲਾਂਜਲੀ ਨਹੀਂ ਦਿੱਤੀ ਤੇ ਆਚਾਰਵਾਦੀ ਤਾਂ ਕੇਵਲ ਨਿਰਭਰ ਹੀ ਇਸ 'ਤੇ ਕਰਦੇ ਹਨ। ਸੋ ਧਰਮ ਦੇ ਇਤਿਹਾਸ ਤੋਂ ਪਰਗਟ ਹੈ ਕਿ ਸਦਾਚਾਰ, ਧਰਮ ਦਾ ਇਕ ਅਭਿੰਨ ਅੰਗ ਰਿਹਾ ਹੈ ਤੇ ਕਦੀ ਕਦੀ 'ਇਹੋ ਕੁਝ' ਹੀ ਧਰਮ ਦਾ 'ਸਭ ਕੁਝ' ਸਮਝਿਆ ਜਾਂਦਾ ਰਿਹਾ ਹੈ। ਪਰ ਵਿਦਵਾਨ ਇਸ ਹਕੀਕਤ ਤੋਂ ਭਲੀ ਪ੍ਰਕਾਰ ਜਾਣੂ ਹਨ ਕਿ ਧਰਮ ਦੋਹਾਂ ਦੇ ਸੁਮੇਲ ਬਿਨਾ ਸੰਪੂਰਨ ਨਹੀਂ। ਜਿਵੇਂ ਕਿ ਮੌਰਕ ਹਾਪਕਿਨਜ਼ (Mork Hopkins) ਕਹਿੰਦਾ ਹੈ, 'ਧਰਮ ਬਿਨਾ ਸਦਾਚਾਰ ਅਸੰਭਵ ਹੈ ਤੇ ਸਦਾਚਾਰ-ਵਿਹੂਣਾ ਧਰਮ, ਭਰਮ ਮਾਤਰ ਰਹਿ ਜਾਂਦਾ ਹੈ।' ਇਕ ਸਿਆਣਾ ਇਨ੍ਹਾਂ ਨੂੰ ਇੱਕੋ ਤਸਵੀਰ ਦੇ ਦੋ ਪਾਸੇ ਦੱਸਦਾ ਹੈ।

Morality is religion in practice.
Religion is Morality in Principle. *(Wardlaw)*

ਸੋ, ਇਹ ਕਾਫ਼ੀ ਹੱਦ ਤਕ ਠੀਕ ਹੈ, ਭਾਵੇਂ ਕਿਸੇ ਕਿਸੇ ਸਮੇਂ ਇਨ੍ਹਾਂ ਧਾਰਮਕ ਰਥ ਦੇ ਦੋ ਪਹੀਆਂ ਨੂੰ ਨਿਖੇੜਿਆ ਵੀ ਗਿਆ ਹੈ ਪਰ ਗੱਲ ਦੋਹਾਂ ਦੇ ਸੁਮੇਲ 'ਤੇ ਹੀ ਮੁੱਕਦੀ ਆਈ ਹੈ। ਇਨ੍ਹਾਂ ਦਾ ਸਮਾਨ ਮਹੱਤਵ ਸਵੀਕਾਰ ਕਰਨਾ ਬਣਦਾ ਹੈ। ਭਾਰਤੀ ਧਰਮਾਂ ਦੇ ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਵਿਚ ਵਿਚ ਅਜੇਹਾ ਸਮਾਂ ਵੀ ਆਉਂਦਾ ਰਿਹਾ ਹੈ ਜਦੋਂ ਕਿ ਦੋਹਾਂ ਨੂੰ ਲੋੜੀਂਦਾ ਮਹੱਤਵ ਨਹੀਂ ਦਿੱਤਾ ਗਿਆ, ਜਿਵੇਂ ਕਿ ਭਗਤੀ ਲਹਿਰ ਦੇ ਅਰੰਭਕ ਸਮੇਂ ਵਿਚ ਜਪ, ਤਪ, ਪੂਜਾ ਪਾਠ ਤੇ ਉਪਾਸਨਾ ਨੂੰ ਜਿਤਨੀ ਅਹਿਮੀਅਤ ਦਿੱਤੀ ਜਾਂਦੀ ਸੀ, ਉਤਨਾ ਸੰਤ ਭਗਤ ਉੱਚੇ ਸਦਾਚਾਰਕ ਗੁਣਾਂ ਨੂੰ ਆਦਰ ਨਹੀਂ ਸੀ ਦਿੰਦੇ, ਉਨ੍ਹਾਂ ਦਾ ਖ਼ਿਆਲ ਸੀ ਕਿ ਕੇਵਲ ਭਗਤੀ ਹੀ ਆਤਮਕ ਕਲਿਆਣ ਲਈ ਕਾਫ਼ੀ ਹੈ। ਅਜਿਹੇ ਵਿਸ਼ਵਾਸ ਦਾ ਮੁੱਖ ਕਾਰਨ ਇਹ ਵੀ ਸੀ ਕਿ ਸਮਾਜਕ ਜੀਵਨ ਵੱਲੋਂ ਉਪਰਾਮਤਾ ਧਾਰਨ ਕਰ ਕੇ ਇਹ ਲੋਕ ਇਸ ਦੀ ਪਰਵਾਹ ਘੱਟ ਹੀ ਕਰਦੇ ਸਨ। ਭਗਤੀ ਲਹਿਰ ਦੇ ਜ਼ਮਾਨੇ ਘਰ ਬਾਰ ਛੱਡ ਕੇ ਸਾਧੂ ਹੋਣਾ ਤੇ ਰੱਬ ਦੀ ਪੂਜਾ ਉਪਾਸਨਾ ਵਿਚ ਸਮਾਂ ਲੰਘਾਉਣਾ ਹੀ ਪਰਮ ਧਰਮ ਕਰਮ ਸੀ। ਕੀ ਜੋਗੀ, ਕੀ ਵੈਰਾਗੀ ਤੇ ਕੀ ਸੰਨਿਆਸੀ, ਤਪੀਏ, ਸਭ ਪਲਾਇਨਵਾਦੀ, ਆਤਮ-ਸਮਾਧੀ ਤਕ ਸੀਮਿਤ ਸਨ। ਜਾਪਦਾ ਇਉਂ ਹੈ ਕਿ ਜਿਵੇਂ ਦੂਸਰਿਆਂ ਪ੍ਰਤਿ ਆਪਣੀ ਜ਼ਿੰਮੇਵਾਰੀ, ਉਨ੍ਹਾਂ ਦੀ ਮਾਨਸਿਕ ਚੇਤਨਾ ਦਾ ਭਾਗ ਨਹੀਂ ਸੀ। ਦਰਅਸਲ ਜੇ ਵਿਸ਼ਲੇਸ਼ਣਾਤਮਕ ਦ੍ਰਿਸ਼ਟੀ ਨਾਲ ਦੇਖਿਆ ਜਾਵੇ ਤਾਂ ਅਧਿਆਤਮਵਾਦ ਇਹ ਮਾਰਗ ਦਰਸਾਉਂਦਾ ਹੈ ਕਿ ਮਨੁੱਖ ਨੇ ਪਰਮੇਸ਼ਰ ਨਾਲ ਕਿਵੇਂ ਰਿਸ਼ਤਾ ਕਾਇਮ ਕਰਨਾ ਹੈ ਤੇ ਸਦਾਚਾਰ ਇਹ ਗੱਲ ਸਮਝਾਉਂਦਾ ਹੈ ਕਿ ਮਨੁੱਖ ਦਾ ਮਨੁੱਖ ਨਾਲ ਰਿਸ਼ਤਾ ਕਿਹੋ ਜੇਹਾ ਹੋਣਾ ਚਾਹੀਦਾ ਹੈ। ਰੱਬ ਨਾਲ ਰਿਸ਼ਤਾ ਜੋੜਨ ਦੀ ਨੇਮਾਵਲੀ ਅਧਿਆਤਮ ਸ਼ਾਸਤਰ ਹੈ ਤੇ ਮਨੁੱਖ ਦਾ ਪਰਸਪਰ ਸੰਬੰਧ ਜੋੜਨ ਦੀ ਨੇਮਾਵਲੀ ਸਦਾਚਾਰ ਸ਼ਾਸਤਰ ਹੈ। ਬਹੁਤੇ ਧਰਮੀ, ਪਹਿਲੀ ਗੱਲ ਉੱਤੇ ਹੀ ਬਹੁਤਾ ਜ਼ੋਰ ਦਿੰਦੇ ਰਹੇ ਤੇ ਕੁਝ ਅਜਿਹੇ ਵੀ ਆਏ ਜਿਨ੍ਹਾਂ ਪਹਿਲੀ ਬੁਨਿਆਦੀ ਗੱਲ ਨੂੰ ਬਿਲਕੁਲ ਹੀ ਤਿਲਾਂਜਲੀ ਦੇ ਦਿੱਤੀ।

ਗੁਰੂ ਨਾਨਕ ਸਾਹਿਬ ਜ਼ਿੰਦਗੀ ਦੀ ਸੰਪੂਰਨਤਾ ਲਈ ਭਗਤੀ ਤੇ ਸਦਾਚਾਰ ਦੋਹਾਂ ਨੂੰ ਜ਼ਰੂਰੀ ਅੰਗ ਕਰਾਰ ਦਿੰਦੇ ਹਨ ਤੇ ਉਹ ਇਹ ਵੀ ਕਹਿੰਦੇ ਹਨ ਕਿ ਭਗਤੀ ਜਾਂ ਬੰਦਗੀ ਸੰਪੂਰਨ ਹੋ ਹੀ ਨਹੀਂ ਸਕਦੀ, ਜੇਕਰ ਸ੍ਰੇਸ਼ਟ ਗੁਣਾਂ ਨਾਲ ਸ਼ਖ਼ਸੀਅਤ ਸ਼ਿੰਗਾਰੀ ਨਾ ਜਾਵੇ। ਗੁਰੂ-ਸਿਧਾਂਤ ਦਾ ਇਹ ਮਹਾਂ-ਮੰਤ੍ਰ ਹੈ :

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ ॥** *(ਜਪੁਜੀ)*

**ਬਿਨੁ ਗੁਰ ਗੁਣ ਨ ਜਾਪਨੀ, ਬਿਨੁ ਗੁਣ ਭਗਤਿ ਨ ਹੋਇ ॥**
*(ਸਿਰੀਰਾਗੁ ਮ: ੩, ਪੰਨਾ 67)*

ਗੁਰੂ ਅਰਜਨ ਦੇਵ ਜੀ ਦੋਹਾਂ ਦੀ ਤਾਕੀਦ ਕਰਦੇ ਹਨ :

**ਉਸਤਤਿ ਮਨ ਮਹਿ ਕਰਿ ਨਿਰੰਕਾਰ ॥**
**ਕਰਿ ਮਨ ਮੇਰੇ ਸਤਿ ਬਿਉਹਾਰ ॥** *(ਗਉੜੀ ਸੁਖਮਨੀ ਮ: ੫, ਪੰਨਾ 281)*

ਜਿਥੇ ਪਹਿਲੀ ਸਤਰ ਬੰਦਗੀ ਉੱਤੇ ਜ਼ੋਰ ਦਿੰਦੀ ਹੈ, ਉਥੇ ਦੂਜੀ 'ਸਦ ਵਿਉਹਾਰ'—

ਸ੍ਰੇਸ਼ਟਾਚਾਰ ਨੂੰ ਲਾਜ਼ਮੀ ਕਰਾਰ ਦਿੰਦੀ ਹੈ। ਗੁਰਮਤਿ ਦਾ ਨਾਮ ਤੇ ਸੇਵਾ ਦਾ ਸਿਧਾਂਤ ਵੀ ਇਨ੍ਹਾਂ ਦੋਹਾਂ ਗੱਲਾਂ ਵੱਲ ਸੰਕੇਤ ਕਰਦਾ ਹੈ, ਨਾਮ ਦੁਆਰਾ ਅਸੀਂ ਪ੍ਰਭੂ ਦੇ ਨੇੜੇ ਹੁੰਦੇ ਹਾਂ ਤੇ ਸੇਵਾ ਦੁਆਰਾ ਆਮ ਲੋਕਾਂ ਦੇ। ਪੁਰਾਣੇ ਧਰਮ, ਪਰਲੋਕ ਸੁਧਾਰਨ ਲਈ ਭਗਤੀ ਨੂੰ ਹੀ ਸਭ ਕੁਝ ਮੰਨਦੇ ਸਨ ਪਰ ਗੁਰੂ ਨਾਨਕ ਸੇਵਾ ਨੂੰ ਵੀ ਨਾਲ ਉਚਿਤ ਥਾਂ ਦੇਣ ਦੇ ਮੁੱਦਈ ਸਨ।

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥** *(ਸਿਰੀਰਾਗੁ ਮ: ੧, ਪੰਨਾ 26)*

ਕੁਝ ਲੋਕ ਆਚਾਰ ਨੂੰ ਵਿਅਕਤੀਗਤ ਪੂੰਜੀ ਮੰਨਦੇ ਸਨ, ਪ੍ਰਭੂ-ਵਿਸ਼ਵਾਸ ਜਾਂ ਭਗਤੀ ਨੂੰ ਉੱਕਾ ਥਾਂ ਨਹੀਂ ਸੀ ਦਿੰਦੇ। ਗੁਰੂ ਸਾਹਿਬ ਉਨ੍ਹਾਂ ਪ੍ਰਤਿ ਵੀ ਸਪੱਸ਼ਟ ਕਰਦੇ ਹਨ ਕਿ ਸ੍ਰੇਸ਼ਟ ਗੁਣ ਵੀ ਉਸੇ ਦੀ ਦਾਤ ਹਨ। ਚੰਗੇਰੀ ਭਗਤੀ ਜਾਂ ਉਚੇਰੀ ਰੂਹਾਨੀਅਤ ਤਾਂ ਹੀ ਮੂਰਤੀਮਾਨ ਹੁੰਦੀ ਹੈ, ਜੇਕਰ ਸ੍ਰੇਸ਼ਟ ਗੁਣ ਜ਼ਿੰਦਗੀ ਦਾ ਭਾਗ ਬਣਨ। ਭਗਤੀ, ਸਦਾਚਾਰ ਨੂੰ ਸ਼ਕਤੀ ਦਿੰਦੀ ਹੈ ਤੇ ਸਦਾਚਾਰ ਭਗਤੀ ਦਾ ਪਸਾਰ ਕਰਦਾ ਹੈ।[1]

**ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥** *(ਆਸਾ ਮ: ੩, ਪੰਨਾ 361)*

ਸੋ 'ਆਦਿ ਗ੍ਰੰਥ' ਦੇ ਸਿਧਾਂਤ ਅਨੁਸਾਰ ਧਰਮੀ ਜੀਵਨ ਜੀਉਣ ਲਈ ਦੋਵੇਂ ਗੱਲਾਂ ਲਾਜ਼ਮੀ ਹਨ, ਅਧਿਆਤਮਕ ਨਿਸ਼ਚਾ ਵੀ ਤੇ ਸਦਾਚਾਰਕ ਗੁਣ ਵੀ। ਦੁਨੀਆ ਵਿਚ ਧਰਮ ਭਿੰਨ ਭਿੰਨ ਹਨ, ਉਨ੍ਹਾਂ ਦੇ ਪੂਜਾ ਉਪਾਸਨਾ ਦੇ ਢੰਗ ਵੀ ਵੱਖੋ ਵੱਖਰੇ ਹਨ ਪਰ ਆਚਾਰ ਸੰਹਿਤਾ ਸਭ ਦੀ ਇਕ-ਸਮਾਨ ਹੈ। ਕੋਈ ਧਰਮ ਚੋਰੀ ਕਰਨ ਜਾਂ ਝੂਠ ਬੋਲਣ ਦੀ ਹਮਾਇਤ ਨਹੀਂ ਕਰਦਾ, ਕਿਸੇ ਦਾ ਦਿਲ ਦਿਖਾਉਣ (ਹਿੰਸਾ) ਦੀ ਕਿਸੇ ਮਤ ਵਿਚ ਆਗਿਆ ਨਹੀਂ। ਇਸੇ ਕਰਕੇ 'ਰਸਕਨ' ਦਾ ਕਥਨ ਠੀਕ ਹੈ ਕਿ ਨਸਲ ਤੇ ਭੂਗੋਲ ਦੀ ਭਿੰਨਤਾ ਦੇ ਬਾਵਜੂਦ ਸਦਾਚਾਰ ਸਾਰੀ ਮਨੁੱਖਤਾ ਲਈ ਇੱਕੋ ਹੀ ਰਿਹਾ ਹੈ।

ਜਿਹਾ ਕਿ ਅਸੀਂ ਪਿੱਛੇ ਇਸ਼ਾਰਾ ਕੀਤਾ ਹੈ ਕਿ ਮਨੁੱਖ ਇਕ ਸਮਾਜਿਕ ਪ੍ਰਾਣੀ ਹੈ, ਬਾਕੀ ਲੋਕਾਂ ਨਾਲ ਇਸ ਦੀ ਸ੍ਰੇਸ਼ਟ ਵਰਤੋਂ ਇਸ ਦੀ ਮਨੁੱਖਤਾ ਦੀ ਸੂਚਕ ਹੈ। ਸੱਭਿਆਚਾਰਕ ਪ੍ਰਗਤੀ ਨੇ ਇਹ ਸਪੱਸ਼ਟ ਦਰਸਾ ਦਿੱਤਾ ਹੈ ਕਿ ਉਹੋ ਵਰਤੋਂ ਸਦਾਚਾਰ ਹੈ, ਜਿਸ ਨਾਲ ਕਿਸੇ ਤਰ੍ਹਾਂ ਕਿਸੇ ਦੂਜੇ ਦੀ ਕੋਈ ਹਾਨੀ ਨਾ ਹੋਵੇ। ਧਰਮ-ਗ੍ਰੰਥਾਂ ਵਿਚ ਇਸ ਗੱਲ ਨੂੰ ਇਉਂ ਵੀ ਦੁਹਰਾਇਆ ਗਿਆ ਹੈ ਕਿ ਤੁਸੀਂ ਹੋਰਾਂ ਨਾਲ ਉਸੇ ਤਰ੍ਹਾਂ ਵਰਤੋਂ ਕਰੋ, ਜੈਸਾ ਕਿ ਤੁਸੀਂ ਚਾਹੁੰਦੇ ਹੋ ਕਿ ਬਾਕੀ ਲੋਕ ਤੁਹਾਡੇ ਨਾਲ ਕਰਨ। ਇਹ ਤਾਂ ਠੀਕ ਹੀ ਹੈ ਕਿ ਅਸੀਂ ਆਪਣੇ ਲਈ ਕੋਈ ਦੁਖਦਾਈ ਗੱਲ ਸਹਾਰ ਨਹੀਂ ਸਕਦੇ ਜੋ ਸਾਨੂੰ ਚੰਗੀ ਨਹੀਂ ਲੱਗਦੀ, ਉਹ ਗੱਲ ਦੂਜੇ ਨੂੰ ਕਿਵੇਂ ਚੰਗੀ ਲੱਗ ਸਕਦੀ ਹੈ। ਸੋ ਸਦਾਚਾਰ ਦਾ ਇਹ ਇਕ ਸੁਨਹਿਰੀ ਅਸੂਲ ਹੈ—ਦੂਜਿਆਂ ਨੂੰ ਆਪਣੇ ਵਰਗੇ ਸਮਝਣਾ ਤੇ ਉਸ ਅਨੁਸਾਰ ਵਰਤੋਂ ਕਰਨਾ। ਸਾਰੇ ਧਰਮ-ਗ੍ਰੰਥਾਂ ਵਿਚ ਇਸ ਕਿਸਮ ਦੇ ਵਿਚਾਰ ਮਿਲਦੇ ਹਨ।

'ਮਹਾਂਭਾਰਤ' (5/5/57) ਅਨੁਸਾਰ ਧਰਮ ਉਹ ਹੈ ਕਿ ਉਹ ਗੱਲ ਦੂਜਿਆਂ ਨਾਲ

---

1. Piety and Morality are due to the Same Spirit differently manifested—Piety is religion with its face toward God, Morality is religion with its face toward the world. *(Tryon Edwards)*

ਕਰੋ ਜਿਸ ਨਾਲ ਤੁਸੀਂ ਖੇਦ ਅਨੁਭਵ ਕਰੋ ਜੇ ਤੁਹਾਡੇ ਨਾਲ ਹੋਵੇ। ਬੁੱਧੀ ਗ੍ਰੰਥ ਉਦਾਨ ਵੱਗ (5/18) ਵਿਚ ਲਿਖਿਆ ਹੈ—ਤੁਸੀਂ ਇਸ ਤਰ੍ਹਾਂ ਕਰ ਕੇ ਕਿਸੇ ਨੂੰ ਨਾ ਦੁਖਾਓ ਜਿਸ ਤਰ੍ਹਾਂ ਕੀਤਿਆਂ ਤੁਸੀਂ ਆਪ ਪੀੜਤ ਹੁੰਦੇ ਹੋਵੋ। ਕਨਫ਼ਿਊਸ਼ਿਸ ਦਾ ਇਹੋ ਵਿਚਾਰ ਹੈ— ਅਜਿਹੀ ਗੱਲ ਦੂਜਿਆਂ ਨਾਲ ਨਾ ਹੀ ਕਰੋ ਜਿਸਨੂੰ ਤੁਸੀਂ ਆਪਣੇ ਲਈ ਕਦੀ ਪਸੰਦ ਨਹੀਂ ਕਰਦੇ।

ਤਾਊ ਮਤ ਦਾ ਵਿਚਾਰ ਹੈ ਕਿ ਆਪਣੇ ਗੁਆਂਢੀ ਦੇ ਹਾਨ ਨੂੰ ਹਾਨ ਤੇ ਲਾਭ ਨੂੰ ਆਪਣਾ ਲਾਭ ਸਮਝੋ। ਯਹੂਦੀ ਧਰਮ ਮੁਤਾਬਿਕ ਜੋ ਤੁਹਾਨੂੰ ਨਾ ਪਸੰਦ ਹੈ, ਉਹ ਆਪਣੇ ਹਮਜੋਲੀਆਂ ਨਾਲ ਨਾ ਕਰੋ। ਇਸਲਾਮ ਕਹਿੰਦਾ ਹੈ—ਕੋਈ ਸੱਚਾ ਮੋਮਨ ਨਹੀਂ, ਜਿਤਨਾ ਚਿਰ ਉਹ ਆਪਣੇ ਸਾਥੀ ਲਈ ਉਹੋ ਕੁਝ ਨਹੀਂ ਚਾਹੁੰਦਾ ਜੋ ਕੁਝ ਆਪਣੇ ਲਈ ਚਾਹੁੰਦਾ ਹੈ।[1] ਗੁਰਵਾਕ ਹੈ:

**ਪਰ ਕਾ ਬੁਰਾ ਨ ਰਾਖਹੁ ਚੀਤ॥**
**ਤੁਮ ਕਉ ਦੁਖੁ ਨਹੀ ਭਾਈ ਮੀਤ॥** *(ਆਸਾ ਮ: ੫, ਪੰਨਾ 386)*

ਸਦਾਚਾਰ ਸ਼ਾਸਤਰ ਵਿਚ ਭਾਵੇਂ ਜੀਵਨ-ਜਾਚ ਦੇ ਸਿਧਾਂਤਾਂ ਨੂੰ ਕਈ ਪੱਖਾਂ ਤੋਂ ਵਿਚਾਰਿਆ ਗਿਆ ਹੈ ਪਰ ਇਸ ਵਿਚ ਦੋ ਗੱਲਾਂ ਮੁਖ ਹਨ—ਕੀ ਕੁਝ ਕਰਨ ਯੋਗ ਹੈ ਤੇ ਕੀ ਕੁਝ ਨਾ ਕਰਨ ਯੋਗ। ਕੀ ਠੀਕ ਹੈ ਤੇ ਕੀ ਨਾ ਠੀਕ। ਜੋ ਕਰਨਾ ਉਚਿਤ ਨਹੀਂ ਉਹ ਬੁਰਿਆਈ ਹੈ, ਪਾਪ ਹੈ, ਬਦੀ ਹੈ, ਦੁਰਾਚਾਰ ਹੈ, ਉਸ ਨੂੰ ਔਗੁਣ ਵੀ ਕਿਹਾ ਜਾਂਦਾ ਹੈ। ਜੋ ਕਰਨਾ ਉਚਿਤ ਹੈ, ਆਤਮ ਵਿਕਾਸ ਤੇ ਸਮਾਜਕ ਵਿਕਾਸ ਦੋਹਾਂ ਲਈ ਲਾਭਵੰਦ ਹੈ, ਉਹ ਚੰਗਿਆਈ ਹੈ, ਪੁੰਨ ਹੈ, ਨੇਕੀ ਹੈ ਜਾਂ ਸਦਾਚਾਰ ਹੈ, ਇਸ ਨੂੰ ਸਦਾਚਾਰ-ਸ਼ਾਸਤਰੀ 'ਗੁਣ' ਕਹਿੰਦੇ ਹਨ। ਪੁੰਨ ਤੇ ਪਾਪ ਧਰਮ ਸ਼ਾਸਤਰ ਦੇ ਸੰਕੇਤ ਹਨ ਤੇ ਗੁਣ ਤੇ ਔਗੁਣ ਆਚਾਰ ਸ਼ਾਸਤਰ ਦੇ। ਚੰਗਾ ਕੰਮ ਕਰਨਾ ਯੋਗ ਹੈ ਤੇ ਮੰਦਾ ਨਾ ਕਰਨ ਯੋਗ, ਗੁਣ ਧਾਰਨ ਯੋਗ ਹੈ ਤੇ ਔਗੁਣ ਤਿਆਗਣ ਯੋਗ। ਪਰ ਧਰਮ-ਗ੍ਰੰਥਾਂ ਵਿਚ ਇਕ ਗੱਲ ਬਾਰ ਬਾਰ ਦੁਹਰਾਈ ਗਈ ਹੈ ਕਿ ਮਨੁੱਖੀ ਮਨ ਮਾਇਆ ਦੇ ਪ੍ਰਭਾਵ ਕਾਰਨ ਜਾਂ ਸ਼ੈਤਾਨ ਦਾ ਬਹਿਕਾਇਆ ਹੋਣ ਕਰਕੇ ਸਦਾ ਬਦੀ ਵਾਲੇ ਪਾਸੇ ਦੌੜਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸ ਪ੍ਰਵਿਰਤੀ ਦਾ ਕਈ ਥਾਂ ਜ਼ਿਕਰ ਹੈ, ਜੋ ਇਸ ਨੂੰ ਚੰਗਿਆਈ ਵੱਲੋਂ ਅਵੇਸਲਾ ਕਰਦੀ ਤੇ ਬਦੀ ਵੱਲ ਬੇਰੋਕ ਵਧਣ ਦਿੰਦੀ ਹੈ:

**ਚੰਗਿਆਈਂ ਆਲਕੁ ਕਰੇ, ਬੁਰਿਆਈਂ ਹੋਇ ਸੇਰੁ॥** *(ਵਾਰ ਗੂਜਰੀ ਮ: ੫, ਪੰਨਾ 518)*

ਇਹੋ ਕਾਰਨ ਹੈ ਕਿ ਧਰਮ, ਦਰਸ਼ਨ ਤੇ ਕਲਾ ਮਨੁੱਖ ਨੂੰ ਸਦਾ ਚੰਗਿਆਈ ਵੱਲ ਪ੍ਰੇਰਨ ਦਾ ਯਤਨ ਕਰਦੇ ਹਨ ਤਾਂ ਕਿ ਔਗੁਣਾਂ ਦੀ ਮੈਲ ਲਹਿ ਜਾਣ ਬਾਦ ਸਮੁੱਚਾ ਜੀਵਨ ਗੁਣਵੰਤ ਹੋ ਕੇ ਉਜਲਾ ਹੋ ਸਕੇ। ਉਚਿਤ ਤੇ ਅਨੁਚਿਤ ਜਾਂ ਚੰਗੇ ਮੰਦੇ ਦੀ ਵਿਆਖਿਆ ਬਾਰੇ ਆਚਾਰ ਸ਼ਾਸਤਰੀਆਂ ਵਿਚ ਕੁਝ ਮਤਭੇਦ ਹੈ। ਮਿਸਾਲ ਲਈ ਪ੍ਰਕ੍ਰਿਤੀਵਾਦੀ (Naturalist) ਇਸ ਧਾਰਨਾ ਦੇ ਹਾਮੀ, ਕਹਿੰਦੇ ਹਨ ਕਿ ਮਨੁੱਖ ਦੀ ਕਾਮਵਾਸ਼ਨਾ ਇਕ ਸੁਭਾਵਕ ਪ੍ਰਵਿਰਤੀ ਹੈ, ਕੁਦਰਤੀ ਭੁੱਖ ਹੈ, ਇਸ ਨੂੰ ਪੂਰਿਆਂ ਕਰਨਾ ਮਨੁੱਖ ਦਾ ਅਧਿਕਾਰ

1. ਦ *ਵਰਲਡਜ਼ ਗ੍ਰੇਟ ਸਕ੍ਰਿਪਚਰਜ਼*, ਲੇਵਿਸ ਬ੍ਰਾਊਨ, 1946, ਪੰਨਾ 15.

ਹੈ, ਇਸ ਬਾਰੇ ਲਾਈਆਂ ਪਾਬੰਦੀਆਂ ਵਿਅਰਥ ਹਨ। ਇਨ੍ਹਾਂ ਰੋਕਾਂ ਨੂੰ ਦੂਰ ਹਟਾਉਣਾ ਯੋਗ ਹੈ। ਦੂਜੇ ਸ਼ਬਦਾਂ ਵਿਚ ਇਸ ਦਾ ਅਰਥ ਇਹ ਹੈ ਕਿ ਪਾਬੰਦੀ ਬੇਲੋੜੀ ਹੈ, ਸਦਾਚਾਰ ਦੇ ਨੇਮ ਕਿਸੇ ਲੇਖੇ ਨਹੀਂ, ਸਗੋਂ ਇਹ ਰੋਕ ਬਣ ਕੇ ਸ਼ਖ਼ਸੀਅਤ ਦੇ ਵਿਕਾਸ ਵਿਚ ਵਿਘਨ ਪਾਉਂਦੇ ਹਨ। ਇਸ ਦਾ ਦੂਸਰਾ ਪੱਖ ਵੀ ਸਪੱਸ਼ਟ ਹੈ ਕਿ ਜੇਕਰ ਕੋਈ ਬੰਧੇਜ ਨਾ ਹੋਵੇ, ਮਰਯਾਦਾ ਨਾ ਰੱਖੀ ਜਾਵੇ ਤਾਂ ਸਮਾਜ ਵਿਚ ਗੜਬੜ ਹੋਣਾ ਸੁਭਾਵਕ ਹੈ ਤੇ ਇਹ ਗੜਬੜ ਮਨੁੱਖੀ ਸੱਭਿਅਤਾ ਨੂੰ ਅੱਗੇ ਲਿਜਾਣ ਵਿਚ ਸਹਾਈ ਨਹੀਂ ਹੋ ਸਕਦੀ ਅਤੇ ਨਾ ਹੀ ਕਾਮਨਾ-ਪੂਰਤੀ ਵਿਚ ਲੱਗਿਆ ਵਿਅਕਤੀ ਇਸ ਨਾਲ ਤ੍ਰਿਪਤੀ ਹਾਸਲ ਕਰ ਸਕਦਾ ਹੈ, ਇਹ ਤ੍ਰਿਪਤੀ ਜਾਂ ਸੰਤੁਸ਼ਟਤਾ ਕੇਵਲ ਸੰਜਮ ਜਾਂ ਸਵੈ-ਕਾਬੂ ਨਾਲ ਹੀ ਸੰਭਵ ਹੈ। ਇਸ ਤਰ੍ਹਾਂ ਸਦਾਚਾਰ ਦੇ ਨੇਮਾਂ ਸੰਬੰਧੀ ਕੁਝ ਕੁ ਪੱਖਾਂ ਉੱਤੇ ਮਤਭੇਦ ਵੀ ਹੈ ਪਰ ਇਹ ਐਸਾ ਨਹੀਂ ਜੋ ਦੂਰ ਨਾ ਹੋ ਸਕੇ। ਇਹ ਗੱਲ ਕੁਝ ਹੱਦ ਤਕ ਠੀਕ ਹੈ ਕਿ ਸਮੇਂ ਤੇ ਪਰਿਸਥਿਤੀਆਂ ਅਨੁਸਾਰ ਸਮਾਜ ਨੂੰ ਠੀਕ ਤਰ੍ਹਾਂ ਚਲਾਉਣ ਲਈ ਮਰਯਾਦਾ ਬਣਦੀ ਤੇ ਹੌਲੀ ਹੌਲੀ ਵਿਕਸਤ ਹੋ ਕੇ ਇਹ ਸਦਾਚਾਰ ਦਾ ਅੰਗ ਹੋ ਨਿਬੜਦੀ ਹੈ ਪਰ ਸਦਾ ਜੀਉਂਦੀਆਂ ਨੇਕੀਆਂ ਉਹੋ ਰਹਿੰਦੀਆਂ ਹਨ ਜੋ ਮਾਨਵ ਸੱਭਿਅਤਾ ਦੇ ਵਿਕਾਸ ਲਈ ਸਦਾ ਸਹਾਈ ਰਹਿਣ।

ਅੱਜ ਦਾ ਮਨੋ-ਵਿਗਿਆਨ ਦੱਸਦਾ ਹੈ ਕਿ ਮਨੁੱਖ ਵਿਚਾਰਸ਼ੀਲ ਪ੍ਰਾਣੀ ਜ਼ਰੂਰ ਹੈ ਪਰ ਇਹ ਚੱਲਦਾ ਆਪਣੀਆਂ ਪ੍ਰਮੁਖ ਪ੍ਰਵਿਰਤੀਆਂ ਤੇ ਭਾਵਨਾਵਾਂ ਆਸਰੇ ਹੈ, ਵਿਚਾਰ ਦੀ ਥਾਂ ਭਾਵ ਜਾਂ ਜਜ਼ਬੇ (emotions) ਵਾਲੇ ਪ੍ਰਬਲ ਰਹਿੰਦੇ ਹਨ ਤੇ ਉਹੋ ਮਨੁੱਖ ਨੂੰ ਇਧਰ ਉਧਰ ਘੁੰਮਾਈ ਫਿਰਦੇ ਹਨ, ਇਸ ਕਰਕੇ ਸੰਜਮ ਦੀ ਅਤਿਅੰਤ ਲੋੜ ਹੈ ਤੇ ਇਹ ਸੰਜਮ ਜਾਂ ਨਿਯੰਤ੍ਰਣ ਸਦਾਚਾਰ ਨਿਸ਼ਚਿਤ ਕਰਦਾ ਹੈ।

## ਦਾਰਸ਼ਨਿਕ ਪੱਖ

ਉਹੋ ਸਵਾਲ ਫਿਰ ਅੱਗੇ ਆਉਂਦਾ ਹੈ ਕਿ ਕਿਹੜੇ ਭਾਵ ਯੋਗ ਤੇ ਕਿਹੜੇ ਅਯੋਗ ਹਨ ਜਾਂ ਦੂਜੇ ਸ਼ਬਦਾਂ ਵਿਚ ਠੀਕ ਕੀ ਹੈ, ਕੀ ਠੀਕ ਨਹੀਂ ਹੈ, ਇਸ ਦੀ ਇਕ ਕਸਵੱਟੀ ਇਹ ਹੈ ਕਿ ਠੀਕ ਤੇ ਉਚਿਤ ਕਰਮ ਕਰਨ ਬਾਦ ਖ਼ੁਸ਼ੀ ਹੁੰਦੀ ਹੈ, ਆਨੰਦ ਮਿਲਦਾ ਹੈ। ਸੋ ਐਸਾ ਕਰਮ, ਜਿਸਦੇ ਕੀਤਿਆਂ ਆਤਮਾ ਨੂੰ ਸ਼ਾਂਤੀ ਤੇ ਸੰਤੁਸ਼ਟਤਾ ਮਿਲੇ, ਉਹੋ ਠੀਕ ਹੈ ਤੇ ਉਹ ਨੇਕੀ ਜਾਂ ਪੁੰਨ ਹੈ। ਜਿਸ ਕੰਮ ਦਾ ਸਿੱਟਾ ਦੁਖ ਹੈ, ਖ਼ੁਸ਼ੀ ਨਹੀਂ, ਉਹ ਬਦੀ ਹੈ, ਪਾਪ (evil) ਹੈ, ਬੁਰਿਆਈ ਦਾ ਅੰਤ ਨਤੀਜਾ ਦੁਖ (suffering) ਹੈ। ਸੋ, ਕੋਈ ਆਦਮੀ ਦੁਖਦਾਈ ਵਸਤੂ ਪਰਵਾਨ ਕਰਨ ਲਈ ਤਿਆਰ ਨਹੀਂ ਹੋ ਸਕਦਾ। ਹਰ ਆਦਮੀ ਸੁਖ ਦਾ ਇੱਛਾਵਾਨ ਹੈ, ਉਸਦੇ ਲਈ ਸ਼ੁਭ ਕਰਮ ਜਾਂ ਨੇਕੀ ਕਰਨਾ ਨਿਹਾਇਤ ਜ਼ਰੂਰੀ ਹੈ। ਇਸੇ ਲਈ ਸਮਾਜ ਦੇ ਆਗੂ ਤੇ ਧਰਮ ਦੇ ਨੇਤਾ ਸਦਾ ਤੋਂ ਇਹੋ ਕਹਿੰਦੇ ਆ ਰਹੇ ਹਨ—ਬੁਰਿਆਈ ਨਾ ਕਰੋ, ਚੰਗਿਆਈ ਕਰੋ, ਨੇਕੀ ਜ਼ਿੰਦਗੀ ਦੀ ਦੌਲਤ ਹੈ, ਇਸੇ ਨਾਲ ਸ਼ਖ਼ਸੀਅਤ ਸ਼ਿੰਗਾਰੀ ਤੇ ਸੰਵਾਰੀ ਜਾਂਦੀ ਹੈ। ਸਦਾਚਾਰ ਸ਼ਾਸਤਰ ਵਿਚ ਸੁਖਵਾਦ (hedonism) ਦਾ ਸਿਧਾਂਤ ਇਹੋ ਹੈ ਕਿ ਉਹੋ ਕੰਮ ਚੰਗਾ ਹੈ ਜਿਸ ਤੋਂ ਖ਼ੁਸ਼ੀ ਤੇ ਆਨੰਦ ਮਿਲਦਾ ਹੈ। ਅਸੀਂ ਮਾੜਾ ਕੰਮ ਕਰਦੇ ਨਹੀਂ ਕਿਉਂਕਿ ਉਸ ਦਾ ਅੰਤ ਦੁਖ ਹੈ ਅਤੇ ਚੰਗੇ ਕੰਮ ਅਸੀਂ ਇਸ ਲਈ ਕਰਦੇ ਹਾਂ ਕਿਉਂਕਿ ਉਸ ਦਾ ਫਲ ਸੁੱਖ ਹੈ। ਇਸ ਤਰ੍ਹਾਂ ਸਦਾਚਾਰ ਦਾ ਆਧਾਰ ਮਨੁੱਖੀ ਜੀਵਨ ਦੀ ਆਤਮਕ ਪ੍ਰਸੰਨਤਾ ਹੈ। ਕਈ ਸਰੀਰਕ ਸੁਖ ਨੂੰ ਤੇ ਕਈ

ਬੌਧਿਕ ਸੁਖ ਨੂੰ ਮੰਤਵ ਮੰਨਦੇ ਹਨ ਪਰ ਅਧਿਆਤਮਵਾਦੀ ਇਸ ਤੋਂ ਵੀ ਅੱਗੇ ਜਾਂਦੇ ਹਨ ਕਿ ਆਪਣਾ ਸੁਖ ਤਿਆਗ ਕੇ ਦੂਜਿਆਂ ਨੂੰ ਸੁਖ ਦੇਣ ਵਿਚ ਪਰਮ-ਆਨੰਦ ਹੈ।

ਜੇਕਰ ਮੈਂ ਆਪਣੀ ਸੰਤੁਸ਼ਟਤਾ ਲਈ ਦੂਜੇ ਦੀ ਰੋਟੀ ਜਾਂ ਹੋਰ ਸਾਮੱਗਰੀ ਚੁਰਾ ਲੈਂਦਾ ਹਾਂ ਤਾਂ ਇਸ ਨਾਲ ਦੂਸਰੇ ਦੀ ਖ਼ੁਸ਼ੀ ਨੂੰ ਹਾਨੀ ਪਹੁੰਚਦੀ ਹੈ ਤੇ ਉਸ ਹਾਨੀ ਕਾਰਨ ਸਮਾਜਕ ਜੀਵ ਹੋਣ ਦੇ ਨਾਤੇ ਮੈਨੂੰ ਵੀ ਦੁਖ ਹੁੰਦਾ ਹੈ। ਸੋ ਕੇਵਲ ਆਪਣੀ ਸਰੀਰਕ ਵਾਸ਼ਨਾ ਨੂੰ ਪੂਰਾ ਕਰਨ ਮਾਤਰ ਨਾਲ ਸੁਖ ਨਹੀਂ ਮਿਲਦਾ, ਇਸ ਨਾਲ ਦੂਜਿਆਂ ਦਾ ਖ਼ਿਆਲ ਰੱਖਣਾ ਵੀ ਜ਼ਰੂਰੀ ਹੈ। ਅਸਲ ਸ਼ੁਭ ਕੰਮ ਉਹ ਹੈ, ਜਿਸ ਦਾ ਫਲ ਸਭ ਲਈ ਸ਼ੁਭ ਹੋਵੇ, ਸਰਬ-ਕਲਿਆਣਕਾਰੀ ਹੋਵੇ। ਸੋ ਆਚਾਰ ਸ਼ਾਸਤਰ ਚੰਗੇ ਮੰਦੇ ਦਾ ਨਿਤਾਰਾ ਕਰਦਾ ਹੈ। ਧਰਮ-ਗ੍ਰੰਥਾਂ ਵਿਚ ਵੀ ਕੁਝ ਗੱਲਾਂ ਨੂੰ ਚੰਗਾ ਕਰਾਰ ਦਿੱਤਾ ਗਿਆ ਹੈ ਤੇ ਕੁਝ ਨੂੰ ਮੰਦਾ, ਉਸ ਦਾ ਇਤਿਹਾਸਕ ਪਿਛੋਕੜ ਹੁੰਦਾ ਹੈ। ਆਮ ਆਦਮੀ ਤਾਂ ਇਉਂ ਹੀ ਮੰਨ ਲੈਂਦਾ ਹੈ ਪਰ ਇਕ ਬੁਧਿਮਾਨ ਪੁਰਸ਼ ਇਸ ਉੱਤੇ ਸੰਤੁਸ਼ਟ ਨਹੀਂ ਹੁੰਦਾ ਕਿ ਕਿਸੇ ਧਰਮ-ਗ੍ਰੰਥ ਦੇ ਕਥਨ ਕਰਕੇ ਹੀ ਇਹ ਚੰਗਾ ਜਾਂ ਮੰਦਾ ਕਰਮ ਹੈ। ਉਹ ਸਮਾਜਿਕ ਕਲਿਆਣ ਦੀ ਕਸਵੱਟੀ ਉੱਤੇ ਇਸ ਦੀ ਪਰਖ ਕਰਦਾ ਹੈ ਕਿ ਬਹੁਤੇ ਮਨੁੱਖਾਂ ਨੂੰ ਬਹੁਤੀ ਖ਼ੁਸ਼ੀ ਕਿਵੇਂ ਮਿਲ ਸਕਦੀ ਹੈ। ਜੋ ਇਕ ਆਦਮੀ ਲਈ ਠੀਕ ਹੈ, ਦੂਜਿਆਂ ਲਈ ਨਾ ਠੀਕ ਹੋਵੇ ਤਾਂ ਉਹ ਸ੍ਰੇਸ਼ਟਾਚਾਰ ਨਹੀਂ, ਸਦਾਚਾਰਕ ਨੇਮਾਂ ਲਈ ਵਿਆਪਕ ਪਰਵਾਨਗੀ ਜ਼ਰੂਰੀ ਹੈ। ਆਚਾਰ, ਸਿਧਾਂਤ ਦੀ ਬੁਨਿਆਦ ਹੀ ਵਿਅਕਤੀਗਤ ਦੀ ਥਾਂ ਸਮੂਹਿਕ ਹੈ।

ਮਨੁੱਖ ਇਕ ਜਾਤੀ ਜਾਂ ਕੌਮ ਦਾ ਹੀ ਭਾਗ ਨਹੀਂ ਸਗੋਂ ਸੰਸਾਰ-ਪਰਿਵਾਰ ਦਾ ਮੈਂਬਰ ਹੈ। ਇਸ ਦ੍ਰਿਸ਼ਟੀ ਤੋਂ ਸਦਾਚਾਰ ਦੇ ਉਹ ਨਿਯਮ ਪਰਵਾਨ ਨਹੀਂ ਕੀਤੇ ਜਾ ਸਕਦੇ, ਜਿਸ ਵਿਚ ਕਿਸੇ ਵੀ ਮਨੁੱਖੀ ਭਾਈਚਾਰੇ ਪ੍ਰਤਿ ਦਵੈਤ-ਭਾਵ ਦਾ ਵਤੀਰਾ ਵਰਤਿਆ ਗਿਆ ਹੈ ਜਿਵੇਂ ਕਿ ਕਿਸੇ ਸਮਾਜ ਵਿਚ ਕੁਝ ਮਨੁੱਖਾਂ ਨੂੰ ਅਛੂਤ ਜਾਂ ਇਸਤਰੀ ਨੂੰ 'ਸ਼ੂਦਰ' ਕਰਾਰ ਦਿੱਤਾ ਗਿਆ ਹੈ, ਸਦਾਚਾਰ ਅਜਿਹੀਆਂ ਗ਼ਲਤ ਮਨੌਤਾਂ ਨੂੰ ਪਰਵਾਨਗੀ ਦੇਣ ਲਈ ਤਿਆਰ ਨਹੀਂ। ਸਦਾਚਾਰ ਮਨੁੱਖ ਦੇ ਅਧਿਕਾਰਾਂ ਤੇ ਕਰਤੱਵਾਂ ਦੋਹਾਂ ਦਾ ਸਪੱਸ਼ਟ ਨਿਰਣਾ ਕਰਦਾ ਹੈ। ਜੇ ਕਿਸੇ ਆਦਮੀ ਨੂੰ ਜਾਇਦਾਦ ਰੱਖਣ ਦਾ ਹੱਕ ਹੈ ਤਾਂ ਉਸਦਾ ਫ਼ਰਜ਼ ਵੀ ਹੈ ਕਿ ਉਹ ਦੂਜਿਆਂ ਦੀ ਜਾਇਦਾਦ ਨਾ ਦੱਬੇ। ਜੇ ਕਿਸੇ ਨੂੰ ਆਪ ਸੁਤੰਤਰ ਵਿਚਾਰ ਪ੍ਰਗਟ ਕਰਨ ਦਾ ਅਧਿਕਾਰ ਪ੍ਰਾਪਤ ਹੈ ਤਾਂ ਨਾਲ ਹੀ ਉਸ ਲਈ ਇਸ ਮਰਯਾਦਾ ਤੇ ਬੰਧੇਜ ਦਾ ਪਾਲਣ ਵੀ ਜ਼ਰੂਰੀ ਹੈ ਕਿ ਉਹ ਇਨ੍ਹਾਂ ਵਿਚਾਰਾਂ ਰਾਹੀਂ ਦੂਜਿਆਂ ਨੂੰ ਹਾਨੀ ਨਾ ਪਹੁੰਚਾਵੇ। ਸੋ ਸਦਾਚਾਰ ਦੀ ਮਰਯਾਦਾ ਦਾ ਆਧਾਰ ਵਿਅਕਤੀਗਤ ਸੁਖ ਦੀ ਥਾਂ ਸਮਾਜਕ ਸੁਖ ਹੈ, ਇਕ ਦੀ ਥਾਂ ਬਹੁਤਿਆਂ ਦੀ ਖ਼ੁਸ਼ੀ ਹੈ, ਸਰਬੱਤ ਦਾ ਭਲਾ ਹੈ। ਇਸੇ ਕਰਕੇ ਅਧਿਆਤਮਕ ਸਦਾਚਾਰ ਆਮ ਸਦਾਚਾਰ ਤੋਂ ਜ਼ਰਾ ਉਚੇਰਾ ਆਦਰਸ਼ ਰੱਖਦਾ ਹੈ :

**ਪਰ ਕਾ ਬੁਰਾ ਨ ਰਾਖਹੁ ਚੀਤ ॥**
**ਤੁਮ ਕਉ ਦੁਖੁ ਨਹੀ ਭਾਈ ਮੀਤ ॥** *(ਆਸਾ ਮ: ੫, ਪੰਨਾ 386)*

**ਦੂਖੁ ਨ ਦੇਈ ਕਿਸੈ ਜੀਅ, ਪਤਿ ਸਿਉ ਘਰਿ ਜਾਵਉ ॥** *(ਵਾਰ ਗਉੜੀ ਮ: ੫, ਪੰਨਾ 322)*

ਪਹਿਲੇ ਵਿਅਕਤੀਵਾਦੀ ਸੁਖਵਾਦ (Individualistic Hedonism) ਸੀ, ਪਿੱਛੋਂ ਤਜਰਬੇ ਨੇ ਦੱਸਿਆ ਕਿ ਦੂਜਿਆਂ ਦੀ ਭਲਾਈ ਵਿਚ ਹੀ ਅਸਲ ਸੁਖ ਹੈ, ਇਸੇ ਤੋਂ

(Universalistic Hedonism) ਦਾ ਸਿਧਾਂਤ ਬਣਿਆ ਜਿਸ ਦਾ ਇਕ ਰੂਪ (Utilitarianism) ਹੈ। ਮਿਲ ਕਹਿੰਦਾ ਹੈ ਕਿ ਹਰ ਕੋਈ ਸੁਆਰਥੀ ਹੈ, ਆਪਣਾ ਸੁਖ ਹਰੇਕ ਚਾਹੁੰਦਾ ਹੈ, ਬਹੁਤਿਆਂ ਦੇ ਸੁਖ ਵਿਚ ਵੀ ਮਨੁੱਖ ਦੇਖਦਾ ਹੈ ਕਿ ਉਸਦਾ ਹਿਤ ਹੈ, ਉਸਦੀ ਆਤਮਾ ਨੂੰ ਕੁਝ ਸੰਤੁਸ਼ਟੀ ਮਿਲਦੀ ਹੈ। ਉਹ ਸ਼ਾਇਦ ਵਿਅਕਤੀਗਤ ਸੁਖ ਦੀ ਸੰਪੂਰਨਤਾ ਇਸੇ ਵਿਚ ਸਮਝਦਾ ਹੈ ਕਿ ਉਹ ਸਮਾਜ ਨੂੰ ਸੰਤੁਸ਼ਟ ਕਰ ਕੇ ਚੱਲੇ। ਕਾਂਟ ਵਿਵੇਕ ਨੂੰ ਆਚਾਰ ਦਾ ਮੂਲ ਆਧਾਰ ਕਹਿ ਕੇ ਵਿਵੇਕ, ਸਰਬ-ਕਲਿਆਣ ਵਿਚ ਮੰਨਦਾ ਹੈ। ਸੋ ਦਰਸ਼ਨ ਦੇ ਆਚਾਰਯਾਂ ਜਿਸ ਗੱਲ ਨੂੰ ਦੂਜੀ ਤਰ੍ਹਾਂ ਪਰਵਾਨ ਕੀਤਾ ਹੈ, ਧਰਮ-ਵਿਦਿਆ ਉਸਨੂੰ ਇਉਂ ਮੰਨਦੀ ਹੈ ਕਿ ਮਨੁੱਖ ਦਾ ਆਤਮ-ਕਲਿਆਣ, ਸਰਬ-ਕਲਿਆਣ ਵਿਚ ਹੈ, ਇਸੇ ਕਰਕੇ ਧਰਮ ਵਿਚ ਦਾਨ, ਸੇਵਾ ਤੇ ਪਰਉਪਕਾਰ[1] ਜੇਹੇ ਉੱਤਮ ਗੁਣਾਂ ਉੱਤੇ ਜ਼ੋਰ ਦਿੱਤਾ ਗਿਆ ਹੈ। ਸੱਚਾ ਧਰਮੀ ਜਾਂ ਸੰਤ ਭਗਤ ਉਹੋ ਹੈ ਜੋ ਲੋਕ ਭਲਾਈ ਲਈ ਆਪਣਾ ਸਭ ਕੁਝ ਵਾਰਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਬਾਰ ਬਾਰ ਸੇਵਾ ਦੀ ਤਾਕੀਦ ਹੈ। ਸੇਵਾ ਦਾ ਅਰਥ ਹੀ ਦੂਜਿਆਂ ਦੀ ਭਲਾਈ ਲਈ ਕੀਤੀ ਘਾਲ ਹੈ। ਇਸੇ ਨਿਸ਼ਕਾਮ ਸੇਵਾ ਨੂੰ ਉਪਕਾਰ ਕਿਹਾ ਜਾਂਦਾ ਹੈ ਤੇ ਧਰਮਾਤਮਾ ਪੁਰਸ਼ ਉਪਕਾਰੀ ਜੀਵਨ ਵਿਚ ਹੀ ਪ੍ਰਸੰਨਤਾ ਅਨੁਭਵ ਕਰਦਾ ਹੈ, ਉਸ ਦੀ ਤੀਬਰ ਤਾਂਘ ਲੋਕ-ਭਲਾਈ ਤੇ ਫਿਰ ਨਿੰਮ੍ਰਤਾਈ ਹੈ:

**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥**
**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥** *(ਗਉੜੀ ਸੁਖਮਨੀ ਮ: ੫, ਪੰਨਾ 273)*

ਜੇਕਰ ਪੁਰਾਣੀ ਪੱਛਮੀ ਲੱਛਣਾਂ ਦੀ ਕਸਵੱਟੀ ਰੱਖੀ ਜਾਂਦੀ ਤਾਂ ਸ਼ਾਇਦ ਸਦਾਚਾਰ ਇਕ ਵਿਅਕਤੀਗਤ ਸੁਖ ਤਕ ਸੀਮਿਤ ਹੋ ਕੇ ਰਹਿ ਜਾਂਦਾ ਪ੍ਰੰਤੂ ਧਰਮ ਨੇ ਸਦਾਚਾਰ ਨੂੰ ਜੋ ਸਰੂਪ ਪ੍ਰਦਾਨ ਕੀਤਾ ਹੈ, ਉਹ ਸਰਬ-ਸ੍ਰੇਸ਼ਟ ਹੈ ਤੇ ਉਸਦਾ ਮੂਲ ਆਧਾਰ ਇਹ ਅਧਿਆਤਮਕ ਨਿਸ਼ਚਾ ਹੈ ਕਿ ਸਭ ਵਿਚ ਉਸੇ ਦੀ ਜੋਤਿ ਹੈ, ਇਸ ਲਈ ਸਭ ਇਕ-ਸਮਾਨ ਹਨ ਤੇ ਸਭ ਦਾ ਭਲਾ ਚਾਹੁਣਾ ਹੀ ਆਪਣਾ ਭਲਾ ਕਰਨਾ ਹੈ। ਸੋ ਧਰਮ ਦਾ ਸਦਾਚਾਰ, ਆਪਣੇ ਹਿੱਤ ਵਿਚ ਨਹੀਂ ਸਗੋਂ ਸਾਰੇ ਦਾ ਸਾਰਾ ਪਰਾਏ ਹਿੱਤ ਵਿਚ ਹੈ ਤੇ ਪਰਾਇਆ ਹਿਤ ਆਪਣਾ ਹਿੱਤ ਹੈ। ਇਹ ਅਵਸਥਾ ਤਾਂ ਹੁੰਦੀ ਹੈ ਜੇਕਰ ਆਦਮੀ, ਹਉਮੈ ਤੇ ਮਮਤਾ ਤੱਜ ਕੇ ਸਰਬ-ਵਿਆਪਕ ਪ੍ਰਭੂ-ਸੱਤਾ ਨਾਲ ਇਕ-ਸੁਰ ਹੋਵੇ ਤੇ ਸਮੂਹ ਵਿਸ਼ਵ ਨਾਲ ਅਭੇਦ ਵਰਤੇ।

ਡਾ. ਰਾਧਾ ਕਮਲ ਮੁਕਰਜੀ ਲਿਖਦੇ ਹਨ:

Morality, from this view point, is a reflection of Man's contact with the inner order of the universe, that establishes both stability and well being of the community and self-enhancement and

1. ਅਉਗਣ ਸਭਿ ਮਿਟਾਇ ਕੈ, ਪਰਉਪਕਾਰੁ ਕਰੇਇ॥ *(ਗਉੜੀ ਮਾਝ ਮ: ੫, ਪੰਨਾ 218)*
ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥ *(ਸਲੋਕ ਫਰੀਦ, ਪੰਨਾ 1384)*
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ *(ਸੂਹੀ ਮ: ੫, ਪੰਨਾ 749)*

detachment of the individual. It becomes a phase of religion that is the mode of his adaptation of reality to a universal, normative order.

*(The Dynamics of Morals, p. 18)*

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਇਖ਼ਲਾਕੀ ਗੁਣਾਂ ਦੇ ਵਿਕਾਸ ਲਈ ਰੂਹਾਨੀ ਨਿਸ਼ਚੇ ਦੀ ਕਿਤਨੀ ਡਾਢੀ ਲੋੜ ਹੈ। ਸਰਬ-ਵਿਆਪਕ ਪ੍ਰਭੂ ਵਿਚ ਅਮਲੀ ਵਿਸ਼ਵਾਸ, ਮਨੁੱਖ ਦਾ ਰਿਸ਼ਤਾ ਸਾਰੇ ਬ੍ਰਹਿਮੰਡ ਨਾਲ ਜੋੜਦਾ ਤੇ ਉਸ ਨੂੰ ਸਰਬ ਕਲਿਆਣ ਲਈ ਪ੍ਰਯਤਨਸ਼ੀਲ ਬਣਾਉਂਦਾ ਹੈ। ਇਹ ਅਧਿਆਤਮਵਾਦੀ ਸਿਧਾਂਤ ਦੀ ਵਿਸ਼ੇਸ਼ਤਾ ਹੈ ਕਿ ਉਹ ਸਦਾਚਾਰ ਦਾ ਮੂਲ ਆਧਾਰ ਬਣ ਕੇ ਮਨੁੱਖ ਨੂੰ ਸੰਸਾਰ ਭਲਾਈ ਲਈ ਤਿਆਰ-ਬਰ-ਤਿਆਰ ਕਰਦਾ ਹੈ। ਸੋ ਇਸ ਰੋਸ਼ਨੀ ਵਿਚ ਇਹ ਸਿੱਟਾ ਨਿਕਲਦਾ ਹੈ ਕਿ ਸਮਾਜ ਤੇ ਵਿਅਕਤੀ ਦੇ ਵਿਕਾਸ ਲਈ ਜੋ ਹਿੱਤਕਾਰੀ ਹੈ, ਉਹ ਚੰਗਾ ਹੈ, ਜੋ ਹਾਨੀਕਾਰੀ ਹੈ ਉਹ ਮੰਦਾ। ਚੰਗਾ ਕਰਮ ਕਰਨ ਯੋਗ ਹੈ ਤੇ ਮੰਦਾ ਨਾ ਕਰਨ ਯੋਗ। ਧਰਮ ਸ਼ਾਸਤਰ ਵਿਚ ਇਨ੍ਹਾਂ ਨੂੰ ਪੁੰਨ, ਪਾਪ ਜਾਂ ਨੇਕੀ-ਬਦੀ ਕਿਹਾ ਜਾਂਦਾ ਹੈ। ਆਚਾਰ ਸ਼ਾਸਤਰ ਇਨ੍ਹਾਂ ਨੂੰ ਗੁਣ, ਔਗੁਣ ਦਾ ਨਾਮ ਦਿੰਦਾ ਹੈ। ਮਾਨਵ ਸੰਸਕ੍ਰਿਤੀ ਦਾ ਇਤਿਹਾਸ ਦੱਸਦਾ ਹੈ ਕਿ ਸ੍ਰੇਸ਼ਟ ਗੁਣਾਂ ਦਾ ਸਮੁੱਚਾ ਪ੍ਰਭਾਵ ਹੀ ਕਿਸੇ ਦੇਸ ਜਾਂ ਜਾਤੀ ਨੂੰ ਵਿਕਾਸ ਦੀ ਸਿਖਰ ਵਾਲੀ ਮੰਜ਼ਲ 'ਤੇ ਪਹੁੰਚਾਉਂਦਾ ਰਿਹਾ ਹੈ। ਆਮ ਆਖਿਆ ਜਾਂਦਾ ਹੈ ਕਿ ਮਨ, ਬਾਣੀ, ਕਰਮ ਕਰਕੇ ਸ਼ੁੱਧ ਰਹਿਣ ਦਾ ਯਤਨ ਕਰੋ। ਮਨ ਨੂੰ ਸ਼ੁੱਧ ਰੱਖਣ ਦਾ ਭਾਵ ਹੈ ਕਿ ਬੁਰਿਆਈ ਖ਼ਿਆਲ ਵਿਚ ਵੀ ਨਾ ਆਵੇ। ਜੋ ਇਸ ਤਰ੍ਹਾਂ ਮਨ ਨੂੰ ਬਦੀ ਤੋਂ ਪਾਕ ਰੱਖ ਸਕਦਾ ਹੈ, ਉਸਦੀ ਬੋਲ-ਬਾਣੀ ਕਿਸੇ ਲਈ ਦੁਖਦਾਈ ਜਾਂ ਹਾਨੀਕਾਰਕ ਨਹੀਂ ਹੁੰਦੀ। ਇਸ ਤਰ੍ਹਾਂ ਜਿਸਦੇ ਵਿਚਾਰ ਪਵਿੱਤਰ ਹਨ, ਜ਼ਬਾਨ ਮਨੋਹਰਤਾ ਤੇ ਮਿਠਾਸ ਦੀ ਧਾਰਨੀ ਹੈ, ਉਸਦਾ ਵਰਤੋਂ-ਵਿਹਾਰ ਵੀ ਚੰਗੇਰਾ ਹੁੰਦਾ ਹੈ। ਐਸੇ ਸ੍ਰੇਸ਼ਟਾਚਾਰ ਵਾਲਾ ਆਦਮੀ ਗੁਣਾਂ ਦਾ ਸੰਗ੍ਰਹਿ ਕਰ ਕੇ ਆਪਣੇ ਜੀਵਨ ਨੂੰ ਅਮੀਰ ਕਰਦਾ ਤੇ ਔਗੁਣਾਂ ਤੋਂ ਬਚਦਾ ਰਹਿੰਦਾ ਹੈ ਕਿਉਂਕਿ ਔਗੁਣ ਹੀ ਐਸੇ ਹਾਨੀਕਾਰਕ ਹਨ ਜੋ ਵਿਅਕਤੀ ਦੇ ਜੀਵਨ ਨੂੰ ਦੂਸ਼ਿਤ ਕਰਦੇ ਤੇ ਸਮਾਜ ਨੂੰ ਹਿਠਾਂਹ ਲਿਜਾ ਸੁੱਟਦੇ ਹਨ। ਇਸ ਕਰਕੇ ਸੱਚੇ ਸਦਾਚਾਰੀ ਬਣਨ ਲਈ ਔਗੁਣਾਂ ਜਾਂ ਬੁਰਿਆਈਆਂ ਤੋਂ ਬਚਾਉ ਬਹੁਤ ਜ਼ਰੂਰੀ ਹੈ। ਇਕ ਆਦਮੀ ਚੰਗਾ ਵਿਦਵਾਨ ਹੈ, ਚੰਗੀ ਸ਼ਾਇਸਤਗੀ ਵਾਲੀ ਸ਼ਬਦਾਵਲੀ ਵੀ ਜਾਣਦਾ ਹੈ, ਉਸਦੇ ਬੋਲਣ ਦਾ ਅੰਦਾਜ਼ ਵੀ ਰਸ ਭਰਿਆ ਹੈ ਤੇ ਉਹ ਬੋਲਣ ਸਾਰ ਸ੍ਰੋਤੇ ਦਾ ਮਨ ਮੋਹ ਲੈਂਦਾ ਹੈ ਪਰ ਇਹ ਸਾਰੀਆਂ ਖ਼ੂਬੀਆਂ ਕਿਸੇ ਕੰਮ ਨਹੀਂ, ਜੇਕਰ ਉਹ ਕ੍ਰੋਧ ਜਾਂ ਗਰਵ ਦਾ ਸ਼ਿਕਾਰ ਹੋ ਕੇ ਸੰਤੁਲਨ ਗੁਆ ਬੈਠੇ। ਇਸ ਲਈ ਕ੍ਰੋਧ ਵਰਗੇ ਕਾਲੇ ਔਗੁਣ ਤੋਂ ਬਚਣਾ ਪਹਿਲੀ ਸ਼ਰਤ ਹੈ ਤਾਂ ਹੀ ਬਾਕੀ ਗੁਣ ਸਕਾਰਥੇ ਹੋ ਸਕਦੇ ਹਨ।

ਇਸ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਸਦਾਚਾਰ ਦੀ ਨੀਂਹ ਪੱਕਿਆਂ ਕਰਨ ਲਈ ਔਗੁਣਾਂ ਦੇ ਤਿਆਗ ਉੱਤੇ ਉਤਨਾ ਹੀ ਜ਼ੋਰ ਦਿੱਤਾ ਗਿਆ ਹੈ ਜਿਤਨਾ ਕਿ ਗੁਣ-ਸੰਗ੍ਰਹਿ ਉੱਤੇ। ਜਿਤਨਾ ਚਿਰ ਮੈਲੇ ਧੱਬੇ ਉਤਾਰੇ ਨਾ ਜਾਣ, ਕੋਈ ਕਪੜਾ ਪਹਿਨਣ ਯੋਗ ਨਹੀਂ ਬਣਦਾ। ਇਸ ਲਈ ਮੈਲ ਲਾਹੁਣਾ ਪਹਿਲੀ ਸ਼ਰਤ ਹੈ। ਥਾਂ-ਥਾਂ ਆਦੇਸ਼ ਹੈ:

**ਵਣਜੁ ਕਰਹੁ, ਮਖਸੂਦੁ, ਲੈਹੁ, ਮਤ ਪਛੋਤਾਵਹੁ ॥**
**ਅਉਗਣ ਛੋਡਹੁ ਗੁਣ ਕਰਹੁ, ਐਸੇ ਤਤੁ ਪਰਾਵਹੁ ॥** *(ਆਸਾ ਕਾਫੀ ਮ: ੧, ਪੰਨਾ 418)*

**ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥**
**ਪੂਰੇ ਗੁਰ ਕੈ ਸਬਦਿ ਸਮਾਹਿ ॥** *(ਆਸਾ ਮ: ੩, ਪੰਨਾ 361)*

**ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ ॥** *(ਸੂਹੀ ਮ: ੧, ਪੰਨਾ 766)*

**ਗੁਣਾ ਕੀ ਰਾਸਿ ਸੰਗ੍ਰਹੈ, ਅਵਗਣ ਕਢੈ ਵਿਡਾਰਿ ॥** *(ਵਾਰ ਮਾਰੂ ਮ: ੩, ਪੰਨਾ 1087)*

ਔਗੁਣ ਕੀ ਹੈ, ਇਸ ਦੀ ਵਿਆਖਿਆ ਕਰਦਿਆਂ ਕਿਹਾ ਗਿਆ ਹੈ ਕਿ ਅਜਿਹਾ ਕਰਮ ਜਿਸਦੇ ਕਾਰਨ ਪਛਤਾਵਾ ਜਾਂ ਦੁਖ ਹੁੰਦਾ ਹੈ ਤੇ ਫ਼ਾਇਦਾ ਕੋਈ ਨਹੀਂ ਹੁੰਦਾ। ਔਗੁਣ ਇਕ ਕਿਸਮ ਦੀ ਜ਼ੰਜੀਰ ਹੈ ਜੋ ਮਨੁੱਖ ਨੂੰ ਬੰਨ੍ਹ ਛੱਡਦੀ ਤੇ ਸੁਤੰਤਰ ਵਿਚਰਨ ਜੋਗਾ ਨਹੀਂ ਛੱਡਦੀ।[1] ਸਦਾਚਾਰ ਦੀ ਭਾਸ਼ਾ ਵਿਚ ਜੋ ਔਗੁਣ ਹੈ, ਉਹੋ ਧਰਮ ਦੀ ਸੰਕੇਤਾਵਲੀ ਵਿਚ 'ਪਾਪ' ਹੈ। ਪਾਪੀ ਹਰ ਸੂਰਤ ਵਿਚ ਡਰਦਾ ਘਬਰਾਉਂਦਾ ਹੈ, ਉਹ ਚੈਨ ਦੀ ਹਾਲਤ ਵਿਚ ਨਹੀਂ ਹੁੰਦਾ। ਇਉਂ ਵੀ ਕਹਿ ਸਕੀਦਾ ਹੈ ਕਿ ਪਾਪ ਉਹ ਹੈ ਜਿਸ ਨੂੰ ਸਮਾਜ ਨਹੀਂ ਚਾਹੁੰਦਾ, ਦੁਖ ਉਹ ਹੈ ਜਿਸ ਨੂੰ ਅਸੀਂ ਨਹੀਂ ਚਾਹੁੰਦੇ ਪਰ ਔਗੁਣਹਾਰੇ ਪਾਪੀ ਦੋਹਾਂ ਨਾਲ ਗ੍ਰਸੇ ਹੁੰਦੇ ਹਨ।

ਭਾਰਤੀ ਆਚਾਰ-ਸੰਹਿਤਾ ਵਿਚ ਪੰਜ ਵਿਕਾਰ ਮੁਖ ਔਗੁਣ ਮੰਨੇ ਗਏ ਹਨ, ਇਹ ਵੱਡੇ ਪਾਪ ਹਨ ਜਿਨ੍ਹਾਂ ਤੋਂ ਜਗਿਆਸੂ ਨੂੰ ਬਾਰ ਬਾਰ ਬਚਣ ਦੀ ਤਾਕੀਦ ਮਿਲਦੀ ਹੈ। ਇਨ੍ਹਾਂ ਨੂੰ ਦੋਖ, ਦੂਤ, ਠੱਗ, ਬਟਵਾਰੇ, ਚੋਰ, ਆਦਿ ਨਾਮਾਂ ਨਾਲ ਪੁਕਾਰਿਆ ਗਿਆ ਹੈ, ਇਹ ਹਨ :

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ।

ਜੈਨ ਮਤ ਵਿਚ ਪੰਚ ਮਹਾਂਬ੍ਰਤ ਧਾਰਨ ਦਾ ਉਪਦੇਸ਼ ਹੈ, ਉਹ ਵੀ ਲਗਭਗ ਇਨ੍ਹਾਂ ਵਿਕਾਰਾਂ ਦੀ ਰੋਕਥਾਮ ਦਾ ਹੀ ਇਕ ਯਤਨ ਹੈ :

| | |
|---|---|
| 1. ਬ੍ਰਹਮਚਰਯ | ਕਾਮ ਤੋਂ ਬਚਣ ਲਈ |
| 2. ਅਹਿੰਸਾ | ਕ੍ਰੋਧ ਤੋਂ ਬਚਣ ਲਈ |
| 3. ਅਸਤੇਯ | ਲੋਭ ਤੋਂ ਬਚਣ ਲਈ |
| 4. ਅਪਰਿਗ੍ਰਹ | ਮੋਹ ਤੋਂ ਬਚਣ ਲਈ |
| 5. ਸਤਯ | ਝੂਠ ਤੋਂ ਬਚਣ ਲਈ |

ਪਾਰਸ਼ਵਨਾਥ ਨੇ ਚਾਰ ਬ੍ਰਤ ਦੱਸੇ ਸਨ ਪਰ ਮਹਾਂਬੀਰ ਵਰਧਮਾਨ ਨੇ 'ਬ੍ਰਹਮਚਰਯ' ਸ਼ਾਮਿਲ ਕਰ ਕੇ ਪੰਜ ਕਰ ਦਿੱਤੇ। ਮਹਾਤਮਾ ਬੁੱਧ ਦਾ ਬਚਨ ਹੈ :

---

1. ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥ *(ਰਾਮਕਲੀ ਮ: ੩, ਅਨੰਦੁ, ਪੰਨਾ 918)*
ਕਰਿ ਅਉਗਣ ਪਛੋਤਾਵਣਾ ॥ *(ਵਾਰ ਆਸਾ, ਸਲੋਕ ਮ: ੧, ਪੰਨਾ 471)*
ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ ॥ *(ਸਲੋਕ ਫਰੀਦ, ਪੰਨਾ 1381)*
ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥ *(ਸੋਰਠਿ ਮ: ੧, ਪੰਨਾ 595)*
ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥ *(ਸਿਰੀਰਾਗ ਕੀ ਵਾਰ, ਮ: ੪, ਪੰਨਾ 84)*
ਪਾਪੀ ਕਰਮ ਕਮਾਵਦੇ, ਕਰਦੇ ਹਾਏ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ, ਤਿਉ ਮਥੇ ਧ੍ਰਮ ਰਾਇ ॥ *(ਸਲੋਕ ਵਾਰਾਂ ਤੇ ਵਧੀਕ, ਮ: ੫, ਪੰਨਾ 1425)*

ਸਬ ਪਾਪਸਯ ਅਕਰਣੰ, ਕੁਸਲਸਯ ਉਪਸੰਪਦਾ
ਸਚਿਤ ਪਰਿਯੋਦਪਨੰ, ਏਤੰ ਬੁਧਾਨੁਸਾਸਨੰ।

ਸਾਰੇ ਪਾਪ ਨਾ ਕਰਨਾ, ਪੁੰਨ—ਨੇਕੀਆਂ ਦਾ ਸੰਗ੍ਰਹਿ ਕਰਨਾ ਤੇ ਆਪਣੇ ਚਿਤ ਦੀ ਸ਼ੁੱਧੀ, ਇਹੋ ਮਹਾਤਮਾ ਬੁੱਧ ਦਾ ਨਿਯਮ ਹੈ, ਧਾਰਮਿਕ ਜ਼ਾਬਤਾ ਹੈ।

ਮਹਾਤਮਾ ਬੁੱਧ ਨੇ ਤ੍ਰਿਸ਼ਨਾ ਨੂੰ ਮੇਟਣ 'ਤੇ ਖ਼ਾਸ ਜ਼ੋਰ ਦਿੱਤਾ ਤੇ ਅਸ਼ਟਾਂਗ ਮਾਰਗ ਰਾਹੀਂ ਠੀਕ ਦ੍ਰਿਸ਼ਟੀ, ਠੀਕ ਸੰਕਲਪ, ਠੀਕ ਬਚਨ, ਠੀਕ ਕਰਾਮਾਤ, ਠੀਕ ਉਪਜੀਵਕਾ, ਠੀਕ ਉੱਦਮ, ਠੀਕ ਸਿੰਮ੍ਰਤੀ, ਠੀਕ ਸਮਾਧਿ—ਜੀਵਨ ਨੂੰ ਉਚੇਰਾ ਕਰਨ ਦਾ ਰਾਹ ਦਰਸਾਇਆ ਹੈ। ਯੋਗ ਦੇ ਅਸ਼ਟਾਂਗ ਵਿਚ ਦੋ ਮੁਖ ਅੰਗਾਂ—ਯਮ ਤੇ ਨਿਯਮ ਦਾ ਵਿਧਾਨ ਇਸੇ ਲਈ ਕੀਤਾ ਗਿਆ ਹੈ ਕਿ :

1. ਯਮ—ਨਾ ਕਰਨ ਵਾਲੇ ਕੰਮ ਹਨ—ਹਿੰਸਾ, ਅਸਤਿ, ਚੋਰੀ, ਵਿਭਚਾਰ, ਪਰਿਗ੍ਰਹ (ਪਕੜ)।

2. ਨਿਯਮ—ਕਰਨ ਵਾਲੇ ਹਨ—ਸੌਚ, ਸੰਤੋਖ, ਤਪ, ਸ੍ਵਾਧਿਆਇ ਤੇ ਈਸ਼ਵਰ-ਪ੍ਰਣਿਧਾਨ (ਭਗਤੀ) ਆਦਿ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਪੁਰਾਣੇ ਭਾਰਤੀ ਮਤਾਂ ਵਿਚ ਹਿੰਸਾ, ਝੂਠ, ਚੋਰੀ, ਯਾਰੀ ਤੇ ਸੰਸਾਰੀ ਪਕੜ ਨੂੰ ਵੱਡੇ ਔਗੁਣ ਮੰਨ ਕੇ ਇਨ੍ਹਾਂ ਤੋਂ ਬਾਰ ਬਾਰ ਵਰਜਿਆ ਗਿਆ ਹੈ। ਭਗਤੀ ਲਹਿਰ ਦੇ ਜ਼ਮਾਨੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਜੀਵਨ ਦੇ ਵੱਡੇ ਦੋਖੀ ਦੱਸਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਪੰਜ ਵਿਕਾਰਾਂ ਤੋਂ ਉੱਚੇ ਉਠਣ ਦਾ ਉਪਦੇਸ਼ ਹੈ।[1] ਮਨੁੱਖ ਤਾਂ ਸੱਚਾ ਧਰਮੀ ਹੋ ਸਕਦਾ ਹੈ, ਜੇਕਰ ਇਨ੍ਹਾਂ ਦੀ ਲਪੇਟ ਵਿਚ ਨਾ ਆਵੇ, ਜੇਕਰ ਇਨ੍ਹਾਂ ਪੰਜਾਂ ਵਿਚੋਂ ਕਿਸੇ ਦੀ ਵੀ ਅੰਸ਼-ਮਾਤਰ ਮਨ ਵਿਚ ਰਹੇ ਤਾਂ ਉਹ ਸਾਰੇ ਜੀਵਨ ਨੂੰ ਗੰਦਾ ਕਰ ਦਿੰਦੀ ਹੈ। ਇਨ੍ਹਾਂ ਬੁਰਿਆਈਆਂ ਤੋਂ ਇਲਾਵਾ ਗੁਰਬਾਣੀ ਵਿਚ ਹੋਰ ਔਗੁਣਾਂ ਤੋਂ ਬਚਣ ਦਾ ਵੀ ਉਪਦੇਸ਼ ਹੈ। ਕਈ ਇਨ੍ਹਾਂ ਵਿਕਾਰਾਂ ਦੇ ਹੀ ਸੰਗੀ ਸਾਥੀ ਹਨ ਤੇ ਕਈ ਇਨ੍ਹਾਂ ਦੇ ਮੰਦੇ ਪ੍ਰਭਾਵ ਵਜੋਂ ਜਨਮ ਲੈਂਦੇ ਹਨ। ਜਿਵੇਂ ਕ੍ਰੋਧ ਕਾਰਨ ਹਿੰਸਾ, ਵਾਦ-ਵਿਵਾਦ ਤੇ ਫਿੱਕਾ ਬੋਲਣ ਦੇ ਔਗੁਣ ਉਪਜਦੇ ਅਤੇ ਮੋਹ ਕਾਰਨ ਮਮਤਾ ਜ਼ੋਰ ਫੜਦੀ ਹੈ, ਜੋ ਦਵੈਤਭਾਵ ਜਾਂ ਦੁਬਿਧਾ ਦੇ ਰੋਗ ਨੂੰ ਵਧਾਉਂਦੀ ਹੈ। ਲੋਭੀ ਆਦਮੀ ਹੱਕ ਨਾ-ਹੱਕ ਦੀ ਪਛਾਣ ਭੁੱਲ ਕੇ ਦੂਜੇ ਦਾ ਮਾਲ ਹਥਿਆਉਣਾ ਬੁਰਾ ਨਹੀਂ ਮੰਨਦਾ; ਚੋਰੀ, ਝੂਠ ਉਸ ਦੀ ਲਾਜ਼ਮੀ ਆਦਤ ਹੋ ਜਾਂਦੀ ਹੈ। ਜੋ ਅਹੰਕਾਰ ਦਾ ਸ਼ਿਕਾਰ ਹੋ ਗਿਆ, ਉਸਨੂੰ ਕਿਸੇ ਸਿਸ਼ਟਾਚਾਰ ਜਾਂ ਨੇਕੀ ਦੀ ਯਾਦ ਨਹੀਂ ਰਹਿੰਦੀ; ਜਬਰ, ਧੱਕਾ ਤੇ ਅਨਿਆਂ ਉਸ ਦਾ ਸੁਭਾ ਹੋ ਜਾਂਦਾ ਹੈ। ਇਸ ਤਰ੍ਹਾਂ ਇਕ ਵੱਡੇ ਔਗੁਣ ਵਿੱਚੋਂ ਕਈ ਹੋਰ ਤਰ੍ਹਾਂ ਦੇ ਨਿੱਕੇ ਔਗੁਣ ਪੈਦਾ ਹੁੰਦੇ ਤੇ ਜ਼ਿੰਦਗੀ ਨੂੰ ਅੰਦਰੋ-ਅੰਦਰੀ ਘੁਣ ਵਾਂਙ ਖਾਂਦੇ ਰਹਿੰਦੇ ਹਨ।

---

1. ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ, ਕ੍ਰੋਧੁ, ਲੋਭੁ, ਮੋਹੁ ਅਹੰਕਾਰਾ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ॥ *(ਸੋਰਠਿ ਮ: ੩, ਪੰਨਾ 600)*
ਪੰਚ ਦੂਤ ਮੁਹਹਿ ਸੰਸਾਰਾ॥ ਮਨਮੁਖ ਅੰਧੇ ਸੁਧਿ ਨ ਸਾਰਾ॥ *(ਮਾਝ ਮ: ੩, ਪੰਨਾ 113)*
ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ॥ *(ਆਸਾ ਰਵਿਦਾਸ, ਪੰਨਾ 486)*

ਗੁਰੂਆਂ ਤੇ ਸੰਤਾਂ-ਭਗਤਾਂ ਨੇ ਇਨ੍ਹਾਂ ਤਮਾਮ ਬੁਰਿਆਈਆਂ ਤੋਂ ਮਨੁੱਖ ਨੂੰ ਸਾਵਧਾਨ ਕੀਤਾ ਹੈ ਤੇ ਅਚੇਤ ਪਾਪ ਤੋਂ ਵੀ ਬਚਣ ਲਈ ਪ੍ਰੇਰਿਆ ਹੈ ਤਾਂ ਕਿ ਜੀਵਨ, ਉੱਚ ਆਚਾਰ ਦੀ ਪ੍ਰਾਪਤੀ ਕਰ ਸਕੇ। ਜਿਹਾ ਕਿ ਅਸੀਂ ਪਿੱਛੇ ਵੀ ਕਹਿ ਆਏ ਹਾਂ ਕਿ ਉੱਚਾ ਆਚਾਰ ਬਣਾਉਣ ਲਈ ਕੇਵਲ ਗੁਣ ਗ੍ਰਹਿਣ ਕਰਨੇ ਹੀ ਕਾਫ਼ੀ ਨਹੀਂ ਸਗੋਂ ਆਪਣੇ ਆਪ ਅੰਦਰ ਜੋ ਔਗੁਣ ਜਾਂ ਬੁਰਿਆਈਆਂ ਹਨ, ਉਨ੍ਹਾਂ ਨੂੰ ਕੱਢਣਾ ਬੜਾ ਹੀ ਜ਼ਰੂਰੀ ਹੈ। ਕਿਸੇ ਬਸਤਰ ਦੀ ਮੈਲ ਕੱਢੇ ਬਿਨਾ ਉਸ ਨੂੰ ਨਵਾਂ ਰੰਗ ਕਿਵੇਂ ਚਾੜ੍ਹਿਆ ਜਾ ਸਕਦਾ ਹੈ, ਏਸ ਲਈ ਮੈਲ ਉਤਾਰਨਾ ਪਹਿਲਾ ਜ਼ਰੂਰੀ ਕੰਮ ਹੈ:

**ਛੋਡਹੁ ਕਾਮ ਕ੍ਰੋਧੁ ਬੁਰਿਆਈ॥ ਹਉਮੈ ਧੰਧੁ ਛੋਡਹੁ ਲੰਪਟਾਈ॥**
**ਸਤਿਗੁਰ ਸਰਣਿ ਪਰਹੁ ਤਾ ਉਬਰਹੁ, ਇਉ ਤਰੀਐ ਭਵਜਲੁ ਭਾਈ ਹੇ॥**

*(ਮਾਰੂ ਮ: ੧, ਪੰਨਾ 1026)*

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥** *(ਸੂਹੀ ਮ: ੧, ਪੰਨਾ 728)*

**ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ॥**
**ਦੁਸਟ ਭਾਉ ਤਜਿ ਨਿੰਦ ਪਰਾਈ, ਕਾਮੁ ਕ੍ਰੋਧੁ ਚੰਡਾਰ॥** *(ਮਲਾਰ ਮ: ੧, ਪੰਨਾ 1255)*

**ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ॥**
**ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ॥**

*(ਆਸਾ ਮ: ੫, ਪੰਨਾ 377)*

ਗੁਰੂ ਸਾਹਿਬ ਨੇ ਇਨ੍ਹਾਂ ਪੰਜ ਵਿਕਾਰਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਔਗੁਣਾਂ ਤੇ ਵਿਕਾਰਾਂ ਤੋਂ ਵਰਜਿਆ ਹੈ, ਨਾਲ ਹੀ ਸ੍ਰੇਸ਼ਟ ਗੁਣ ਧਾਰਨ ਦੀ ਵੀ ਤਾਕੀਦ ਕੀਤੀ ਹੈ।[1] ਹੇਠ ਲਿਖੀ ਸਾਰਣੀ ਗੁਰਬਾਣੀ ਵਿਚ ਆਏ ਔਗੁਣਾਂ ਤੇ ਗੁਣਾਂ ਦਾ ਵੇਰਵਾ ਦਰਸਾਉਣ ਵਿਚ ਸਹਾਇਕ ਹੋਵੇਗੀ:

| ਔਗੁਣ | ਗੁਣ |
|---|---|
| 1. ਕਾਮ | ਜਤ, ਸਤ, ਸੰਜਮ |
| 2. ਕ੍ਰੋਧ | ਸਹਿਨਸ਼ੀਲਤਾ, ਖਿਮਾ |
| 3. ਲੋਭ | ਦਾਨ, ਤਿਆਗ |
| 4. ਮੋਹ | ਵੈਰਾਗ |
| 5. ਅਹੰਕਾਰ | ਨਿੰਮ੍ਰਤਾ, ਗ਼ਰੀਬੀ |
| 6. ਹਉਮੈ | ਪ੍ਰਭੂ-ਸ਼ਰਣ (ਹੁਕਮ) |
| 7. ਦੁਬਿਧਾ (ਦੂਜਾ ਭਾਵ) | ਸਮਦ੍ਰਿਸ਼ਟੀ |
| 8. ਆਸਾ ਤ੍ਰਿਸ਼ਨਾ | ਸਬਰ ਸੰਤੋਖ |
| 9. ਮਮਤਾ | ਨਿਰਲੇਪਤਾ |
| 10. ਦ੍ਵੈਖ | ਪ੍ਰੇਮ |

---

1. ਨਰ ਅਚੇਤ ਪਾਪ ਤੇ ਡਰੁ ਰੇ॥ *(ਗਉੜੀ ਮ: ੯, ਪੰਨਾ 220)*
ਕਰਿ ਹੁਕਮੁ ਮਸਤਕਿ ਹਥੁ ਧਰਿ, ਵਿਚਹੁ ਮਾਰਿ ਕਢੀਆ ਬੁਰਿਆਈਆ॥

*(ਵਾਰ ਆਸਾ, ਸਲੋਕੁ ਮ: ੧, ਪੰਨਾ 473)*

| | |
|---|---|
| 11. ਧਾਤੁ | ਲਿਵ, ਧਿਆਨ |
| 12. ਚਤੁਰਾਈ | ਨਿਸ਼ਕਪਟਤਾ, ਭੋਲਾਪਣ |
| 13. ਅਗਿਆਨ | ਗਿਆਨ |
| 14. ਭਰਮ | ਬਿਬੇਕ |
| 15. ਭੈ | ਨਿਰਭੈਤਾ |
| 16. ਕਪਟ, ਪ੍ਰਪੰਚ | ਨਿਸ਼ਕਪਟਤਾ |
| 17. ਈਰਖਾ | ਸੁਹਿਰਦਤਾ |
| 18. ਨਿੰਦਾ | ਗੁਣ-ਪ੍ਰਸੰਸਾ |
| 19. ਹਿੰਸਾ | ਅਹਿੰਸਾ, ਦਯਾ |
| 20. ਚੋਰੀ | ਕਿਰਤ-ਵਿਰਤਿ |
| 21. ਵਿਭਚਾਰ | ਸੀਲ, ਸਤ |
| 22. ਕੂੜ | ਸੱਚ |
| 23. ਆਲਸ | ਉੱਦਮ |
| 24. ਚਿੰਤਾ | ਅਚਿੰਤਤਾਈ |
| 25. ਹਠ | ਨਿਰਮਾਣਤਾ |
| 26. ਪਾਖੰਡ, ਭੇਖ | ਈਮਾਨਦਾਰੀ, ਕਰਣੀ |
| 27. ਸੁਆਰਥ | ਪਰਉਪਕਾਰ |
| 28. ਜੂਠ, ਅਪਵਿਤ੍ਰਤਾ | ਸੁੱਚ, ਸ਼ੁੱਧੀ |
| 29. ਬਦਨੀਤੀ | ਨੇਕਨੀਤੀ |
| 30. ਅਕ੍ਰਿਤਘਣਤਾ | ਕ੍ਰਿਤੱਗਤਾ |
| 31. ਢੀਠਤਾ | ਲਾਜ, ਸ਼ਰਮ |
| 32. ਕ੍ਰਿਪਣਤਾ | ਉਦਾਰਤਾ |
| 33. ਕਾਇਰਤਾ | ਬੀਰਤਾ |
| 34. ਕਠੋਰਤਾ | ਕੋਮਲਤਾ |
| 35. ਪਰਾਧੀਨਤਾ | ਸੁਤੰਤ੍ਰਤਾ |
| 36. ਰਸ ਕਸ | ਸੰਜਮ |
| 37. ਵਾਦ ਵਿਵਾਦ | ਸ਼ਾਂਤੀ |
| 38. ਕਾਹਲ, ਚੰਚਲਤਾ | ਧੀਰਜ, ਸਹਜ |
| 39. ਬੇਪ੍ਰਤੀਤੀ (ਨਾਸਤਿਕਤਾ) | ਸ਼ਰਧਾ, ਵਿਸ਼ਵਾਸ, ਸਿਦਕ |
| 40. ਕੁਸੰਗਤਿ | ਸਤਿਸੰਗਤਿ |

ਵਿਕਾਸਵਾਦ ਅਨੁਸਾਰ ਮਨੁੱਖ ਕਈ ਹੇਠਲੀਆਂ ਪਸ਼ੂ ਜੂਨਾਂ ਤੋਂ ਹੁੰਦਾ ਆਇਆ ਹੈ, ਇਸ ਲਈ ਇਸ ਦੇ ਖ਼ਮੀਰ ਵਿਚ ਕਈ ਅਣਮਨੁੱਖੀ ਔਗੁਣ ਕਦੋਂ ਦੇ ਸਮਾਏ ਹੋਏ ਹਨ। ਮਨੋ-ਵਿਗਿਆਨੀ ਇਨ੍ਹਾਂ ਨੂੰ ਮੂਲ ਪ੍ਰਵਿਰਤੀਆਂ (instincts) ਕਹਿੰਦੇ ਹਨ, ਜਿਨ੍ਹਾਂ ਨੂੰ ਲੋੜ ਅਨੁਸਾਰ ਸੋਧ ਸੁਧਾਈ ਤੇ ਮਰਯਾਦਾ-ਬੱਧ ਕਰਨ ਦੀ ਜ਼ਰੂਰਤ ਹੈ। ਕਈ ਇਨ੍ਹਾਂ

ਵਿਚ ਪਸ਼ੂ ਬਿਰਤੀਆਂ ਹਨ, ਜਿਵੇਂ ਅਸੀਂ ਆਖਦੇ ਹਾਂ, ਕੁੱਤੇ ਵਾਂਙ ਲਾਲਚੀ, ਲੂੰਬੜ ਵਾਂਙ ਚਲਾਕ, ਸੰਢੇ ਵਾਂਙ ਖੋਰੀ-ਦਵੈਖੀ, ਸੂਰ ਵਾਂਙ ਪੇਟੂ (ਖਾਣ-ਸੂਰਾ) ਆਦਿ। ਗੁਰਵਾਕ ਹੈ :

**ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥**

*(ਗਉੜੀ ਸੁਖਮਨੀ ਮ: ੫, ਪੰਨਾ 267)*

ਹਰ ਪ੍ਰਵਿਰਤੀ, ਅੰਦਰਲੀ ਧੜਕਣ ਹੈ ਪਰ ਇਹ ਸਰਗਰਮੀ ਕਿਸੇ ਮਰਯਾਦਾ ਵਿਚ ਹੋਣੀ ਜ਼ਰੂਰੀ ਹੈ। ਕਾਮ ਸ਼ਕਤੀ, ਸਾਰੀ ਸ੍ਰਿਸ਼ਟੀ ਰਚਨਾ ਲਈ ਜ਼ਿੰਮੇਵਾਰ ਹੈ ਪਰ ਜੇ ਇਹ ਬੇਕਾਬੂ ਹੋਵੇ ਤਾਂ ਸਮਾਜਕ ਮਰਯਾਦਾ ਕਾਇਮ ਨਹੀਂ ਰਹਿੰਦੀ ਤੇ ਨਾ ਹੀ ਵਿਅਕਤੀ ਦਾ ਆਚਾਰ ਸਵੱਛ ਰਹਿੰਦਾ ਹੈ। ਇਸੇ ਤਰ੍ਹਾਂ ਕ੍ਰੋਧ ਜਾਂ ਰੋਹ ਦਾ ਅੰਸ਼ ਜਦੋਂ ਕਿਸੇ ਭਲੇ ਕੰਮ ਲਈ ਉਭਾਰ ਵਿਚ ਆਉਂਦਾ ਹੈ ਤਾਂ ਬੀਰਤਾ ਹੋ ਨਿਬੜਦਾ ਹੈ ਤੇ ਜੇ ਐਵੇਂ ਆਪਣਾ ਸੰਤੁਲਨ ਗੁਆ ਕੇ ਮਨ ਭੜਕਾਹਟ ਵਿਚ ਆਵੇ ਤਾਂ ਆਪਣਾ ਆਪ ਸੜ ਫੂਕ ਬਹਿੰਦਾ ਹੈ।

ਇਸ ਤਰ੍ਹਾਂ ਗੁਣ ਔਗੁਣ ਬਾਹਰੋਂ ਨਹੀਂ ਆਉਂਦੇ, ਕੇਵਲ ਮਨੁੱਖੀ ਸ਼ਕਤੀਆਂ ਤੇ ਭਾਵਨਾਵਾਂ ਦੀ ਸੁਯੋਗ ਵਰਤੋਂ ਹੀ ਇਨ੍ਹਾਂ ਨੂੰ ਗੁਣ ਬਣਾਉਂਦੀ ਤੇ ਕੁਵਰਤੋਂ ਔਗੁਣਾਂ ਦਾ ਰੂਪ ਦੇ ਦਿੰਦੀ ਹੈ। ਇਹ ਜਾਚ ਗੁਰੂ ਦੱਸਦਾ ਹੈ ਕਿ ਕਿਵੇਂ ਇਨ੍ਹਾਂ ਔਗੁਣਾਂ ਨੂੰ ਗੁਣਾਂ ਦਾ ਰੂਪ ਦੇਣਾ ਹੈ। ਗੁਰੂ ਸਾਹਿਬ ਨੇ ਲਿਖਿਆ ਹੈ :

**ਅਵਗੁਣੀ ਭਰਪੂਰ ਹੈ, ਗੁਣ ਭੀ ਵਸਹਿ ਨਾਲਿ॥**
**ਵਿਣੁ ਸਤਗੁਰ ਗੁਣ ਨ ਜਾਪਨੀ, ਜਿਚਰੁ ਸਬਦਿ ਨ ਕਰੇ ਬੀਚਾਰੁ॥**

*(ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰਨਾ 936)*

## 1. ਕਾਮ

ਮਨੋਵਿਗਿਆਨਕ ਖੋਜ ਅਨੁਸਾਰ ਕਾਮ-ਭਾਵਨਾ, ਮਨੁੱਖ ਦੀਆਂ ਮੁੱਢਲੀਆਂ ਪ੍ਰਵਿਰਤੀਆਂ ਵਿੱਚੋਂ ਪ੍ਰਮੁੱਖ ਹੈ। 'ਫ਼੍ਰਾਇਡ' ਤਾਂ ਇਸ ਨੂੰ ਸਾਰੀਆਂ ਸਰਗਰਮੀਆਂ ਦਾ ਮੂਲ ਮੰਨਦਾ ਹੈ। ਇਸ ਹਾਲਤ ਵਿਚ ਇਸਦਾ ਬਿਨਾਸ ਕਰਨਾ ਧਾਰਮਕ ਕਰਤੱਵ ਨਹੀਂ ਹੋ ਸਕਦਾ, ਸਮਾਜਕ ਜੀਵਨ ਵਿਚ ਭਰੋਸਾ ਰੱਖਣ ਵਾਲਾ ਅਜਿਹਾ ਕਰਦਾ ਵੀ ਨਹੀਂ, ਪ੍ਰੰਤੂ ਇਸ ਨੂੰ ਸੰਜਮ ਵਿਚ ਰੱਖਣਾ ਤਨ ਤੇ ਮਨ ਦੋਹਾਂ ਦੀ ਬਿਹਤਰੀ ਲਈ ਨਿਹਾਇਤ ਜ਼ਰੂਰੀ ਹੈ। ਇਸੇ ਕਰਕੇ 'ਜਤ' 'ਸਤ' ਉੱਤੇ ਜ਼ੋਰ ਦਿੱਤਾ ਗਿਆ ਹੈ, ਮਨੁੱਖ ਵੱਲੋਂ ਸਵੈ-ਕਾਬੂ 'ਜਤ' ਹੈ ਤੇ ਇਸਤਰੀ ਵੱਲੋਂ ਨਿਭਾਇਆ ਸਵੈ-ਕਾਬੂ 'ਸਤ' ਕਹਾਉਂਦਾ ਹੈ। ਸੋ ਬੇਕਾਬੂ ਕਾਮ-ਵਾਸਨਾ ਦੀਆਂ ਵਾਗਾਂ ਜਤ ਤੇ ਸਤ ਹਨ ਤੇ ਇਸੇ ਜਤ ਨੂੰ ਗੁਰੂ ਨਾਨਕ ਸਾਹਿਬ ਨੇ ਪਹਾਰਾ ਦੱਸਿਆ ਹੈ ਜਿਥੇ ਜੀਵਨ ਦੀ ਘਾੜਤ ਕੀਤੀ ਜਾਂਦੀ ਹੈ। ਪੁਰਾਣੇ ਭਾਰਤੀ ਆਚਾਰ ਦਾ ਬ੍ਰਹਮਚਰਯ, ਹਠ ਨਾਲ ਕਾਮ ਨੂੰ ਮਾਰਨਾ ਸੀ ਪਰ ਗੁਰੂ ਗ੍ਰੰਥ ਸਾਹਿਬ ਗ੍ਰਿਸਤ ਦੀ ਵਕਾਲਤ ਕਰਦਾ ਤੇ ਸਮਾਜਕ ਜੀਵਨ ਜੀਉਣ 'ਤੇ ਜ਼ੋਰ ਦਿੰਦਾ ਹੈ, ਇਸ ਲਈ ਐਸੇ ਗ਼ੈਰ-ਕੁਦਰਤੀ ਬ੍ਰਹਮਚਰਯ ਬਾਰੇ ਵਿਅੰਗ ਕੀਤਾ ਗਿਆ ਹੈ :

**ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥**

*(ਗਉੜੀ ਕਬੀਰ, ਪੰਨਾ 324)*

ਗੁਰੂ ਨਾਨਕ ਸਾਹਿਬ ਨੂੰ ਵੀ ਇਹ ਜੁਗਤਿ-ਹੀਣ ਜਤ ਪਰਵਾਨ ਨਹੀਂ। ਇਸ ਲਈ ਉਨ੍ਹਾਂ ਘਰ ਬਾਰ ਤਿਆਗਣ ਦੀ ਥਾਂ ਮੈਲੀ ਕਾਮ-ਵਾਸਨਾ ਨੂੰ ਤਿਆਗਣ ਦੀ ਤਾਕੀਦ ਕੀਤੀ ਹੈ ਕਿਉਂਕਿ ਇਹ ਮਲੀਨ ਵਾਸਨਾ ਤਨ ਮਨ ਦੋਹਾਂ ਦਾ ਸਤਿਆਨਾਸ ਕਰਦੀ ਹੈ।[1]

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥**

*(ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰਨਾ 932)*

**ਹੇ ਕਾਮੰ ਨਰਕ ਬਿਸ੍ਰਾਮੰ, ਬਹੁ ਜੋਨੀ ਭ੍ਰਮਾਵਣਹ ॥**
**ਚਿਤ ਹਰਣੰ ਤ੍ਰੈ ਲੋਕ ਗੰਮ੍ਯ੍ਯੰ, ਜਪ ਤਪ ਸੀਲ ਬਿਦਾਰਣਹ ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1358)*

ਜ਼ਾਹਰ ਹੈ ਕਿ ਗੁਰੂ ਸਾਹਿਬ ਕਾਮ-ਬਿਰਤੀ ਨੂੰ ਜੁਗਤੀ ਦੁਆਰਾ ਨਿਯੰਤ੍ਰਣ ਵਿਚ ਰੱਖ ਕੇ ਰਾਜ਼ੀ ਹਨ, ਬਿਲਕੁਲ ਤਿਆਗਣ ਦੇ ਹੱਕ ਵਿਚ ਨਹੀਂ:

**ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ ॥**
**ਗੁਰ ਪਰਸਾਦੀ ਮੰਨਿ ਵਸਾਇਆ ॥**
**ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ ॥**

*(ਮਾਝ ਮ: ੩, ਪੰਨਾ 129)*

## 2. ਕ੍ਰੋਧ

ਕ੍ਰੋਧ ਨੂੰ ਅੱਗ ਜਾਂ ਚੰਡਾਲ[2] ਦੇ ਪ੍ਰਤੀਕਾਂ ਨਾਲ ਵਰਣਿਆ ਗਿਆ ਹੈ। ਇਹ ਅਗਨੀ ਐਸੀ ਹੈ ਜੋ ਦੋਹਾਂ ਨੂੰ ਸਾੜਦੀ ਹੈ। ਕ੍ਰੋਧ ਕਾਰਨ ਸਹਿਜ ਸੰਤੁਲਨ (balance) ਗੁਆਚਦਾ ਤੇ ਵਾਦ-ਵਿਵਾਦ ਅਤੇ ਵੈਰ-ਵਿਰੋਧ ਦਾ ਜਜ਼ਬਾ ਅਜਿਹਾ ਭੜਕਦਾ ਹੈ ਕਿ ਮਨੁੱਖ ਸਾਰੀ ਉਮਰ ਝਗੜਦਾ ਹੀ ਮਰ ਜਾਂਦਾ ਹੈ। ਦੁਨੀਆ ਦੀਆਂ ਤਮਾਮ ਖ਼ੂਨੀ ਲੜਾਈਆਂ ਕ੍ਰੋਧ ਦਾ ਕਾਲਾ ਕ੍ਰਿਸ਼ਮਾ ਹਨ। ਜੇ ਇਸ ਨੂੰ ਵੱਸ ਕੀਤਾ ਜਾਂਦਾ ਤਾਂ ਇਤਨੀਆਂ ਅਮੋਲਕ ਜਿੰਦੜੀਆਂ ਤੇ ਸਾਜ਼-ਸਮਾਨ ਇਸ ਤਰ੍ਹਾਂ ਤਬਾਹ ਨਾ ਹੁੰਦਾ। ਗੁਰਵਾਕ ਹੈ:

**ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥**
**ਬਿਖਯੰਤ ਜੀਵੰ ਵਸ੍ਯੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ ॥**
**ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1358)*

ਇਸ ਬਲਦੇ ਲਾਂਬੂ ਤੋਂ ਬਚਾਉ ਕੇਵਲ ਦਯਾ, ਖਿਮਾ ਤੇ ਸ਼ਾਂਤੀ ਦੁਆਰਾ ਹੀ ਸੰਭਵ ਹੈ। ਜੋ ਆਦਮੀ ਗ਼ੁੱਸੇ ਨੂੰ ਕਾਬੂ ਵਿਚ ਰੱਖ ਲੈਂਦਾ ਹੈ, ਉਹ ਆਪਣੀ ਸਰੀਰਕ ਤੇ ਮਾਨਸਕ ਸ਼ਕਤੀ ਹੀ ਨਹੀਂ, ਸੰਸਾਰ ਨੂੰ ਵੀ ਤਬਾਹੀ ਤੋਂ ਬਚਾ ਲੈਂਦਾ ਹੈ। ਇਸ ਕਰਕੇ ਹੁਕਮ ਹੈ:

---

1. ਜਤੀ ਸਦਾਵਹਿ ਜੁਗਤਿ ਨ ਜਾਣਹਿ, ਛਡਿ ਬਹਹਿ ਘਰ ਬਾਰੁ ॥ *(ਵਾਰ ਆਸਾ ਮ: ੧, ਪੰਨਾ 469)*
ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥ *(ਮਾਰੂ ਮ: ੫, ਪੰਨਾ 1018)*
ਜੋਰਾ ਦਾ ਆਖਿਆ ਪੁਰਖ ਕਮਾਵਦੇ, ਸੇ ਅਪਵਿਤ ਅਮੇਧ ਖਲਾ ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ ॥ *(ਵਾਰ ਗਉੜੀ, ਸਲੋਕ ਮ: ੪, ਪੰਨਾ 304)*
2. ਓਨਾ ਪਾਸਿ ਦੁਆਸਿ ਨ ਭਿਟੀਐ, ਜਿਨ ਅੰਤਰਿ ਕ੍ਰੋਧੁ ਚੰਡਾਲ ॥ *(ਸਿਰੀਰਾਗੁ ਮ: ੪, ਪੰਨਾ 40)*

**ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ॥**
**ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ॥** *(ਸਲੋਕ ਫਰੀਦ, ਪੰਨਾ 1382)*

**ਰੋਸੁ ਨ ਕਾਹੂ ਸੰਗ ਕਰਹੁ, ਆਪਨ ਆਪੁ ਬੀਚਾਰਿ॥**
**ਹੋਇ ਨਿਮਾਨਾ ਜਗਿ ਰਹਹੁ, ਨਾਨਕ ਨਦਰੀ ਪਾਰਿ॥**
*(ਗਉੜੀ ਬਾਵਨ ਅਖਰੀ ਮ: ੫, ਪੰਨਾ 259)*

ਮਹਾਰਾਜ ਦਾ ਫ਼ੁਰਮਾਨ ਹੈ ਕਿ ਇਹ ਜੁਆਲਾ ਜਿਥੇ ਲੱਗੀ ਹੋਵੇ, ਉਥੋਂ ਦਾਮਨ ਬਚਾਉਣਾ ਹੀ ਭਲਾ ਹੈ। ਕਿਉਂਕਿ ਇਸ ਨਾਲ ਸਰੀਰ ਦਾ ਲਹੂ ਸੜਦਾ, ਮਨ ਕੁੜ੍ਹਦਾ ਤੇ ਜ਼ਬਾਨ ਕੁੜੱਤਣ ਤੇ ਰੁੱਖੇਪਣ ਨਾਲ ਭਰ ਜਾਂਦੀ ਹੈ ਤੇ ਫਿਰ ਕ੍ਰੋਧੀ ਆਦਮੀ ਦੇ ਫਿੱਕੇ ਬੋਲ ਚਾਰੇ ਪਾਸੇ ਫਿੱਕ ਖਿਲਾਰ ਦਿੰਦੇ ਹਨ:

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥** *(ਵਾਰ ਆਸਾ, ਸਲੋਕੁ ਮ: ੧, ਪੰਨਾ 473)*

ਇਹ ਸਭ ਫਿੱਕ ਕ੍ਰੋਧ ਦਾ ਨਤੀਜਾ ਹੈ। ਇਸ ਕਰਕੇ ਇਸ ਨੂੰ ਖਿਮਾ, ਸ਼ਾਂਤੀ, ਨਿਰਮਾਣਤਾ ਤੇ ਸਹਿਨਸ਼ੀਲਤਾ ਜਿਹੇ ਦੈਵੀ ਗੁਣਾਂ ਦੁਆਰਾ ਦਬਾਉਣਾ ਯੋਗ ਹੈ:

**ਬਿਨਸੇ ਕ੍ਰੋਧ ਖਿਮਾ ਗਹਿ ਲਈ॥** *(ਗਉੜੀ ਮ: ੩, ਪੰਨਾ 233)*

## 3. ਲੋਭ

ਲੋਭ ਲਾਲਚ ਨੂੰ 'ਕੁੱਤਾ' ਕਿਹਾ ਗਿਆ ਹੈ ਜੋ ਤ੍ਰਿਸ਼ਨਾਲੂ ਮਨੁੱਖ ਨੂੰ ਕਦੀ ਤ੍ਰਿਪਤ ਨਹੀਂ ਹੋਣ ਦਿੰਦਾ, ਸਦਾ ਭਟਕਾਈ ਰੱਖਦਾ ਹੈ। ਇਹ ਆਪਣੇ ਆਪ ਵਿਚ ਇਕ ਬੰਦੀਖ਼ਾਨਾ ਵੀ ਹੈ ਜੋ ਮਨੁੱਖ ਨੂੰ ਸਦਾ ਕੈਦ ਰੱਖਦਾ ਹੈ। ਲੋਭੀ ਪੁਰਸ਼ ਦੀ ਯੋਗ ਅਯੋਗ ਦੀ ਸੋਝੀ ਖ਼ਤਮ ਹੋ ਜਾਂਦੀ ਹੈ ਤੇ ਉਹ ਮਾਇਆ ਦਾ ਗ਼ੁਲਾਮ ਬਣ ਕੇ ਰਹਿ ਜਾਂਦਾ ਹੈ।[1]

**ਲੋਭ ਵਿਕਾਰ ਜਿਨਾ ਮਨੁ ਲਾਗਾ, ਹਰਿ ਵਿਸਰਿਆ ਪੁਰਖੁ ਚੰਗੇਰਾ॥**
**ਓਇ ਮਨਮੁਖ ਮੂੜ ਅਗਿਆਨੀ ਕਹੀਅਹਿ, ਤਿਨ ਮਸਤਕਿ ਭਾਗੁ ਮੰਦੇਰਾ॥**
*(ਟੋਡੀ ਮ: ੪, ਪੰਨਾ 711)*

ਭਾਵੇਂ ਕੋਈ ਕਿੰਨਾ ਗਿਆਨਵੰਤ ਹੋਵੇ, ਜੇਕਰ ਲੋਭ ਨੇ ਉਸਦੀ ਮਤ ਮਾਰ ਛੱਡੀ ਹੋਵੇ ਤਾਂ ਉਹ ਪੁੱਠਾ ਹੀ ਚੱਲਦਾ ਹੈ ਤੇ ਆਪਣੇ ਗੁਣਾਂ ਦੀ ਸ਼ੋਭਾ ਵੀ ਗੁਆ ਬਹਿੰਦਾ ਹੈ। ਬਾਣੀ ਵਿਚ ਇਹ ਤਾਕੀਦ ਕੀਤੀ ਗਈ ਹੈ ਕਿ ਲੋਭੀ ਆਦਮੀ ਦਾ ਇਤਬਾਰ ਨਾ ਕਰਨਾ ਕਿਉਂਕਿ ਉਸਦਾ ਜੀਵਨ-ਆਦਰਸ਼ ਕੋਈ ਨਹੀਂ, ਜਿਧਰ ਮਾਇਕ ਲਾਭ ਹੋਇਆ, ਉਹ ਉਧਰ ਮੂੰਹ ਭੁੰਆ ਲੈਂਦਾ ਹੈ:

**ਲੋਭੀ ਕਾ ਵੇਸਾਹੁ ਨ ਕੀਜੈ, ਜੇ ਕਾ ਪਾਰਿ ਵਸਾਇ॥**
**ਅੰਤਿ ਕਾਲਿ ਤਿਥੈ ਧੁਹੈ, ਜਿਥੈ ਹਥੁ ਨ ਪਾਇ॥** *(ਸਲੋਕ ਵਾਰਾਂ ਤੇ ਵਧੀਕ, ਮ: 3, ਪੰਨਾ ੧੪੧੭)*

---

1. ਲਬੁ ਕੁਤਾ ਕੂੜੁ ਚੂਹੜਾ...॥ *(ਸਿਰੀਰਾਗੁ ਮ: ੧, ਪੰਨਾ 15)*
ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥
ਲੋਭੀ ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ॥ *(ਸਿਰੀਰਾਗੁ ਮ: ੫, ਪੰਨਾ 50)*
ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥ *(ਬਸੰਤੁ ਹਿੰਡੋਲੁ ਮ: ੧, ਪੰਨਾ 1191)*

ਕਈ ਗਿਆਨ ਪ੍ਰਾਪਤ ਕਰ ਕੇ ਜਾਂ ਪ੍ਰੇਮ ਦੇ ਰਸਤੇ ਤੁਰ ਕੇ ਵੀ ਲਬ ਲੋਭ ਨਹੀਂ ਛੱਡਦੇ ਸਗੋਂ ਉਹ ਇਹ ਰਾਹ ਅਪਣਾਉਂਦੇ ਹੀ ਕਿਸੇ ਲੋਭ ਦੀ ਪੂਰਤੀ ਲਈ ਹਨ। ਬਾਬਾ ਫ਼ਰੀਦ ਦੇ ਸ਼ਬਦਾਂ ਵਿਚ ਐਸਾ ਨੇਹੁ ਟੁੱਟੇ ਛੱਪਰ ਸਮਾਨ ਹੈ ਜੋ ਮੀਂਹ ਕਣੀ ਦੀ ਔਖ ਸਮੇਂ ਅਵੱਸ਼ ਨੁਕਸਾਨ ਕਰੇਗਾ।[1]

ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਥਾਂ-ਥਾਂ ਸਬਰ ਸੰਤੋਖ ਦੀ ਸਿੱਖਿਆ ਦਿੱਤੀ ਗਈ ਹੈ ਤਾਂ ਕਿ ਇਹ ਲੋਭ ਦਾ ਹਲਕਿਆ ਕੁੱਤਾ ਨਾ ਕੱਟ ਖਾਵੇ। ਦੂਜੇ, ਲੋਭੀ ਬਿਰਤੀ ਦਾ ਇਲਾਜ ਦਾਨ ਬਿਰਤੀ ਹੈ। ਉੱਚੇ ਜੀਵਨ ਲਈ ਨਾਮ, ਦਾਨ, ਇਸ਼ਨਾਨ ਦਾ ਸਬਕ ਦ੍ਰਿੜ੍ਹਾਇਆ ਗਿਆ ਹੈ। ਨਾਮ ਨਾਲ ਆਤਮਾ ਉੱਚੀ ਹੁੰਦੀ ਹੈ ਤੇ ਦਾਨ ਨਾਲ ਮਨ ਲੋਭ ਦੀ ਕੈਦ ਤੋਂ ਛੁਟਕਾਰਾ ਪਾਉਂਦਾ ਹੈ। ਜੋ ਆਦਮੀ ਆਪਣਾ ਧਨ ਜਾਂ ਆਪਣੀ ਕੋਈ ਵਸਤੂ ਦੂਜੇ ਦੀ ਭਲਾਈ ਲਈ ਦੇ ਨਹੀਂ ਸਕਦਾ, ਉਹ ਦੈਵੀ ਜੀਵਨ ਵੱਲ ਜਾ ਹੀ ਨਹੀਂ ਸਕਦਾ, ਉਸਦੀ ਮਾਇਕ ਪਕੜ ਉਸਨੂੰ ਉਸ ਪਾਸੇ ਇਕ ਕਦਮ ਵੀ ਨਹੀਂ ਚੱਲਣ ਦਿੰਦੀ। ਸਾਡੇ ਮੁਲਕ ਵਿਚ ਦਾਨ ਦੀ ਪਰੰਪਰਾ ਵੀ ਐਸੀ ਹੈ ਜਿਸ ਨਾਲ ਲੋਭ ਚੰਬੜਿਆ ਹੈ। ਕਈ ਦਾਨੀ ਦਿੰਦੇ ਹੀ ਇਸ ਲਈ ਹਨ ਕਿ ਉਹ ਹੋਰ ਲੈ ਸਕਣ। ਗੁਰੂ ਸਾਹਿਬ ਨੇ ਐਸੇ ਦਾਨੀਆਂ ਬਾਰੇ ਹੀ ਵਿਅੰਗ ਕਰਦਿਆਂ ਲਿਖਿਆ ਹੈ :

**ਸਤੀਆ ਮਨਿ ਸੰਤੋਖੁ ਉਪਜੈ, ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ, ਸੋਭ ਕਰੇ ਸੰਸਾਰੁ ॥** *(ਵਾਰ ਆਸਾ ਮ: ੧, ਪੰਨਾ 466)*

ਜੋ ਆਦਮੀ ਲੋਕ ਭਲਾਈ ਲਈ ਆਪਣਾ ਤਨ ਮਨ ਧਨ ਲਾ ਸਕਦਾ ਹੈ, ਉਹ ਨਿਰਿੱਛਤ ਹੋ ਕੇ ਧਰਮ ਵਾਲੇ ਪਾਸੇ ਤੁਰ ਸਕਦਾ ਹੈ। ਲੋਭੀ ਇਹ ਕੰਮ ਨਹੀਂ ਕਰ ਸਕਦਾ। ਸੋ ਲੋਭ ਤੋਂ ਛੁਟਕਾਰਾ ਪਾਉਣ ਲਈ ਜਿਥੇ ਸੰਤੋਖ ਕੰਮ ਦਿੰਦਾ ਹੈ, ਉਥੇ ਦਾਨ ਬਿਰਤੀ ਵੀ ਅਤਿਅੰਤ ਸਹਾਇਕ ਸਿੱਧ ਹੁੰਦੀ ਹੈ। ਜਿਤਨਾ ਕੁਝ ਪੱਲੇ ਹੈ, ਉਸ 'ਤੇ ਤਸੱਲੀ ਰੱਖਣ ਦਾ ਨਾਮ ਸੰਤੋਖ ਹੈ ਤੇ ਦਾਨ ਉਸ ਤੋਂ ਅਗਲਾ ਕਦਮ ਹੈ ਕਿ ਜੋ ਕੁਝ ਕੋਲ ਹੈ, ਉਹ ਵੀ ਦੂਜਿਆਂ ਦੀ ਭਲਾਈ ਲਈ ਵੰਡਿਆ ਜਾਵੇ। ਇਹ ਰਸਤਾ ਔਖਾ ਹੈ ਪਰ ਇਸ ਉੱਤੇ ਚੱਲਣ ਲਈ ਲੋਭ ਦਾ ਤਿਆਗ ਜ਼ਰੂਰੀ ਹੈ :

**ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥**
**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ ॥**
*(ਰਾਮਕਲੀ ਮ: ੩, ਅਨੰਦੁ, ਪੰਨਾ 918)*

## 4. ਮੋਹ

ਅਨੁਚਿਤ ਲਗਾਉ ਮੋਹ ਹੈ।[2] ਮਨੁੱਖ ਆਪਣੇ ਪਰਿਵਾਰ ਅਤੇ ਹੋਰ ਸਾਕ-ਸੰਬੰਧੀਆਂ

---

1. ਫਰੀਦਾ ਜਾ ਲਬੁ ਤਾ ਨੇਹੁ ਕਿਆ, ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ, ਛਪਰਿ ਤੁਟੈ ਮੇਹੁ ॥ *(ਸਲੋਕ ਫਰੀਦ, ਪੰਨਾ 1378)*
ਲਾਲਚੁ ਛੋਡਹੁ ਅੰਧਿਹੋ, ਲਾਲਚਿ ਦੁਖੁ ਭਾਰੀ ॥ *(ਆਸਾ ਮ: ੧, ਪੰਨਾ 419)*
ਕੂੜਾ ਲਾਲਚੁ ਛਡੀਐ, ਹੋਇ ਇਕ ਮਨਿ ਅਲਖੁ ਧਿਆਈਐ ॥ *(ਵਾਰ ਆਸਾ ਮ: ੧, ਪੰਨਾ 468)*
2. ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥
ਕੁਰਬਾਣੁ ਕੀਤਾ ਤਿਸੈ ਵਿਟਹੁ, ਜਿਨਿ ਮੋਹੁ ਮੀਠਾ ਲਾਇਆ ॥ *(ਰਾਮਕਲੀ ਮ: ੩ ਅਨੰਦੁ, ਪੰਨਾ 918)*

ਨਾਲ ਇਤਨਾ ਖਚਿਤ ਹੋ ਜਾਂਦਾ ਹੈ ਕਿ ਉਹ ਪ੍ਰਭੂ-ਪਿਆਰ ਨੂੰ ਭੁਲਾ ਬਹਿੰਦਾ ਹੈ। ਐਸਾ ਕਿਉਂ ਹੁੰਦਾ ਹੈ, ਇਸ ਦਾ ਉੱਤਰ ਇਹੋ ਦਿੱਤਾ ਗਿਆ ਹੈ ਕਿ ਉਸਦੀ ਖੇਡ ਐਸੀ ਹੈ ਕਿ ਮਾਇਆ ਦੇ ਪ੍ਰਭਾਵ ਕਾਰਨ ਜੀਵ, ਮੋਹ-ਗ੍ਰਸਤ ਹੋ ਕੇ ਦਵੈਤ-ਭਾਵ ਵਿਚ ਲੱਗਾ ਰਹਿੰਦਾ ਹੈ। ਮੋਹ ਕਾਰਨ ਜਦੋਂ ਕਿਸੇ ਨਾਲ ਬੇਲੋੜਾ ਪਿਆਰ ਕਰਦਾ ਹੈ ਤਾਂ ਕਿਸੇ ਨਾਲ ਦਵੈਖ ਵੀ ਹੁੰਦਾ ਹੈ, ਇਸ ਕਰਕੇ ਪਰਉਪਕਾਰੀ ਸੁਭਾ ਨਹੀਂ ਰਹਿੰਦਾ। ਦੂਸਰੇ ਜੇ ਕੋਈ ਇਕ ਦੋ ਜੀਵਾਂ ਤਕ ਆਪਣਾ ਆਪ ਸਮਰਪਤ ਕਰ ਕੇ ਮੋਹ ਵਿਚ ਗ਼ਲਤਾਨ ਰਹੇ ਤਾਂ ਉਸਦਾ ਦ੍ਰਿਸ਼ਟੀਕੋਣ ਵਿਸ਼ਾਲ ਤੇ ਵਿਆਪਕ ਹੋਣਾ ਸੰਭਵ ਨਹੀਂ। ਉਹ ਖੂਹ ਦਾ ਡੱਡੂ ਹੈ ਜੋ ਸੁਆਰਥ ਦੀਆਂ ਸੀਮਿਤ ਲੀਹਾਂ ਛੱਡਣੋਂ ਅਸਮਰੱਥ ਹੈ। ਇਸੇ ਕਰਕੇ ਚੰਗਾ ਸਦਾਚਾਰੀ ਬਣਨ ਲਈ ਇਹ ਇਕ ਜ਼ਰੂਰੀ ਹਦਾਇਤ ਹੈ :

**ਮੋਹੁ ਅਰੁ ਭਰਮੁ ਤਜਹੁ ਤੁਮ੍ ਬੀਰ ॥**
**ਸਾਚੁ ਨਾਮੁ ਰਿਦੇ ਰਵੈ ਸਰੀਰ ॥** *(ਆਸਾ ਮ: ੧, ਪੰਨਾ 356)*

ਗੀਤਾ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਦੀ ਜਿਸ ਕਮਜ਼ੋਰੀ ਵੱਲ ਇਸ਼ਾਰਾ ਕੀਤਾ ਹੈ, ਉਹ ਮੋਹ-ਗ੍ਰਸਤ ਹੋਣਾ ਹੈ, ਮੋਹ ਕਾਰਨ ਹੀ ਉਹ ਕਰਮਯੋਗ ਛੱਡ ਬੈਠਾ ਸੀ। ਸੰਸਾਰੀ ਤੇ ਭਗਤ-ਜੀਵਨ ਵਿਚ ਅੰਤਰ ਹੀ ਇਹੋ ਹੈ ਕਿ ਉਹ ਦੁਨਿਆਵੀ ਧੰਦਿਆਂ ਦੇ ਮੋਹ ਵਿਚ ਗ਼ਲਤਾਨ ਰਹਿੰਦਾ ਹੈ ਅਤੇ ਭਗਤ ਪ੍ਰਭੂ-ਗਿਆਨ ਵਿਚ ਮਸਤ। ਸੋ ਦੋ ਪਾਸੇ ਇਕੱਠਿਆਂ ਤੁਰਿਆ ਨਹੀਂ ਜਾ ਸਕਦਾ, ਰੱਬੀ ਪ੍ਰੇਮ ਦਾ ਪੰਧਾਊ ਬਣਨ ਲਈ ਸੰਸਾਰਕ ਮੋਹ ਤੋਂ ਵੈਰਾਗ ਧਾਰਨਾ ਜ਼ਰੂਰੀ ਹੈ :

**ਗੁਰ ਪਰਸਾਦਿ ਜਾਣੈ ਮਿਹਮਾਨੁ ॥ ਤਾ ਕਿਛੁ ਦਰਗਹ ਪਾਵੈ ਮਾਨੁ ॥**
*(ਆਸਾ ਮ: ੧, ਪੰਨਾ 350)*

ਇਹ ਵੈਰਾਗ ਸੰਨਿਆਸੀਆਂ ਜੋਗੀਆਂ ਦੇ ਵੈਰਾਗ ਤੋਂ ਵੱਖਰਾ ਹੈ। ਸੰਸਾਰ ਵਿਚ ਜੀਵਨ ਬਸਰ ਕਰਦਿਆਂ ਫਿਰ ਕਮਲ ਵਾਂਙ ਮਾਇਆ ਮੋਹ ਦੇ ਪਾਣੀ ਤੋਂ ਨਿਰਲੇਪ ਰਹਿਣਾ ਹੈ :

**ਸਤਿਗੁਰੁ ਸੇਵਨਿ ਸੇ ਵਡਭਾਗੀ ॥ ਸਚੈ ਸਬਦਿ ਜਿਨ੍ਾ ਏਕ ਲਿਵ ਲਾਗੀ ॥**
**ਗਿਰਹ ਕੁਟੰਬ ਮਹਿ ਸਹਜਿ ਸਮਾਧੀ ॥ ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ ॥**
*(ਵਾਰ ਸਾਰੰਗ ਮ: ੪, ਪੰਨਾ 1246)*

## 5. ਅਹੰਕਾਰ

ਹਉਮੈ ਇਸਦੀ ਮੂਲ ਪ੍ਰਵਿਰਤੀ ਹੈ, ਉਸਦੇ ਆਧਾਰ 'ਤੇ ਜੋ ਮਨੁੱਖ ਨੂੰ ਆਪਣੇ ਆਪ 'ਤੇ ਅਯੋਗ ਮਾਣ ਹੋ ਜਾਂਦਾ ਹੈ, ਉਹ ਅਹੰਕਾਰ ਹੈ।[1] ਉਹ ਗ਼ਰੂਰ ਜਾਂ ਗਰਵ ਕਿਸੇ ਕਿਸਮ ਦਾ

---

੭ ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥ *(ਆਸਾ ਮ: ੧, ਪੰਨਾ 12)*
ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ ॥ *(ਧਨਾਸਰੀ ਮ: ੧, ਪੰਨਾ 662)*

1. ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ, ਜਿਉ ਕੁੰਚਰ ਇਸਨਾਨੁ ॥ *(ਸਲੋਕ ਮ: ੯, ਪੰਨਾ 1428)*
ਕੋਟਿ ਕਰਮ ਕਰੈ ਹਉ ਧਾਰੇ ॥ ਸ੍ਰਮੁ ਪਾਵੈ ਸਗਲੇ ਬਿਰਥਾਰੇ ॥
ਅਨਿਕ ਤਪਸਿਆ ਕਰੇ ਅਹੰਕਾਰ ॥ ਨਰਕ ਸੁਰਗ ਫਿਰਿ ਫਿਰਿ ਅਵਤਾਰ ॥
*(ਗਉੜੀ ਸੁਖਮਨੀ ਮ: ੫, ਪੰਨਾ 278)*

ਹੋਵੇ ਚਾਹੇ ਧਨ ਦਾ, ਰਾਜ ਸੱਤਾ ਦਾ, ਵਿਦਿਆ ਦਾ, ਬਲ ਦਾ ਜਾਂ ਧਰਮ ਕਰਮ ਦਾ, ਇਹ ਮਨੁੱਖ ਦੀ ਹੋਸ਼ ਟਿਕਾਣੇ ਨਹੀਂ ਰਹਿਣ ਦਿੰਦਾ ਤੇ ਸਹੀ ਰਸਤੇ ਤੋਂ ਭਟਕਾ ਦਿੰਦਾ ਹੈ। ਜਿਸਦੀ ਸੋਝੀ ਹੀ ਕਾਇਮ ਨਾ ਰਹੇ, ਉਹ ਧਰਮ ਦਾ ਪਾਲਣ ਕਿਵੇਂ ਕਰ ਸਕਦਾ ਹੈ। ਗੁਰੂ ਨਾਨਕ ਸਾਹਿਬ ਨੇ ਭਾਰਤੀ ਇਤਿਹਾਸ ਵਿੱਚੋਂ ਮਿਸਾਲਾਂ ਦੇ ਕੇ ਸਿੱਧ ਕੀਤਾ ਹੈ ਕਿ ਇਹ ਐਸਾ ਮੰਦਾ ਔਗੁਣ ਹੈ ਕਿ ਇਸਨੇ ਕਿਸੇ ਨੂੰ ਕੌਡੀ ਦੇ ਕੰਮ ਦਾ ਨਹੀਂ ਛੱਡਿਆ। ਭਗਤ ਕਬੀਰ ਲਿਖਦਾ ਹੈ :

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥**
**ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥** *(ਸਲੋਕ ਕਬੀਰ, ਪੰਨਾ 1372)*

ਅਭਿਮਾਨੀ ਦੀ ਅਵਸਥਾ ਉਸ ਰੇਤ ਦੇ ਟਿੱਬੇ ਵਰਗੀ ਹੁੰਦੀ ਹੈ ਜੋ ਰਹਿਮਤ ਦੀ ਬਾਰਸ਼ ਤੋਂ ਸੱਖਣਾ ਰਹਿੰਦਾ ਹੈ। ਜੇ ਸੱਚ ਪੁੱਛੋ ਤਾਂ ਸ੍ਰੇਸ਼ਟਾਚਾਰ ਤੇ ਅਹੰਕਾਰ ਦਾ ਪਰਸਪਰ ਵਿਰੋਧ ਹੈ। ਉੱਚੇ ਆਚਾਰ ਵਾਲਾ ਸਦਾ ਸੁਨਿਮਰ ਤੇ ਆਜਜ਼ ਹੋਵੇਗਾ, ਉਸਦਾ ਨਿਰਮਾਣ ਜੀਵਨ, ਮਾਣ ਦਾ ਸਾਮਾਨ ਪੈਦਾ ਕਰੇਗਾ। ਸੋ ਜੇ ਅਹੰਕਾਰ ਦੇ ਟੋਏ ਵਿਚ ਡਿੱਗਣ ਤੋਂ ਬਚਣਾ ਹੈ ਤਾਂ ਉਸਦਾ ਹੱਲ ਨਿਮਰਤਾ, ਗ਼ਰੀਬੀ ਤੇ ਆਜਜ਼ੀ ਧਾਰਨ ਕਰਨਾ ਹੈ :

**ਮਿਠਤੁ ਨੀਵੀ ਨਾਨਕਾ, ਗੁਣ ਚੰਗਿਆਈਆ ਤਤੁ॥** *(ਵਾਰ ਆਸਾ ਮ: ੧, ਪੰਨਾ 470)*

**ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥**
**ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥** *(ਗਉੜੀ ਸੁਖਮਨੀ ਮ: ੫, ਪੰਨਾ 278)*

## 6. ਹਉਮੈ

ਗੁਰੂ ਨਾਨਕ ਸਾਹਿਬ ਨੇ ਹਉਮੈ ਨੂੰ 'ਦੀਰਘ ਰੋਗ' ਕਿਹਾ ਹੈ ਤੇ ਇਹ ਵਿਚਾਰ ਵੀ ਬਾਣੀ ਵਿਚ ਆਇਆ ਹੈ ਕਿ ਇਹ ਰੋਗ ਜਾਣ-ਬੁਝ ਕੇ ਧੁਰੋਂ ਲਾਇਆ ਗਿਆ ਹੈ, ਐਸੀ ਪ੍ਰਭੂ ਦੀ ਮਰਜ਼ੀ ਹੈ।[1] ਵੱਖਰੀ ਹਸਤੀ ਦਾ ਅਹਿਸਾਸ 'ਹਉਮੈ' ਹੈ ਤੇ ਸਮੁੱਚੀ ਵਿਸ਼ਵ-ਹਸਤੀ 'ਹੁਕਮ' ਹੈ, ਸਾਰੀ ਖੇਡ ਭਾਵੇਂ ਹੁਕਮ ਅਧੀਨ ਹੋ ਰਹੀ ਹੈ ਪਰ ਮਨੁੱਖ ਇਸ ਨੂੰ ਆਪਣੀ ਹਸਤੀ ਦਾ ਕਾਰਨਾਮਾ ਸਮਝਦਾ ਹੈ, ਇਹੋ ਭੁਲੇਖਾ ਬੰਧਨ ਬਣ ਕੇ ਇਸ ਨੂੰ ਜਕੜੀ ਰੱਖਦਾ ਹੈ। ਹਉਮੈਧਾਰੀ ਨਾ ਸੰਸਾਰ ਵਿਚ ਨਿਭ ਸਕਦਾ ਹੈ, ਨਾ ਹੀ ਰੱਬੀ ਦਰਬਾਰ ਵਿਚ। ਜ਼ਿੰਦਗੀ ਨੂੰ ਸਾਵਾਂ ਪੱਧਰਾ ਕਰਨ ਲਈ ਹਉਮੈ ਦਾ ਕੰਡਾ ਕੱਢਣਾ ਜ਼ਰੂਰੀ ਹੈ, ਇਹ ਤਾਂ ਹੀ ਹੋ ਸਕਦਾ ਹੈ ਜੇ ਆਤਮ-ਸਮਰਪਣ ਕਰ ਕੇ ਸੁਨਿਮਰ ਹੋ ਹੁਕਮ ਵਿਚ ਚੱਲਣ ਦੀ ਜਾਚ ਆ ਜਾਵੇ :

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥** *(ਜਪੁਜੀ)*

**ਸਰਬ ਜੀਆ ਮਹਿ ਏਕੋ ਜਾਣੈ, ਤਾ ਹਉਮੈ ਕਹੈ ਨ ਕੋਈ॥** *(ਆਸਾ ਮ: ੧, ਪਟੀ, ਪੰਨਾ 432)*

ਇਸ ਹਉਮੈ ਦੀ ਨਿਵਿਰਤੀ ਲਈ ਨਾਮ ਸਿਮਰਨ ਸਾਧਨ ਦੱਸਿਆ ਗਿਆ ਹੈ,

---

1. ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ॥ *(ਵਾਰ ਆਸਾ ਮ: ੧, ਪੰਨਾ 466)*
ਹਉਮੈ ਰੋਗੁ ਮਾਨੁਖ ਕਉ ਦੀਨਾ॥ *(ਭੈਰਉ ਮ: ੫, ਪੰਨਾ 1140)*
ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥
ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ॥
ਹੁਕਮੁ ਮੰਨਹਿ ਤਾ ਹਰਿ ਮਿਲੈ, ਤਾ ਵਿਚਹੁ ਹਉਮੈ ਜਾਇ॥ *(ਵਡਹੰਸੁ ਮ: ੩, ਪੰਨਾ 560)*

ਨਾਮ ਸਿਮਰਨ ਦਾ ਭਾਵ ਸਰਬ-ਵਿਆਪਕ ਹਸਤੀ ਦਾ ਅਹਿਸਾਸ ਹੈ। ਜੇ ਇਹ ਅਮਲ ਵਿਚ ਆ ਜਾਵੇ ਤਾਂ ਹਉਮੈ ਨਹੀਂ ਰਹਿੰਦੀ। ਪਰ ਜਿਤਨਾ ਚਿਰ ਮਨੁੱਖ ਜੀਉਂਦਾ ਹੈ ਤੇ ਉਸਦੇ ਵੱਸ ਕੁਝ ਵੀ ਕਰਨ ਜੋਗੀ ਸ਼ਕਤੀ ਹੈ, ਉਹ ਹਉਮੈ ਕਿਵੇਂ ਛੱਡ ਸਕਦਾ ਹੈ, ਸੋ ਇਹ ਔਖਾ ਕੰਮ ਹੈ ਪਰ ਧਰਮ ਮਾਰਗ ਵਿਚ ਉਤਨਾ ਚਿਰ ਪ੍ਰਵੇਸ਼ ਸੰਭਵ ਨਹੀਂ ਜਿਤਨਾ ਚਿਰ ਹਉਮੈ ਦਾ ਤਿਆਗ ਨਾ ਹੋਵੇ। ਇਸ ਦਾ ਹੱਲ ਇਹ ਵਿਸ਼ਵਾਸ ਹੈ ਕਿ ਕਰਤਾ ਮੈਂ ਨਹੀਂ, ਕਰਤਾ ਪਰਮੇਸ਼ਰ ਹੀ ਹੈ। ਇਹ ਨਿਸ਼ਚਾ ਨਾਮ ਸਿਮਰਨ ਦੁਆਰਾ ਪ੍ਰਪੱਕ ਹੁੰਦਾ ਹੈ ਤੇ ਨਾਮ ਹਉਮੈ ਨੂੰ ਆਪਣੀ ਆਗੋਸ਼ ਵਿਚ ਲੈ ਲੈਂਦਾ ਹੈ :

**ਖੁਦੀ ਮਿਟੀ ਤਬ ਸੁਖ ਭਏ, ਮਨ ਤਨ ਭਏ ਅਰੋਗ ॥**

*(ਗਉੜੀ ਬਾਵਨ ਅਖਰੀ ਮ: ੫, ਪੰਨਾ 260)*

## 7. ਦੁਬਿਧਾ

ਹਉਮੈ ਅਧੀਨ ਮਨੁੱਖ ਦੀ ਬਿਰਤੀ ਕੁਦਰਤੀ ਦਵੈਤ-ਭਾਵ ਵਾਲੀ ਹੋ ਜਾਂਦੀ ਹੈ। ਉਹ ਆਪਣੇ ਆਪ ਨੂੰ ਕੁਝ ਸਮਝਦਾ ਹੈ ਤੇ ਹੋਰਾਂ ਨੂੰ ਕੁਝ ਹੋਰ। ਇਸ ਹਾਲਤ ਵਿਚ ਸਮਦ੍ਰਿਸ਼ਟੀ ਨਹੀਂ ਰਹਿੰਦੀ, ਬਰਾਬਰੀ ਵਾਲਾ ਵਰਤਾਉ ਨਹੀਂ ਚੱਲਦਾ। ਜਿਸ ਕਰਕੇ ਰਾਗ ਦਵੈਖ ਦਾ ਚੱਕਰ ਚੱਲ ਪੈਂਦਾ ਹੈ। ਇਹੋ ਦੁਬਿਧਾ ਜਾਂ ਦੂਜਾ ਭਾਵ ਹੈ ਤੇ ਇਹ ਮਨੁੱਖ ਨੂੰ ਉਮਰ ਭਰ ਭਟਕਾਈ ਰੱਖਦਾ ਹੈ :

**ਮਾਇਆ ਬਿਖੁ ਭੁਇਅੰਗਮ ਨਾਲੇ ॥ ਇਨਿ ਦੁਬਿਧਾ ਘਰ ਬਹੁਤੇ ਗਾਲੇ ॥**

*(ਮਾਰੂ ਮ: ੧, ਪੰਨਾ 1029)*

ਸੋ ਅਧਿਆਤਮਕ ਜੀਵਨ ਦੇ ਮੁਕਾਬਲੇ ਦੁਤੀਆ-ਭਾਉ ਬਿਪਰੀਤ ਹੈ, ਵਿਰੋਧ ਹੈ। ਇਸ ਵਿਰੋਧੀ ਔਗੁਣ ਦਾ ਤਿਆਗ ਜ਼ਰੂਰੀ ਹੈ ਤੇ ਇਹ ਸਮਦ੍ਰਿਸ਼ਟੀ ਦੁਆਰਾ ਹੀ ਸੰਭਵ ਹੈ। ਜੋ ਦਵੈਤ ਛੱਡ ਕੇ ਸਮਦ੍ਰਿਸ਼ਟਾ ਹੋ ਗਏ, ਉਹ ਜੀਵਨ ਦਾ ਤੱਤ ਪਾ ਲੈਂਦੇ ਹਨ :

**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥**
**ਇਸਹਿ ਮਾਰਿ ਰਾਜ ਜੋਗੁ ਕਮਾਵੈ ॥** *(ਗਉੜੀ ਮ: ੫, ਪੰਨਾ 237)*

## 8. ਆਸਾ ਤ੍ਰਿਸ਼ਨਾ

ਪਦਾਰਥਕ ਚਾਹ, ਆਸਾ ਹੈ। ਇਸੇ ਦਾ ਤੀਬਰ ਰੂਪ ਤ੍ਰਿਸ਼ਨਾ ਹੈ। ਦਰਅਸਲ ਆਸਾ ਤ੍ਰਿਸ਼ਨਾ ਅਯੋਗ ਭੁੱਖ ਹੈ। ਲੋੜ ਤਾਂ ਹਰ ਵਿਅਕਤੀ ਨੂੰ ਕਿਸੇ ਨਾ ਕਿਸੇ ਤਰ੍ਹਾਂ ਦੀ ਹੈ ਪਰ ਅਜੇਹੀ ਲੋੜ, ਅਜੇਹੀ ਇੱਛਾ ਜੋ ਕਿਸੇ ਤਰ੍ਹਾਂ ਵੀ ਨਾ ਰੱਜੇ, ਔਗੁਣ ਤਸੱਵਰ ਕੀਤੀ ਗਈ ਹੈ।[1] ਇਸ

---

1. ਆਦਿ ਅੰਤੇ ਮਧਿ ਆਸਾ, ਕੂਕਰੀ ਬਿਕਰਾਲ ॥ *(ਗੂਜਰੀ ਮ: ੫, ਪੰਨਾ 502)*
ਆਸਾ ਮਨਸਾ ਜਗਿ ਮੋਹਣੀ ਜਿਨਿ ਮੋਹਿਆ ਸੰਸਾਰੁ ॥ *(ਬਿਲਾਵਲ ਕੀ ਵਾਰ, ਮ: ੩, ਪੰਨਾ 851)*
ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥ *(ਗਉੜੀ ਮ: ੫, ਪੰਨਾ 213)*
ਬਿਨਾ ਸੰਤੋਖ ਨਹੀ ਕੋਊ ਰਾਜੈ ॥
ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥ *(ਗਉੜੀ ਸੁਖਮਨੀ ਮ: ੫, ਪੰਨਾ 279)*

ਔਗੁਣ ਸਦਕੇ ਮਨ ਟਿਕਾਉ ਨਹੀਂ ਪਕੜਦਾ, ਰਾਤ ਦਿਨ ਭਟਕਦਾ ਰਹਿੰਦਾ ਹੈ :

**ਸਾਧੋ ਇਹੁ ਮਨੁ ਗਹਿਓ ਨ ਜਾਈ॥**
**ਚੰਚਲ ਤ੍ਰਿਸਨਾ ਸੰਗਿ ਬਸਤੁ ਹੈ, ਯਾ ਤੇ ਥਿਰੁ ਨ ਰਹਾਈ॥** *(ਗਉੜੀ ਮ: ੯, ਪੰਨਾ 219)*

ਇਸ ਆਸਾ ਤ੍ਰਿਸ਼ਨਾ ਨੂੰ ਸ਼ਾਂਤ ਕਰਨ ਵਾਲਾ ਹੈ 'ਸੰਤੋਖ'। ਸੰਤੋਖੀ ਮਨ ਭਟਕਦਾ ਨਹੀਂ, ਪਰਾਈ ਚੋਪੜੀ ਦੇਖ ਕੇ ਆਪਣਾ ਆਪ ਤਰਸਾਉਂਦਾ ਨਹੀਂ, ਸਦਾ ਸੰਤੁਸ਼ਟ ਜੀਵਨ ਬਸਰ ਕਰਦਾ ਹੈ :

**ਤ੍ਰਿਸਨਾ ਬੁਝੈ ਹਰਿ ਕੈ ਨਾਮਿ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ॥**
*(ਧਨਾਸਰੀ ਮ: ੫, ਪੰਨਾ 682)*

## 9. ਮਮਤਾ

ਮਮਤਾ ਦਾ ਅਰਥ ਹੈ, ਮੇਰਾ-ਪਣ, ਮੇਰ। ਦੂਜੇ ਸ਼ਬਦਾਂ ਵਿਚ 'ਕਬਜ਼ੇ' ਦੀ ਭਾਵਨਾ, ਮਮਤਾ ਹੈ।[1] ਇਹ ਮੋਹ ਦੀ ਪੈਦਾਵਾਰ ਹੈ, ਜਦੋਂ ਕਿਸੇ ਚੀਜ਼ ਨਾਲ ਜ਼ਿਆਦਾ ਲਗਾਉ ਰੱਖੀਏ ਤਾਂ ਉਸਦੀ ਮਲਕੀਅਤ ਦਾ ਭਾਵ ਪਰਿਪੱਕ ਹੋ ਜਾਂਦਾ ਹੈ, ਜਦੋਂ ਕਿ ਵਾਸਤਵ ਵਿਚ ਉਹ ਆਪਣੀ ਹੁੰਦੀ ਨਹੀਂ। ਇਹ ਬੜੀ ਹੀ ਅਫ਼ਸੋਸਨਾਕ ਅਵਸਥਾ ਹੈ ਕਿ ਆਦਮੀ ਉਨ੍ਹਾਂ ਚੀਜ਼ਾਂ ਲਈ ਖਪ ਖਪ ਮਰੇ, ਜੋ ਪਰਾਈਆਂ ਹਨ ਤੇ ਕਿਸੇ ਤਰ੍ਹਾਂ ਵੀ ਸਹਾਇਕ ਸਿੱਧ ਨਹੀਂ ਹੁੰਦੀਆਂ :

**ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥**
*(ਵਾਰ ਸੋਰਠਿ, ਮ: ੩, ਪੰਨਾ 643)*

ਮਮਤਾ-ਗ੍ਰਸਤ ਮਨੁੱਖ, ਧਰਮ ਵੱਲ ਚੱਲਣ ਦੇ ਯੋਗ ਨਹੀਂ ਹੁੰਦਾ। ਮੇਰ ਉਸਦੇ ਕਦਮਾਂ ਨੂੰ ਬੰਨ੍ਹੀ ਰੱਖਦੀ ਹੈ। ਜਦ ਉਹ ਇਸ ਮੇਰ ਨੂੰ ਛੱਡ ਦਿੰਦਾ ਹੈ ਤਾਂ ਉਸਦੀ ਜ਼ਿੰਦਗੀ ਖ਼ੁਦ ਬਖ਼ੁਦ ਸੰਵਰ ਜਾਂਦੀ ਹੈ। ਇਸ ਤੋਂ ਬਚਣ ਲਈ ਨਿਰਲੇਪਤਾ ਤੇ ਤਿਆਗ ਵੈਰਾਗ ਦੀ ਜ਼ਰੂਰਤ ਹੈ। ਮਹਾਂਵਾਕ ਹੈ :

**ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥**
**ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਪ੍ਰਭ ਕਾਜੁ ਸਵਾਰਹਿ ਆਇ॥**
*(ਭੈਰਉ ਕਬੀਰ, ਪੰਨਾ 1160)*

## 10. ਦਵੈਖ

'ਮੋਹ ਮਮਤਾ-ਗ੍ਰਸਤ' ਇਨਸਾਨ ਦਾ ਇਕ ਲੱਛਣ ਇਹ ਵੀ ਹੈ ਕਿ ਜੇਕਰ ਉਹ ਇਕ ਪਾਸੇ ਕਿਸੇ ਦੇ ਲਾਭ ਲਈ ਜਾਨ ਤਕ ਦਿੰਦਾ ਹੈ, ਉਥੇ ਦੂਜੇ ਪਾਸੇ ਕਿਸੇ ਦੀ ਜਾਨ ਲੈਣੋਂ ਵੀ ਪ੍ਰਹੇਜ਼ ਨਹੀਂ ਕਰਦਾ। ਅਤਿ ਲਗਾਉ ਦੂਜਿਆਂ ਪ੍ਰਤਿ ਵਿਰੋਧ ਦੀ ਭਾਵਨਾ ਪੈਦਾ ਕਰ ਦਿੰਦਾ ਹੈ, ਇਹੋ ਦਵੈਖ ਹੈ ਜੋ ਸਭ ਵਿਚ ਥੋੜ੍ਹਾ-ਬਹੁਤ ਹੁੰਦਾ ਹੈ :

---

1. ਹਉਮੈ ਮਮਤਾ ਮੋਹਣੀ, ਮਨਮੁਖਾ ਨੋ ਗਈ ਖਾਇ॥
ਜੋ ਮੋਹਿ ਦੂਜੈ ਚਿਤੁ ਲਾਇਦੇ, ਤਿਨਾ ਵਿਆਪਿ ਰਹੀ ਲਪਟਾਇ॥ *(ਵਾਰ ਗੂਜਰੀ ਮ: ੩, ਪੰਨਾ 513)*

**ਬਿਨੁ ਬਾਦ ਬਿਰੋਧਹਿ ਕੋਈ ਨਾਹੀ ॥ ਮੈ ਦੇਖਾਲਿਹੁ ਤਿਸੁ ਸਾਲਾਹੀ ॥**

*(ਮਾਰੂ ਮ: ੧, ਪੰਨਾ 1025)*

ਸ੍ਰੇਸ਼ਟ ਜੀਵਨ ਲਈ, ਰਾਗ ਦਵੈਖ ਦੋਵੇਂ ਹੀ ਸੁਖਦਾਈ ਨਹੀਂ। ਸੋ ਇਸ ਔਗੁਣ ਤੋਂ ਬਚਣ ਲਈ ਸਭ ਲਈ ਪ੍ਰੇਮ-ਪਿਆਰ ਰੱਖਣਾ ਅੰਤਿ ਜ਼ਰੂਰੀ ਹੈ। ਜੋ ਸਭ ਨੂੰ ਇਕ ਸਮਾਨ ਸਮਝ ਕੇ ਇੱਕੋ ਤਰ੍ਹਾਂ ਪਿਆਰਦਾ ਸਤਿਕਾਰਦਾ ਹੈ, ਉਸਦੇ ਅੰਦਰ ਕਿਸੇ ਲਈ ਦਵੈਸ਼ ਦੀ ਭਾਵਨਾ ਨਹੀਂ ਉਪਜਦੀ। ਇਹ ਗੁਰਮੁਖ ਦਾ ਲੱਛਣ ਹੈ:

**ਗੁਰਮੁਖਿ ਵੈਰ ਵਿਰੋਧ ਗਵਾਵੈ ॥**
**ਗੁਰਮੁਖਿ ਸਗਲੀ ਗਣਤ ਮਿਟਾਵੈ ॥** *(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 942)*

ਜਦੋਂ ਅੰਦਰ ਕਿਸੇ ਪ੍ਰਤਿ ਨਫ਼ਰਤ ਹੋਵੇ ਤਾਂ ਉਸ ਨਾਲ ਅਕਾਰਨ ਵਾਦ-ਵਿਵਾਦ ਵੀ ਹੁੰਦਾ ਰਹਿੰਦਾ ਹੈ, ਪਰ ਜਦ ਦਵੈਸ਼ ਭਾਵਨਾ ਮੁੱਕ ਜਾਵੇ ਤਾਂ ਇਹ ਬੁਰਿਆਈ ਆਪਣੇ ਆਪ ਖ਼ਤਮ ਹੋ ਜਾਂਦੀ ਹੈ। ਕਈ ਮਜ਼੍ਹਬ ਦੇ ਨਾਂ 'ਤੇ ਝਗੜੇ ਕਰਦੇ ਤੇ ਧਰਮ ਦੇ ਨਾਂ 'ਤੇ ਧਰਮ-ਵਿਰੋਧੀ ਕਾਰਵਾਈਆਂ ਕਰਦੇ ਹਨ ਜੋ ਅਸਲ ਆਸ਼ੇ ਦੇ ਉਲਟ ਹੈ, ਧਰਮ ਸਭ ਨਾਲ ਪਿਆਰ ਦਾ ਸਬਕ ਸਿਖਾਉਂਦਾ ਹੈ ਤੇ ਇਸ ਮਾਰਗ ਦੇ ਪਾਂਧੀ ਨੂੰ ਕਿਸੇ ਵੈਰ-ਵਿਰੋਧ ਦੀ ਲੋੜ ਹੀ ਨਹੀਂ ਰਹਿ ਜਾਂਦੀ। ਜਦੋਂ ਸਤਸੰਗ ਦੇ ਮੇਲ ਨਾਲ ਪ੍ਰੇਮ ਦਾ ਦੀਵਾ ਜਗਦਾ ਹੈ ਤਾਂ ਫਿਰ ਦਵੈਤ, ਬੇਗਾਨਗੀ ਜਾਂ ਦਵੈਸ਼-ਭਾਵ ਦਾ ਅੰਨ੍ਹੇਰਾ ਆਪਣੇ ਆਪ ਮਿਟ ਜਾਂਦਾ ਹੈ:

**ਬਿਸਰਿ ਗਈ ਸਭ ਤਾਤਿ ਪਰਾਈ ॥**
**ਜਬ ਤੇ ਸਾਧਸੰਗਤਿ ਮੋਹਿ ਪਾਈ ॥**
**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ ॥**

*(ਕਾਨੜਾ ਮ: ੫, ਪੰਨਾ 1299)*

**ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ ॥** *(ਆਸਾ ਕਬੀਰ, ਪੰਨਾ 483)*

## 11. ਧਾਤੁ

ਮਨ ਦੀ ਦੌੜ ਨੂੰ 'ਧਾਤੁ' ਕਹਿੰਦੇ ਹਨ। ਜਦੋਂ ਅੰਦਰ ਆਸਾ ਤ੍ਰਿਸ਼ਨਾ ਦਾ ਜ਼ੋਰ ਹੋਵੇ ਤਾਂ ਮਨ ਟਿਕਦਾ ਨਹੀਂ। ਏਕਾਗਰ ਮਨ ਬਿਨਾ ਭਗਤੀ ਨਹੀਂ ਹੋ ਸਕਦੀ ਤੇ ਨਾ ਹੀ ਜ਼ਿੰਦਗੀ ਦਾ ਸਾਜ਼ ਸੁਰ ਹੁੰਦਾ ਹੈ। ਇਸ ਮਨੋਂ ਭਟਕਣ ਨੂੰ ਦੂਰ ਕਰਨ ਲਈ ਇਕਾਗਰਤਾ ਤੇ ਧਿਆਨ ਦੀ ਲੋੜ ਹੈ। ਰੱਬ ਵਿਚ ਧਿਆਨ ਜੋੜਨ ਦਾ ਨਾਮ ਲਿਵ ਹੈ, ਇਸ ਨਾਲ ਭਟਕਣ ਮਿਟ ਜਾਂਦੀ ਹੈ। ਲਿਵ ਤੇ ਧਾਤੁ ਦੋਹਾਂ ਦੀ ਟੱਕਰ ਹੈ:

**ਲਿਵ ਧਾਤੁ ਦੁਇ ਰਾਹ ਹੈ, ਹੁਕਮੀ ਕਾਰ ਕਮਾਇ ॥**

*(ਸਿਰੀਰਾਗ ਕੀ ਵਾਰ, ਮ: ੩, ਪੰਨਾ 87)*

ਜੋਗੀ ਲੋਕ ਸਮਾਧੀ ਲਾਉਣ ਲਈ ਬਿਭੂਤਿ ਲਾਉਂਦੇ ਸਨ। ਗੁਰੂ ਸਾਹਿਬ ਨੇ ਮਾਨਸਿਕ ਇਕਾਗਰਤਾ ਲਈ ਧਿਆਨ ਦੀ ਬਿਭੂਤਿ ਲਾਉਣ ਦਾ ਉਪਦੇਸ਼ ਦਿੱਤਾ:

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥** *(ਜਪੁਜੀ)*

## 12. ਚਤੁਰਾਈ

ਜਿਥੇ ਗੁਰਬਾਣੀ ਵਿਚ ਗਿਆਨ ਦੀ ਮਹਿਮਾ ਹੈ, ਮੰਗ ਹੈ, ਉਥੇ ਚਤੁਰਾਈ ਸਿਆਣਪ ਦਾ ਖੰਡਨ ਹੈ। ਕਿਉਂਕਿ ਚਤੁਰਾਈ ਚਾਲਾਕੀ, ਵਿਸ਼ਵਾਸ ਦੀ ਦੁਸ਼ਮਣ ਹੈ, ਸੰਜੀਦਗੀ ਦੀ ਵੈਰਨ ਹੈ। ਇਸੇ ਕਰਕੇ ਕਿਹਾ ਹੈ ਕਿ:

**ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥** *(ਗਉੜੀ ਸੁਖਮਨੀ ਮ: ੫, ਪੰਨਾ 265)*

ਜਾਂ

**ਚਤੁਰਾਈ ਨ ਚਤੁਰਭੁਜ ਪਾਈਐ॥** *(ਗਉੜੀ ਕਬੀਰ ਜੀ, ਪੰਨਾ 324)*

ਇਸ ਦਾ ਸਹੀ ਬਦਲ ਨਿਸ਼ਕਪਟਤਾ, ਭੋਲਾ-ਭਾਵ ਤੇ ਮਨ ਦੀ ਸਰਲਤਾ ਹੈ। ਧੰਨੇ ਨੇ ਇਸੇ ਭੋਲੇਪਣ ਨਾਲ ਠਾਕਰ ਨੂੰ ਰਿਝਾ ਲਿਆ ਸੀ।

## 13. ਅਗਿਆਨ

ਅਗਿਆਨ ਨੂੰ ਅੰਨ੍ਹੇਰਾ ਕਿਹਾ ਗਿਆ ਹੈ, ਅੰਨ੍ਹੇਰੇ ਵਿਚ ਕੌਣ ਸੁਖੀ ਹੋ ਸਕਦਾ ਹੈ। ਕਿਉਂਕਿ ਸਹੀ ਰਸਤੇ ਦੀ ਪਛਾਣ ਨਹੀਂ ਹੁੰਦੀ ਤੇ ਨਾ ਹੀ ਸਹੀ ਕਦਮ ਰੱਖਿਆ ਜਾ ਸਕਦਾ ਹੈ ਪਰ ਅਗਿਆਨੀ ਦੀ ਅਵਸਥਾ ਐਸੀ ਹੈ ਕਿ ਉਹ ਆਪਣੇ ਆਪ ਨੂੰ ਮੰਜ਼ਲ 'ਤੇ ਪਹੁੰਚਿਆ ਤਸੱਵਰ ਕਰਦਾ ਹੈ।[1] ਜੇ ਗੁਰੂ-ਗਿਆਨ ਦਾ ਅੰਜਨ ਪਾ ਕੇ ਅੱਖਾਂ ਵਿਚ ਰੋਸ਼ਨੀ ਲੈ ਆਵੇ ਤਾਂ ਇਹ ਠੀਕ ਹੋ ਸਕਦਾ ਹੈ:

**ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ, ਤਾ ਕਉ ਸਰਬ ਪ੍ਰਗਾਸਾ॥**
*(ਸੋਰਠਿ ਮ: ੫, ਪੰਨਾ 610)*

**ਗਿਆਨ ਅੰਜਨੁ ਗੁਰਿ ਦੀਆ, ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥**
*(ਗਉੜੀ ਸੁਖਮਨੀ ਮ: ੫, ਪੰਨਾ 293)*

ਜੋ ਲੋਕ ਧਰਮ ਉੱਤੇ ਅਗਿਆਨਵਾਦੀ ਹੋਣ ਦਾ ਦੋਸ਼ ਲਾਉਂਦੇ ਹਨ, ਉਨ੍ਹਾਂ ਨੂੰ ਇਹ ਦੇਖਣਾ ਯੋਗ ਹੈ ਕਿ ਕਿਸ ਤਰ੍ਹਾਂ ਬਾਣੀ ਵਿਚ ਬਾਰ ਬਾਰ ਅਗਿਆਨ, ਭਰਮ ਦੀ ਨਿਖੇਧੀ ਕੀਤੀ ਗਈ ਹੈ ਤੇ ਗਿਆਨ ਦੇ ਗੁਣ ਗਾਏ ਗਏ ਹਨ। ਗੁਰੂ ਨਾਨਕ ਸਾਹਿਬ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਮਨ ਮੰਦਰ ਵਿਚ ਗਿਆਨ ਦਾ ਦੀਵਾ ਜਗਾਓ ਤਾਂ ਹੀ ਪ੍ਰਭੂ ਦੇ ਦਰਸ਼ਨ ਹੋ ਸਕਣਗੇ। ਅਧਿਆਤਮਕ ਆਨੰਦ ਦਾ ਮਾਰਗ ਗਿਆਨ ਹੀ ਹੈ:

**ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥**
**ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥**
*(ਰਾਮਕਲੀ ਬੇਣੀ, ਪੰਨਾ 974)*

---

1. ਅੰਧਕਾਰ ਸੁਖਿ ਕਬਹਿ ਨ ਸੋਈ ਹੈ॥
ਰਾਜਾ ਰੰਕੁ ਦੋਊ ਮਿਲਿ ਰੋਈ ਹੈ॥ *(ਗਉੜੀ ਕਬੀਰ, ਪੰਨਾ 325)*
ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥
ਸਚੁ ਬੂਝਣੁ ਆਣਿ ਜਲਾਈਐ॥ ਇਹੁ ਤੇਲੁ ਦੀਵਾ ਇਉ ਜਲੈ॥
ਕਰਿ ਚਾਨਣੁ ਸਾਹਿਬ ਤਉ ਮਿਲੈ॥ *(ਸਿਰੀਰਾਗੁ ਮ: ੧, ਪੰਨਾ 25)*

## 14. ਭਰਮ

ਭਰਮ, ਅਗਿਆਨ ਦਾ ਸਿੱਟਾ ਹੈ, ਜਿਵੇਂ ਅਸੀਂ ਸਮਝਦੇ ਹਾਂ, ਉਸ ਤਰ੍ਹਾਂ ਅਸਲ ਹੁੰਦਾ ਨਹੀਂ, ਇਹੋ ਭਰਮ ਹੈ। ਮਿਸਾਲ ਲਈ ਸੰਸਾਰ ਵਿਚ ਸਾਡਾ ਜੀਵਨ ਸਦੀਵੀ ਨਹੀਂ ਪਰ ਅਸੀਂ ਵਰਤੋਂ ਇਸ ਤਰ੍ਹਾਂ ਕਰਦੇ ਹਾਂ ਜਿਵੇਂ ਇਥੋਂ ਜਾਣਾ ਹੀ ਨਹੀਂ। ਭਰਮ ਦਾ ਸ਼ਿਕਾਰ ਮਨੁੱਖ ਦ੍ਰਿੜ੍ਹਤਾ ਦਾ ਧਾਰਨੀ ਨਹੀਂ ਹੁੰਦਾ, ਜਿਧਰ ਕਿਧਰ ਡੋਲਦਾ ਫਿਰਦਾ ਹੈ ਅਤੇ ਉਸਦਾ ਮਨ ਵੀ ਮੈਲਾ ਮੈਲਾ ਰਹਿੰਦਾ ਹੈ :

**ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ ਜੈਸਾ ਮਾਨੀਐ ਹੋਇ ਨ ਤੈਸਾ॥**

*(ਸੋਰਠਿ ਰਵਿਦਾਸ, ਪੰਨਾ 657)*

**ਸਹਸੈ ਜੀਉ ਮਲੀਣੁ ਹੈ......॥** *(ਰਾਮਕਲੀ ਮ: ੩ ਅਨੰਦੁ, ਪੰਨਾ 919)*

**ਡੀਗਨ ਡੋਲਾ ਤਊ ਲਉ, ਜਉ ਮਨ ਕੇ ਭਰਮਾ॥**
**ਭ੍ਰਮ ਕਾਟੇ ਗੁਰਿ ਆਪਣੈ, ਪਾਏ ਬਿਸਰਾਮਾ॥** *(ਆਸਾ ਮ: ੫, ਪੰਨਾ 400)*

ਭਰਮ ਦਾ ਇਲਾਜ ਬਿਬੇਕ ਹੈ, ਵਿਚਾਰ ਹੈ, ਅਸਲੀਅਤ ਨੂੰ ਪਛਾਨਣਾ ਹੈ। ਜਦੋਂ ਬਿਬੇਕ ਆ ਗਿਆ ਤਾਂ ਰੂਹਾਨੀਅਤ ਦਾ ਰਸ ਆਪਣੇ ਆਪ ਸਿੰਚਰਨ ਲੱਗ ਪੈਂਦਾ ਹੈ :

**ਬਿਬੇਕ ਬੁਧਿ ਸਭ ਜਗ ਮਹਿ ਨਿਰਮਲ, ਬਿਚਰਿ ਬਿਚਰਿ ਰਸੁ ਪੀਜੈ॥**

*(ਕਲਿਆਣ ਮ: ੪, ਪੰਨਾ 1325)*

## 15. ਭੈ

ਭੈ, ਬਦੀ ਤੇ ਕਮਜ਼ੋਰੀ ਦਾ ਸਬੂਤ ਹੈ, ਜੋ ਬੁਰਿਆਈ ਕਰਦਾ ਹੈ, ਉਹ ਡਰ ਦਾ ਸ਼ਿਕਾਰ ਅਵੱਸ਼ ਹੁੰਦਾ ਹੈ। ਫਿਰ ਜਿਸ ਦੇ ਅੰਦਰ ਪ੍ਰਭੂ ਵਿਸ਼ਵਾਸ ਨਹੀਂ, ਸਿਦਕ ਨਹੀਂ, ਉਹ ਭੈ ਖਾਂਦਾ ਰਹਿੰਦਾ ਹੈ। ਇਸ ਭੈ ਨੂੰ ਦੂਰ ਕਰਨ ਲਈ ਕਿਸੇ ਵੱਡੇ ਦਾ ਆਸਰਾ ਜ਼ਰੂਰੀ ਹੈ ਜਦੋਂ ਇਹ ਆਧਾਰ ਮਿਲ ਜਾਵੇ ਤਾਂ "ਡਰਿ ਡਰਿ ਡਰਣਾ ਮਨ ਕਾ ਸੋਰੁ" ਮਾਤਰ ਰਹਿ ਜਾਂਦਾ ਹੈ।

ਨਿਰਭਉ ਨੂੰ ਜਪਣ ਵਾਲਾ ਆਪ ਵੀ ਨਿਰਭੈ ਹੋ ਜਾਂਦਾ ਹੈ।[1]

ਰੱਬੀ ਭੈ, ਸੰਸਾਰੀ ਭੈ ਦਾ ਵਜੂਦ ਮਿਟਾਉਣ ਵਾਲਾ ਹੈ ਕਿਉਂਕਿ ਉਸ ਪਰਮ ਸੱਤਾ ਦਾ ਆਸਰਾ ਲੈਣ ਵਾਲਾ ਨਿਰਭੈ ਹੋ ਜਾਂਦਾ ਹੈ ਤੇ ਉਸਦਾ ਮਿਸ਼ਨ ਵੀ ਇਹ ਹੋ ਜਾਂਦਾ ਹੈ, ਨਾ ਡਰੀਏ ਤੇ ਨਾ ਕਿਸੇ ਨੂੰ ਡਰਾਈਏ। ਇਹ ਉੱਚੀ ਸੱਭਿਅਤਾ ਦਾ ਚਿੰਨ੍ਹ ਹੈ, ਸਹੀ ਸੂਝ-ਬੂਝ ਦੀ ਸਿਖਰ ਹੈ :

---

1. ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ॥ *(ਸਿਰੀਰਾਗ ਕੀ ਵਾਰ, ਮ: ੪, ਪੰਨਾ 84)*
ਨਿਰਭਉ ਜਪੈ ਸਗਲ ਭਉ ਮਿਟੈ॥ *(ਗਉੜੀ ਸੁਖਮਨੀ ਮ: ੫, ਪੰਨਾ 293)*
ਭੈ ਮਹਿ ਰਚਿਓ ਸਭੁ ਸੰਸਾਰਾ॥
ਤਿਸੁ ਭਉ ਨਾਹੀ ਜਿਸੁ ਨਾਮੁ ਅਧਾਰਾ॥ *(ਗਉੜੀ ਮ: ੫, ਪੰਨਾ 192)*
ਸੋ ਕਤ ਡਰੈ ਜਿ ਖਸਮੁ ਸਮ੍ਾਰੈ॥
ਡਰਿ ਡਰਿ ਪਚੇ ਮਨਮੁਖ ਵੇਚਾਰੇ॥ *(ਧਨਾਸਰੀ ਮ: ੫, ਪੰਨਾ 677)*

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ ॥** *(ਸਲੋਕ ਮ: ੯, ਪੰਨਾ 1427)*

## 16. ਕਪਟ

ਆਪਣੇ ਲਾਭ ਲਈ ਦੂਜੇ ਨਾਲ ਚੋਰ ਚਲਾਕੀ ਕਰਨਾ ਕਪਟ ਹੈ। ਕਪਟੀ ਕਰਦਾ ਕੁਝ ਹੋਰ ਹੈ ਤੇ ਦਿਖਾਉਂਦਾ ਹੋਰ ਹੈ। ਜੇ ਮਨ ਸਾਫ਼ ਹੋਵੇ, ਸਾਰਾ ਕੰਮ ਸਾਫ਼ ਹੁੰਦਾ ਹੈ, ਸਮਾਜ ਵਿਚ ਸਫ਼ਾਈ ਬਰਕਰਾਰ ਰਹਿੰਦੀ ਹੈ ਤੇ ਆਪਣੀ ਆਤਮਾ ਵੀ ਪ੍ਰਸੰਨ ਰਹਿੰਦੀ ਹੈ। ਇਸੇ ਕਰਕੇ ਹਦਾਇਤ ਹੈ:

**ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ,**
**ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ ॥** *(ਨਟ ਮ: ੪, ਪੰਨਾ 978)*

ਕਪਟ ਫ਼ਰੇਬ ਤੋਂ ਬਚਣ ਲਈ ਇਕ ਹੋਰ ਦਲੀਲ ਵੀ ਦਿੱਤੀ ਗਈ ਹੈ ਕਿ ਲੇਖਾ ਅਖ਼ੀਰ ਤੁਹਾਨੂੰ ਹੀ ਦੇਣਾ ਪਵੇਗਾ:

**ਮਨ ਮੇਰੇ ਭੂਲੇ ਕਪਟੁ ਨ ਕੀਜੈ ॥**
**ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥** *(ਸੋਰਠਿ ਕਬੀਰ, ਪੰਨਾ 656)*

## 17. ਈਰਖਾ

ਦਵੈਸ਼ ਇਕ ਔਗੁਣ ਹੈ ਪਰ ਅਕਾਰਨ ਦਵੈਸ਼ ਉਸ ਤੋਂ ਵੀ ਵੱਡਾ ਔਗੁਣ ਹੈ, ਇਸੇ ਨੂੰ ਈਰਖਾ ਕਹਿੰਦੇ ਹਨ। ਜਿਸ ਦੇ ਅੰਦਰ ਇਹ ਐਬ ਹੋਵੇ ਉਸ ਦਾ ਕਦੀ ਭਲਾ ਨਹੀਂ ਹੁੰਦਾ ਕਿਉਂਕਿ ਉਹ ਸਦਾ ਦੂਜੇ ਦੀ ਹਾਨੀ ਵਿਚ ਲੱਗਾ, ਖ਼ੁਦ ਸੜਦਾ-ਬਲਦਾ ਰਹਿੰਦਾ ਹੈ। ਇਸ ਦਾ ਇਲਾਜ ਸੁਹਿਰਦਤਾ ਤੇ ਸ਼ੁਭ ਭਾਵਨਾ ਹੈ, ਦੂਜੇ ਦੀਆਂ ਖ਼ੁਸ਼ੀਆਂ ਤੇ ਪ੍ਰਭੁਤਾ ਨੂੰ ਵੇਖ ਕੇ ਪ੍ਰਸੰਨਤਾ ਅਨੁਭਵ ਕਰਨਾ ਹੈ। ਈਰਖਾਲੂ ਆਦਮੀ ਮੱਲੋ-ਮੱਲੀ ਦੀ ਦੁਸ਼ਮਨੀ ਵਧਾ ਲੈਂਦਾ ਹੈ ਜਦੋਂ ਕਿ ਸ਼ੁਭ ਚਿੰਤਕ ਤੇ ਦਿਆਲੂ ਸੁਭਾ ਵਾਲਾ ਸਾਰੀ ਦੁਨੀਆ ਨੂੰ ਦੋਸਤ ਬਣਾ ਲੈਂਦਾ ਹੈ। ਸੋ ਕਿਸੇ ਦੀ ਵਡਿਆਈ ਦੇਖ ਕੇ ਹਸਦ ਕਰਨ ਦੀ ਥਾਂ ਆਪ ਘਾਲ ਕਮਾਈ ਕਰੋ, ਤੁਹਾਨੂੰ ਇਸਦਾ ਉੱਤਮ ਫਲ ਪ੍ਰਾਪਤ ਹੋਵੇਗਾ:

**ਅਹਿਰਖ ਵਾਦੁ ਨ ਕੀਜੈ ਰੇ ਮਨ ॥**
**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥** *(ਆਸਾ ਕਬੀਰ, ਪੰਨਾ 479)*

**ਏਕਸੁ ਸਿਉ ਜਾ ਕਾ ਮਨੁ ਰਾਤਾ ॥**
**ਵਿਸਰੀ ਤਿਸੈ ਪਰਾਈ ਤਾਤਾ ॥** *(ਗਉੜੀ ਮ: ੫, ਪੰਨਾ 189)*

## 18. ਨਿੰਦਾ

ਜੋ ਔਗੁਣ ਕਿਸੇ ਵਿਚ ਨਹੀਂ, ਉਹ ਆਰੋਪ ਕੇ ਵਿਰੋਧ ਕਰਨਾ ਨਿੰਦਾ ਹੈ। ਨਿੰਦਾ ਕਿਸੇ ਦੀ ਵੀ ਚੰਗੀ ਨਹੀਂ ਪਰ ਬੇਸਮਝਾਂ ਲਈ ਇਹੋ ਸੁਆਦਲਾ ਕੰਮ ਹੋ ਜਾਂਦਾ ਹੈ ਤੇ ਉਹ ਅੰਬ ਵਾਂਙ ਇਸ ਨੂੰ ਬਾਰ ਬਾਰ ਚੂਸਦੇ ਰਹਿੰਦੇ ਹਨ:

**ਨਿੰਦਾ ਭਲੀ ਕਿਸੈ ਕੀ ਨਾਹੀ, ਮਨਮੁਖ ਮੁਗਧ ਕਰੰਨਿ ॥**
**ਮੁਹ ਕਾਲੇ ਤਿਨ ਨਿੰਦਕਾ, ਨਰਕੇ ਘੋਰਿ ਪਵੰਨਿ ॥** *(ਸੂਹੀ ਮ: ੩, ਪੰਨਾ 755)*

ਦਰਅਸਲ ਹਉਮੈ ਵਾਲਾ ਪੁਰਸ਼ ਦੂਜਿਆਂ ਨੂੰ ਨਾ ਪਸੰਦ ਕਰਦਾ ਤੇ ਉਨ੍ਹਾਂ ਦੀ ਨਿਖੇਧੀ ਕਰ ਕੇ ਖ਼ੁਸ਼ ਹੁੰਦਾ ਹੈ ਪ੍ਰੰਤੂ ਭਲੇ ਆਦਮੀ ਉਸ ਦੀ ਇਸ ਮਾਰੂ ਆਲੋਚਨਾ ਤੋਂ ਵੀ ਲਾਭ ਉਠਾਉਂਦੇ ਤੇ ਆਪਣੇ ਆਪ ਨੂੰ ਸੋਧਣ ਸੰਵਾਰਨ ਦਾ ਯਤਨ ਕਰਦੇ ਹਨ ਤੇ ਆਪਣੀ ਸਹਿਨ-ਸ਼ਕਤੀ ਨੂੰ ਹੋਰ ਵਧਾਉਣ ਦਾ ਯਤਨ ਕਰਦੇ ਹਨ। ਇਸੇ ਲਈ ਭਗਤ ਕਬੀਰ ਨੇ 'ਨਿੰਦਕ' ਨੂੰ ਆਪਣਾ ਮਿਤ੍ਰ ਕਿਹਾ ਹੈ।[1] ਪ੍ਰਭੂ-ਪ੍ਰੇਮੀ, ਨਿੰਦਕ ਨੂੰ ਬੁਰਾ ਭਲਾ ਕਹਿਣ ਦੀ ਥਾਂ ਆਪਣੇ ਦੈਵੀ ਗੁਣ—ਸਹਿਨਸ਼ੀਲਤਾ, ਮਿੱਠਤ ਤੇ ਪ੍ਰੇਮ ਨੂੰ ਪਰਿਪੱਕ ਕਰਦੇ ਹਨ :

**ਹਰਿ ਜਨੁ ਰਾਮ ਨਾਮ ਗੁਨ ਗਾਵੈ॥**
**ਜੇ ਕੋਈ ਨਿੰਦ ਕਰੇ ਹਰਿ ਜਨ ਕੀ, ਅਪੁਨਾ ਗੁਨੁ ਨ ਗਵਾਵੈ॥**

*(ਬੈਰਾੜੀ ਮ: ੪, ਪੰਨਾ 719)*

**ਛੋਡਿਹੁ ਨਿੰਦਾ ਤਾਤਿ ਪਰਾਈ॥** *(ਮਾਰੂ ਮ: ੧, ਪੰਨਾ 1026)*

## 19. ਹਿੰਸਾ

ਹਿੰਸਾ, ਕ੍ਰੋਧ ਦਾ ਕ੍ਰੂਰ ਪੁੱਤਰ ਹੈ, ਜੋ ਦੂਜਿਆਂ ਦੇ ਲਹੂ ਵਿਚ ਨ੍ਹਾ ਕੇ ਖ਼ੁਸ਼ ਹੁੰਦਾ ਹੈ। ਗੁਰੂ ਸਾਹਿਬ ਨੇ ਇਸ ਨੂੰ ਅੱਗ ਦੀਆਂ ਚਾਰ ਨਦੀਆਂ ਗਿਣਦਿਆਂ ਪਹਿਲੇ ਨੰਬਰ 'ਤੇ ਰੱਖਿਆ ਹੈ। ਕਿਸੇ ਜ਼ਮਾਨੇ ਜੀਵ ਹੱਤਿਆ ਪੁੰਨ ਕਰਮ ਦਾ ਭਾਗ ਸੀ। ਵੈਦਿਕ ਯੁਗ ਵਿਚ ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਜਾਨਵਰਾਂ ਦੀ ਬਲੀ ਦਿੱਤੀ ਜਾਂਦੀ ਸੀ ਤੇ ਕਾਜ਼ੀ ਖੁੰਢੀ ਛੁਰੀ ਨਾਲ ਜੀ ਘਾਤ ਕਰ ਕੇ ਕੁਰਬਾਨੀ ਕਰਦੇ ਤੇ ਉਸ ਨੂੰ 'ਹਲਾਲ' ਨਾਮ ਦਿੰਦੇ ਸਨ।[2] ਪਰ ਗੁਰੂ ਸਾਹਿਬ ਹਰ ਪ੍ਰਕਾਰ ਦੀ ਹਿੰਸਾ ਦੇ ਵਿਰੁੱਧ ਹਨ। ਦਰਅਸਲ ਕਿਸੇ ਨੂੰ ਕਿਸੇ ਤਰ੍ਹਾਂ ਵੀ ਸਤਾਉਣਾ ਹਿੰਸਾ ਹੈ, ਆਪ ਕਹਿੰਦੇ ਹਨ :

**ਦੂਖੁ ਨ ਦੇਈ ਕਿਸੈ ਜੀਅ, ਪਤਿ ਸਿਉ ਘਰਿ ਜਾਵਉ॥**

*(ਵਾਰ ਗਉੜੀ ਮ: ੫, ਪੰਨਾ 322)*

ਇਸ ਮਾਰੂ ਬਿਰਤੀ ਦਾ ਇਲਾਜ 'ਦਇਆ' ਹੈ। ਦਇਆ, ਧਰਮ ਦਾ ਮੂਲ ਹੈ, ਜਿਸ ਵਿਚ ਦਇਆ-ਭਾਵ ਨਹੀਂ, ਉਹ ਧਰਮੀ ਹੋ ਹੀ ਨਹੀਂ ਸਕਦਾ :

**ਸਚੁ ਤਾ ਪਰੁ ਜਾਣੀਐ, ਜਾ ਸਿਖ ਸਚੀ ਲੇਇ॥**
**ਦਇਆ ਜਾਣੈ ਜੀਅ ਕੀ, ਕਿਛੁ ਪੁੰਨੁ ਦਾਨੁ ਕਰੇਇ॥** *(ਵਾਰ ਆਸਾ ਮ: ੧, ਪੰਨਾ 468)*

**ਮਨਿ ਸੰਤੋਖੁ ਸਰਬ ਜੀਅ ਦਇਆ॥** *(ਗਉੜੀ ਥਿਤੀ, ਮ: ੫, ਪੰਨਾ 299)*

**ਆਪਿ ਮਰੈ ਅਵਰਾ ਨਹ ਮਾਰੈ॥** *(ਭੈਰਉ ਮ: ੩, ਪੰਨਾ 1128)*

## 20. ਚੋਰੀ

ਕਿਸੇ ਦਾ ਮਾਲ ਹਥਿਆਉਣਾ ਚੋਰੀ ਹੈ। ਜੋ ਆਪਣਾ ਹੱਕ ਨਹੀਂ, ਉਸਨੂੰ ਆਪਣਾ

---

1. 'ਪਦਮ ਪੁਰਾਣ' ਦੇ ਇਕ ਸਲੋਕ ਦਾ ਭਾਵ ਹੈ ਕਿ ਨਿੰਦਕ ਵਰਗਾ ਦੁਨੀਆ ਵਿਚ ਮਿੱਤਰ ਨਹੀਂ, ਜੋ ਸਾਡੇ ਪਾਪ ਲੈ ਕੇ ਸਾਨੂੰ ਪੁੰਨ ਦਿੰਦਾ ਹੈ।
2. ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥ *(ਮ: ੧, ਪੰਨਾ 147)*
   ਜੀਅ ਬਧਹੁ ਸੁ ਧਰਮੁ ਕਰਿ ਥਾਪਹੁ, ਅਧਰਮੁ ਕਹਹੁ ਕਤ ਭਾਈ॥ *(ਮਾਰੂ ਕਬੀਰ, ਪੰਨਾ 1103)*

ਬਣਾਉਣਾ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ, ਚੋਰ ਅਜੇਹਾ ਕਰ ਕੇ ਸਜ਼ਾ ਦਾ ਭਾਗੀ ਬਣਦਾ ਹੈ।[1] ਇਥੇ ਕੱਖ ਲੱਖ ਦੀ ਗੱਲ ਨਹੀਂ, ਸਵਾਲ ਨੀਅਤ ਦਾ ਹੈ। ਜੇ ਕੋਈ ਲੁਕ-ਛੁਪ ਕੇ ਦੂਜੇ ਦਾ ਧਨ-ਮਾਲ ਲੈ ਲਵੇ ਤਾਂ ਸਾਰੇ ਸਮਾਜ ਦਾ ਢਾਂਚਾ ਡੋਲ ਜਾਂਦਾ ਹੈ। ਇਕ ਆਦਮੀ ਦੀ ਬੁਰਿਆਈ ਸਾਰਿਆਂ ਨੂੰ ਫ਼ਿਕਰਮੰਦ ਕਰ ਦਿੰਦੀ ਹੈ। ਜੇ ਸਾਰੇ ਹੀ ਇਸ ਮਰਜ਼ ਦਾ ਸ਼ਿਕਾਰ ਹੋ ਜਾਣ ਤਾਂ ਟਿਕਾਣਾ ਹੀ ਕੋਈ ਨਹੀਂ ਰਹਿੰਦਾ। ਕੋਈ ਚੋਰੀ ਕਿਉਂ ਕਰਦਾ ਹੈ ? ਸੌਖਿਆਂ ਲੋੜ ਪੂਰੀ ਕਰਨ ਲਈ। ਇਸੇ ਲਈ ਗੁਰੂ ਸਾਹਿਬ ਨੇ ਉੱਦਮੀ ਬਣ ਕੇ ਕਿਰਤ-ਘਾਲ ਕਰਨ 'ਤੇ ਜ਼ੋਰ ਦਿੱਤਾ ਹੈ। ਕਿਰਤੀ ਨੂੰ ਚੋਰੀ ਦੀ ਲੋੜ ਹੀ ਨਹੀਂ ਰਹਿ ਜਾਂਦੀ, ਉਹ ਤਾਂ ਸਗੋਂ ਆਪ ਵੰਡ ਕੇ ਖ਼ੁਸ਼ ਹੁੰਦਾ ਹੈ :

**ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥** *(ਵਾਰ ਗੂਜਰੀ ਮ: ੫, ਪੰਨਾ 522)*

**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥**
*(ਵਾਰ ਸਾਰੰਗ, ਮ: ੧, ਪੰਨਾ 1245)*

## 21. ਵਿਭਚਾਰ

ਪਰ-ਇਸਤਰੀ ਗਮਨ ਜਾਂ ਪਰ-ਪੁਰਸ਼ ਰਮਣ ਵਿਭਚਾਰ ਹੈ। ਸਾਡੇ ਆਮ ਮੁਹਾਵਰੇ ਵਿਚ 'ਚੋਰੀ ਯਾਰੀ' ਦੋਵੇਂ ਮਾੜੇ ਗਿਣੇ ਗਏ ਹਨ, ਇਸ ਨਾਲ ਸਮਾਜਕ ਮਰਯਾਦਾ ਤੇ ਆਚਰਣ, ਦੋਹਾਂ ਦੀ ਹਾਨੀ ਹੁੰਦੀ ਹੈ। ਗੁਰੂ ਸਾਹਿਬ ਇਸ ਨੂੰ ਜ਼ਹਿਰੀ ਨਾਗ ਤੇ ਨਾਗਫਾਸ ਬਿਆਨ ਕਰਦੇ ਹਨ :

**ਪਰ ਘਰਿ ਚੀਤੁ ਮਨਮੁਖਿ ਡੋਲਾਇ ॥ ਗਲਿ ਜੇਵਰੀ ਧੰਧੈ ਲਪਟਾਇ ॥**
*(ਗਉੜੀ ਮ: ੧, ਪੰਨਾ 226)*

**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ, ਤੈਸੋ ਹੀ ਇਹੁ ਪਰ ਗ੍ਰਿਹੁ ॥**
*(ਆਸਾ ਮ: ੫, ਪੰਨਾ 403)*

**ਪਰ ਤ੍ਰਿਅ ਰਾਵਣਿ ਜਾਹਿ, ਸੇਈ ਤਾ ਲਾਜੀਅਹਿ ॥** *(ਫੁਨਹੇ ਮ: ੫, ਪੰਨਾ 1362)*

ਇਸ ਕਰਕੇ ਆਦੇਸ਼ ਇਹ ਦਿੱਤਾ ਗਿਆ ਹੈ ਕਿ ਗ੍ਰਿਹਸਤ ਧਰਮ ਵਿਚ ਰਹਿ ਕੇ ਸੀਲ ਸੰਜਮ ਦਾ ਪਾਲਣ ਕਰੋ, ਕਦੀ ਬੇਗਾਨੇ ਰੂਪ ਨੂੰ ਮੈਲੀ ਅੱਖ ਨਾਲ ਨਾ ਤੱਕੋ :

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤਸੰਗਿ ਹੇਤ ॥**
*(ਗਉੜੀ ਸੁਖਮਨੀ ਮ: ੫, ਪੰਨਾ 274)*

## 22. ਕੂੜ

ਗੁਰੂ ਨਾਨਕ ਸਾਹਿਬ ਨੇ ਕੂੜ ਨੂੰ ਚੂਹੜਾ (ਅਤਿ ਗੰਦਾ, ਮਲੀਨ) ਕਿਹਾ ਹੈ, ਜਿਸਦਾ ਮਨ ਬੁਰਿਆਈ ਨਾਲ ਲਿਬੜਿਆ ਹੋਵੇ ਉਹ ਸੱਚ ਬੋਲਦਾ ਹੀ ਨਹੀਂ, ਸਦਾ ਝੂਠ ਬੋਲ

---

1. ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥ *(ਧਨਾਸਰੀ ਮ: ੧, ਪੰਨਾ 662)*
ਚੋਰ ਜਾਰ ਜੂਆਰ ਪੀੜੇ ਘਾਣੀਐ ॥ *(ਵਾਰ ਮਲਾਰ ੧, ਪੰਨਾ 1288)*

ਕੇ ਗੁਜ਼ਾਰਾ ਕਰਦਾ ਹੈ ਤੇ ਮੈਲ ਹੋਰ ਵਧਦੀ ਰਹਿੰਦੀ ਹੈ। ਕੂੜਿਆਰ ਦਾ ਅੰਤ ਮਾੜਾ ਤੇ ਉਹ ਹਰ ਕਦਮ 'ਤੇ ਆਤਮ-ਗਿਲਾਨੀ ਨਾਲ ਮਰਦਾ ਹੈ।[1] ਇਹ ਮੈਲ ਕਿਵੇਂ ਧੋਤੀ ਜਾ ਸਕਦੀ ਹੈ। ਇਸ ਲਈ ਕਿਹਾ ਗਿਆ ਹੈ :

**ਏਹ ਕੂੜੈ ਕੀ ਮਲੁ ਕਿਉ ਉਤਰੈ, ਕੋਈ ਕਢਹੁ ਇਹੁ ਵੀਚਾਰੁ ॥**
**ਸਤਿਗੁਰੁ ਮਿਲੈ ਤਾ ਨਾਮੁ ਦਿੜਾਏ, ਸਭਿ ਕਿਲਵਿਖ ਕਟਣਹਾਰੁ ॥**
*(ਰਾਮਕਲੀ ਕੀ ਵਾਰ ਮ: ੩, ਪੰਨਾ 950)*

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥** *(ਆਸਾ ਫਰੀਦ, ਪੰਨਾ 488)*

## 23. ਆਲਸ

ਭਾਰਤੀ ਧਰਮਾਂ ਵਿਚ ਇਹ ਗ਼ਲਤ ਨਿਸ਼ਚਾ ਦ੍ਰਿੜ੍ਹਾਇਆ ਗਿਆ ਹੈ ਕਿ ਦੁਨਿਆਵੀ ਕੰਮ ਕਲਿਆਣਕਾਰੀ ਨਹੀਂ, ਇਨ੍ਹਾਂ ਦਾ ਤਿਆਗ ਹੀ ਠੀਕ ਹੈ। ਇਸ ਭੁਲੇਖੇ ਨੇ ਇਨ੍ਹਾਂ ਧਰਮੀ ਲੋਕਾਂ ਨੂੰ ਆਲਸੀ ਬਣਾ ਦਿੱਤਾ ਤੇ ਉਹ ਨਿਰੁੱਦਮੀ ਹੋ ਗਏ। ਗੁਰੂ ਜੀ ਉੱਦਮ ਲਈ ਉਤਸ਼ਾਹ ਦਿੰਦੇ ਹਨ ਤੇ ਆਲਸ ਨੂੰ ਔਗੁਣ ਦੱਸ ਕੇ ਤਿਆਗਣ ਦਾ ਉਪਦੇਸ਼ ਕਰਦੇ ਹਨ। ਮਨਮੁਖ ਆਲਸ ਕਾਰਨ ਇਕੋ ਥਾਂ ਫਸੇ ਰਹਿੰਦੇ ਹਨ ਤੇ ਗੁਰਮੁਖ ਉੱਦਮ ਸਦਕੇ ਬੰਧਨ ਮੁਕਤ ਹੋ ਅੱਗੇ ਵਧ ਜਾਂਦੇ ਹਨ ਤੇ ਮਾਨਸਿਕ ਸ਼ਾਂਤੀ ਹਾਸਲ ਕਰਦੇ ਹਨ :

**ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ ॥** *(ਮਾਰੂ ਮ: ੧, ਪੰਨਾ 1011)*

**ਉਦਮੁ ਕਰਤ ਆਨਦੁ ਭਇਆ, ਸਿਮਰਤ ਸੁਖ ਸਾਰੁ ॥** *(ਬਿਲਾਵਲੁ ਮ: ੫, ਪੰਨਾ 815)*

ਇਕ ਥਾਂ ਆਲਸ ਨੂੰ ਕਿਹਾ ਹੈ, ਤੂੰ ਸਾਥੋਂ ਦੂਰ ਹੋ ਜਾ :

**ਵੰਞੁ ਮੇਰੇ ਆਲਸਾ, ਹਰਿ ਪਾਸਿ ਬੇਨੰਤੀ ॥** *(ਆਸਾ ਮ: ੫, ਪੰਨਾ 460)*

## 24. ਚਿੰਤਾ

ਸਿਦਕ ਤੋਂ ਸੱਖਣੇ ਮਨ ਨੂੰ ਚਿੰਤਾ ਦਾ ਰੋਗ ਲੱਗਦਾ ਹੈ, ਮਾਇਆਧਾਰੀ ਵਧੇਰੇ ਚਿੰਤਾਤੁਰ ਹੁੰਦੇ ਹਨ।[2] ਸਤਿਗੁਰਾਂ 'ਆਸਾ' ਤੇ 'ਅੰਦੇਸਾ' ਨੂੰ ਐਸੇ ਕਿਵਾੜ ਕਿਹਾ ਹੈ ਜੋ ਪ੍ਰਭੂ ਦਾ ਦਰਸ਼ਨ ਨਹੀਂ ਹੋਣ ਦਿੰਦੇ। ਸੋ ਜਿਸਨੂੰ ਮਾਲਕ ਉੱਤੇ ਵਿਸ਼ਵਾਸ ਨਹੀਂ, ਉਹ

---

1. ਲਬੁ ਕੁਤਾ ਕੂੜੁ ਚੂਹੜਾ... ॥ *(ਸਿਰੀਰਾਗੁ ਮ: ੧, ਪੰਨਾ 15)*
ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥ *(ਵਾਰ ਮਾਝ ਮ: ੧, ਪੰਨਾ 139)*
ਝੂਠੇ ਕਉ ਨਾਹੀ ਪਤਿ ਨਾਉ ॥ ਕਬਹੁ ਨ ਸੂਚਾ ਕਾਲਾ ਕਾਉ ॥ *(ਬਿਲਾਵਲੁ ਥਿਤੀ ਮ: ੧, ਪੰਨਾ 839)*
ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥
ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ ॥ *(ਵਾਰ ਸੋਰਠਿ ਮ: ੪, ਪੰਨਾ 646)*
ਕੂੜਹੁ ਕਰੇ ਵਿਣਾਸੁ, ਧਰਮੇ ਤਗੀਐ ॥ *(ਵਾਰ ਗੂਜਰੀ ਮ: ੫, ਪੰਨਾ 518)*
2. ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥
*(ਮਾਰੂ ਮ: ੫, ਪੰਨਾ 1019)*
ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥ *(ਗਉੜੀ ਮ: ੫, ਪੰਨਾ 188)*

ਆਪਣੀਆਂ ਅਸੀਮ ਅਮਿਣਤ ਇੱਛਾਵਾਂ ਤੇ ਸੀਮਿਤ ਸ਼ਕਤੀਆਂ ਕਾਰਨ ਚਿੰਤਾਮਾਨ ਰਹਿੰਦਾ ਹੈ। ਸੋ ਚਿੰਤਾ ਤੋਂ ਛੁਟਕਾਰੇ ਦਾ ਉਪਾਉ ਇੱਕੋ ਹੈ, ਅਚਿੰਤ ਹਸਤੀ ਦੀ ਟੇਕ ਧਾਰਨਾ :

**ਜਾ ਕੈ ਅਚਿੰਤੁ ਵਸੈ ਮਨਿ ਆਇ॥**
**ਤਾ ਕਉ ਚਿੰਤਾ ਕਤਹੂੰ ਨਾਹਿ॥** *(ਗਉੜੀ ਮ: ੫, ਪੰਨਾ 186)*

**ਜਾ ਕਉ ਟੇਕ ਤੁਮ੍ਾਰੀ ਸੁਆਮੀ, ਤਾ ਕਉ ਨਾਹੀ ਚਿੰਤਾ॥** *(ਆਸਾ ਮ: ੫, ਪੰਨਾ 380)*

ਕਈ ਹਰ ਹੋਣੀ ਨੂੰ ਫ਼ਿਕਰ ਨਾਲ ਦੇਖਦੇ ਤੇ ਗ਼ਮ ਦਾ ਸ਼ਿਕਾਰ ਹੁੰਦੇ ਹਨ ਪਰ ਗੁਰੂ ਸਾਹਿਬ ਇਸ 'ਵਾਧੂ ਬੋਝ' ਉਠਾਉਣ ਤੋਂ ਵਰਜਦੇ ਹਨ :

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥** *(ਸਲੋਕ ਮ: ੯, ਪੰਨਾ 1429)*

## 25. ਹਠ

ਝੂਠੀ ਜਾਂ ਗ਼ਲਤ ਦ੍ਰਿੜ੍ਹਤਾ ਹਠ ਹੈ, ਜ਼ਿਦ ਹੈ। ਇਹ ਰੋਗ ਆਮ ਤੌਰ 'ਤੇ ਅਗਿਆਨ ਕਾਰਨ ਲੱਗਦਾ ਹੈ। ਕਈ ਤਪੀ ਤਿਆਗੀ ਇਸ ਔਗੁਣ ਦਾ ਸ਼ਿਕਾਰ ਹੋ ਕੇ ਆਪਣਾ ਆਪ ਤਬਾਹ ਕਰ ਬਹਿੰਦੇ ਹਨ ਤੇ ਬੇਸਮਝ ਉਂਜ ਭਟਕਦੇ ਰਹਿੰਦੇ ਹਨ।[1] ਇਹ ਠੀਕ ਹੈ ਕਿ ਸਹੀ ਕੰਮ ਲਈ ਡਟਣਾ ਦ੍ਰਿੜ੍ਹਤਾ ਹੈ, ਦ੍ਰਿੜ੍ਹਤਾ ਮਨੁੱਖੀ ਜੀਵਨ ਦਾ ਲੋੜੀਂਦਾ ਗੁਣ ਹੈ ਪਰ ਗ਼ਲਤ ਕੰਮਾਂ ਲਈ ਅੜੀ ਕਰਨਾ ਔਗੁਣ ਹੈ। ਇਸੇ ਕਰਕੇ ਗੁਰੂ ਜੀ ਨੇ 'ਸਹਜ' ਜਾਂ 'ਕੁਦਰਤੀ ਜੀਵਨ' ਜੀਉਣ ਉੱਤੇ ਜ਼ੋਰ ਦਿੱਤਾ ਹੈ। ਇਹ ਕੁਦਰਤੀ ਜੀਵਨ, ਹੁਕਮ ਦੀ ਖੇਡ ਹੈ। ਜਿਸਨੇ ਭਾਣੇ ਨੂੰ ਸਮਝ ਲਿਆ, ਉਹ ਹਉਮੈ ਵਾਲਾ ਹਠ ਛੱਡ ਬਹਿੰਦਾ ਹੈ :

**ਤੇਰਾ ਭਾਣਾ ਸਭੁ ਕਿਛੁ ਹੋਵੈ॥ ਮਨਹਠਿ ਕੀਚੈ ਅੰਤਿ ਵਿਗੋਵੈ॥**
*(ਆਸਾ ਮ: ੧, ਪੰਨਾ 356)*

## 26. ਪਾਖੰਡ

ਧਰਮ ਵਿਚ ਸੰਜੀਦਗੀ ਦੇ ਅਭਾਵ ਕਾਰਨ ਦਿਖਾਵੇ-ਮਾਤਰ ਕੀਤਾ ਕਰਮ, ਪਾਖੰਡ ਹੈ। ਇਸ ਔਗੁਣ ਕਾਰਨ ਧਰਮ ਦਾ ਅਸਲ ਪ੍ਰਭਾਵ ਖ਼ਤਮ ਹੋ ਜਾਂਦਾ ਹੈ। ਗੁਰੂ ਸਾਹਿਬ ਨੇ ਥਾਂ-ਥਾਂ ਦਿਖਾਵੇ ਤੋਂ ਵਰਜਿਆ ਹੈ :

**ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥** *(ਵਾਰ ਆਸਾ ਮ: ੧, ਪੰਨਾ 471)*

ਪਰ ਕਈ ਲੋਕ ਇਉਂ ਸਮਝਦੇ ਹਨ ਕਿ ਸ਼ਾਇਦ ਇਸ ਤਰ੍ਹਾਂ ਰੂਹਾਨੀਅਤ ਦਾ ਉੱਚਾ

---

1. ਮਨਹਠਿ ਕਿਨੈ ਨ ਪਾਇਓ, ਸਭ ਥਕੇ ਕਰਮ ਕਮਾਇ॥ *(ਵਾਰ ਵਡਹੰਸ, ਸਲੋਕ ਮ: ੩, ਪੰਨਾ 593)*
ਹਠੁ ਕਰਿ ਮਰੈ ਨ ਲੇਖੈ ਪਾਵੈ॥ *(ਗਉੜੀ ਮ: ੧, ਪੰਨਾ 226)*
ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ॥
ਨਾਨਕ ਸਹਜਿ ਮਿਲੇ ਜਗਜੀਵਨ, ਸਤਿਗੁਰ ਬੂਝ ਬੁਝਾਈਐ॥ *(ਆਸਾ ਮ: ੧, ਪੰਨਾ 436)*

ਦਰਜਾ ਪਾਇਆ ਜਾ ਸਕਦਾ ਹੈ ਤੇ ਭੇਖੀ ਗੁਰੂ ਤਾਂ ਕਰਦੇ ਹੀ ਇਹੋ ਕੁਝ ਹਨ। ਪਰ ਸਤਿਗੁਰੂ ਸਾਫ਼ ਕਹਿੰਦੇ ਹਨ :

**ਪਾਖੰਡਿ ਭਗਤਿ ਨ ਹੋਵਈ, ਪਾਰਬ੍ਰਹਮੁ ਨ ਪਾਇਆ ਜਾਇ॥**

*(ਵਾਰ ਬਿਲਾਵਲ, ਮ: ੩, ਪੰਨਾ 849)*

ਸੋ ਦੰਭ ਦਿਖਾਵੇ ਦੀ ਥਾਂ ਸੰਜੀਦਗੀ, ਅੰਦਰੂਨੀ ਨਿਸ਼ਚਾ ਹੀ ਪਾਰ ਉਤਾਰ ਸਕਦਾ ਹੈ।

## 27. ਸੁਆਰਥ

ਸੁਆਰਥ, ਲੋਭ ਦਾ ਪੁੱਤਰ ਹੈ। ਖ਼ੁਦਗ਼ਰਜ਼ੀ ਖ਼ੁਦੀ ਦੀ ਭੈੜੀ ਖ਼ਸਲਤ ਹੈ। ਸੁਆਰਥੀ ਆਦਮੀ ਲੋਕ-ਭਲਾਈ ਨਹੀਂ ਕਰ ਸਕਦਾ, ਜੋ ਦੂਜੇ ਦੇ ਭਲੇ ਲਈ ਤਤਪਰ ਨਹੀਂ, ਉਹ ਧਰਮੀ ਕਿਵੇਂ ਹੋ ਸਕਦਾ ਹੈ। ਆਮ ਦੁਨੀਆ ਸੁਆਰਥ-ਪਰਾਇਣ ਹੋ ਹਰ ਕੰਮ ਕਰਦੀ ਹੈ। ਉਪਕਾਰੀ ਬਿਰਤੀ ਧਾਰ ਕੇ ਹੀ ਇਸ ਔਗੁਣ ਤੋਂ ਬਚਿਆ ਜਾ ਸਕਦਾ ਹੈ।[1] ਪਰੋਪਕਾਰ ਧਾਰਮਿਕਤਾ ਦਾ ਇਕ ਵਿਸ਼ੇਸ਼ ਲੱਛਣ ਹੈ :

**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥** *(ਗਉੜੀ ਸੁਖਮਨੀ ਮ: ੫, ਪੰਨਾ 273)*

## 28. ਅਪਵਿਤ੍ਰਤਾ

ਜਦੋਂ ਮਨ ਵਿਚ ਬੁਰਿਆਈ ਘਰ ਕਰ ਜਾਵੇ ਤਾਂ ਸਫ਼ਾਈ ਜਾਂ ਸ਼ੁੱਧੀ ਨਹੀਂ ਰਹਿੰਦੀ ਸਗੋਂ ਬੁਰਿਆਈ ਇਕ ਆਦਤ ਬਣ ਜਾਂਦੀ ਹੈ। ਬਾਹਰਲੇ ਕਿਸੇ ਕਰਮ ਧਰਮ ਨਾਲ ਇਸ ਨੂੰ ਧੋਣਾ ਔਖਾ ਹੁੰਦਾ ਹੈ। ਲੋਕ ਸਮਝਦੇ ਹਨ ਕਿ ਸ਼ਾਇਦ ਤੀਰਥ-ਇਸ਼ਨਾਨ ਜਾਂ ਕਿਸੇ ਕਿਸੇ ਜਾਪ ਤਾਪ ਨਾਲ ਇਸ ਮੈਲ ਨੂੰ ਧੋਤਾ ਜਾ ਸਕਦਾ ਹੈ ਪਰ ਗੁਰੂ ਸਾਹਿਬ ਦਾ ਵਿਚਾਰ ਹੈ ਕਿ ਏਸ ਲਈ ਮਨ ਦੀ ਸ਼ੁੱਧੀ ਜਾਂ ਸੁੱਚ ਅਤਿ ਜ਼ਰੂਰੀ ਹੈ।[2] ਇਸੇ ਤਰ੍ਹਾਂ ਤਨ ਦੀ ਸ਼ੁੱਧੀ ਲਈ ਇਸ਼ਨਾਨ ਲਾਜ਼ਮੀ ਕਰਾਰ ਦਿੱਤਾ ਗਿਆ ਹੈ। ਗੁਰਬਾਣੀ ਦੀ ਤ੍ਰਿਬੇਣੀ—ਨਾਮ, ਦਾਨ, ਇਸ਼ਨਾਨ ਹੈ। ਆਤਮਕ, ਮਾਨਸਕ ਤੇ ਸਰੀਰਕ ਪਵਿੱਤਰਤਾ ਲਈ ਤਿੰਨਾਂ ਦੀ ਅਤਿਅੰਤ ਲੋੜ ਹੈ :

**ਸੁਣਿ ਗਲਾ ਗੁਰ ਪਹਿ ਆਇਆ॥**
**ਨਾਮੁ ਦਾਨੁ ਇਸਨਾਨੁ ਦਿੜਾਇਆ॥** *(ਸਿਰੀਰਾਗੁ ਮ: ੫, ਪੰਨਾ 74)*

**ਗੁਰਮੁਖਿ ਨਾਮੁ ਦਾਨੁ ਇਸਨਾਨੁ॥**
**ਗੁਰਮੁਖਿ ਲਾਗੈ ਸਹਜਿ ਧਿਆਨੁ॥** *(ਰਾਮਕਲੀ ਮ: ੧, ਪੰਨਾ 942)*

---

1. ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ, ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥
ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ, ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥
*(ਗੋਂਡ ਮ: ੪, ਪੰਨਾ 860)*

ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ॥
ਅਉਗਣ ਸਭਿ ਮਿਟਾਇ ਕੈ, ਪਰਉਪਕਾਰੁ ਕਰੇਇ॥ *(ਗਉੜੀ ਮਾਝ ਮ: ੫, ਪੰਨਾ 218)*

2. ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥ *(ਵਾਰ ਆਸਾ ਮ: ੧, ਪੰਨਾ 472)*
ਮਨਿ ਮੈਲੈ ਸੂਚਾ ਕਿਉ ਹੋਇ॥ ਸਾਚਿ ਮਿਲੈ ਪਾਵੈ ਪਤਿ ਸੋਇ॥ *(ਧਨਾਸਰੀ ਮ: ੧, ਪੰਨਾ 686)*
ਅੰਤਰਿ ਜੂਠਾ ਕਿਉ ਸੁਚਿ ਹੋਇ॥ ਸਬਦੀ ਧੋਵੈ ਵਿਰਲਾ ਕੋਇ॥ *(ਪ੍ਰਭਾਤੀ ਮ: ੧, ਪੰਨਾ 1344)*

## 29. ਬਦਨੀਤੀ

ਬਦਨੀਤੀ ਤੇ ਨੇਕਨੀਤੀ ਵਿਰੋਧੀ ਹਨ, ਜੇ ਮਨ ਸ਼ੁੱਧ ਨਾ ਹੋਵੇ, ਸੰਜੀਦਗੀ ਨਾ ਹੋਵੇ ਤਾਂ ਕੋਈ ਚੰਗਾ ਕੀਤਾ ਕੰਮ ਵੀ ਚੰਗਾ ਸਿੱਧ ਨਹੀਂ ਹੁੰਦਾ। ਜੇ ਰੱਬੀ ਸਿਮਰਨ ਕਰਨਾ ਹੋਵੇ ਪਰ ਨੀਅਤ ਸਾਫ਼ ਨਾ ਹੋਵੇ ਤਾਂ ਉਹ ਵੀ ਸਕਾਰਥਾ ਨਹੀਂ, ਇਸੇ ਲਈ ਗੁਰੂ ਜੀ ਨੇ ਕਿਹਾ ਹੈ :

**ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ॥**
**ਅਵਰਿ ਦਿਵਾਜੇ ਦੁਨੀ ਕੇ, ਝੂਠੇ ਅਮਲ ਕਰੇਹੁ॥** *(ਵਾਰ ਮਾਝ ਮ: ੧, ਪੰਨਾ 140)*

ਮੁਸਲਮਾਨ ਲਈ ਚੌਥੀ ਨਿਮਾਜ਼ 'ਨੀਅਤ ਰਾਸ' ਅਰਥਾਤ 'ਨੇਕ ਨੀਤੀ' ਦੱਸੀ ਗਈ ਹੈ।[1] ਇਹ ਤਾਂ ਹੁੰਦੀ ਹੈ ਜੇ ਦਿਲ ਸਾਫ਼ ਹੋਵੇ :

**ਕਬੀਰ ਜਾ ਕੀ ਦਿਲ ਸਾਬਤਿ ਨਹੀ, ਤਾ ਕਉ ਕਹਾਂ ਖੁਦਾਇ॥**
*(ਸਲੋਕ ਕਬੀਰ, ਪੰਨਾ 1374)*

## 30. ਅਕ੍ਰਿਤਘਣਤਾ

ਕੀਤੇ ਨੂੰ ਨਾ ਜਾਣਨਾ ਅਕ੍ਰਿਤਘਣਤਾ ਜਾਂ ਅਹਿਸਾਨ-ਫ਼ਰਾਮੋਸ਼ੀ ਹੈ। ਜਿਸ ਪਰਮੇਸ਼ਰ ਨੇ ਆਪਣੇ ਸਪੁੱਤਰ ਮਨੁੱਖ ਲਈ ਇਤਨੇ ਕੁਦਰਤ-ਭੰਡਾਰ ਬਣਾਏ ਤੇ ਇਤਨੇ ਸਾਜ-ਸਮਾਨ ਤਿਆਰ ਕੀਤੇ ਉਸਦੇ ਕ੍ਰਿਤੱਗ ਨਾ ਹੋਣਾ ਇਕ ਵੱਡਾ ਦੋਸ਼ ਹੈ, ਔਗੁਣ ਹੈ :

**ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ॥**
**ਕੋਟਿ ਜਨਮ ਭਰਮਹਿ ਬਹੁ ਜੂਨਾ॥...**
**ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ॥**
**ਸੋਈ ਠਾਕੁਰੁ ਮਨਹੁ ਬਿਸਾਰਿਆ॥** *(ਗਉੜੀ ਮ: ੫, ਪੰਨਾ 195)*

**ਅਕਿਰਤਘਣੈ ਕਉ ਰਖੈ ਨ ਕੋਈ, ਨਰਕ ਘੋਰ ਮਹਿ ਪਾਵਣਾ॥**
*(ਮਾਰੂ ਮ: ੫, ਪੰਨਾ 1086)*

**ਜਿਸ ਕਾ ਦੀਆ ਪੈਨੈ ਖਾਇ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ॥**
*(ਗਉੜੀ ਮ: ੫, ਪੰਨਾ 195)*

ਸੋ ਸਮਝਾਇਆ ਇਹ ਗਿਆ ਹੈ ਕਿ ਜਿਸਦੀ ਇਹ ਬਖ਼ਸ਼ਿਸ਼ ਹੈ, ਉਸ ਪ੍ਰਭੂ ਦੇ ਕ੍ਰਿਤੱਗ ਹੋਣਾ ਸਾਡਾ ਜ਼ਰੂਰੀ ਕਰਤੱਵ ਹੈ।[2]

**ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ॥** *(ਵਾਰ ਆਸਾ ਮ: ੧, ਪੰਨਾ 474)*

## 31. ਢੀਠਤਾ

ਢੀਠਤਾ, ਅਗਿਆਨ-ਪੂਰਨ ਹਠ ਦੀ ਸਿਖਰ ਹੈ, ਇਸ ਵਿਚ ਸ਼ਾਨ, ਸ਼ੋਭਾ (Grace)

---

1. ਪੰਜਿ ਨਿਵਾਜਾ ਵਖਤ ਪੰਜਿ, ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ, ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥ *(ਵਾਰ ਮਾਝ ਮ: ੧, ਪੰਨਾ 141)*
2. ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ॥ *(ਮਲਾਰ ਮ: ੫, ਪੰਨਾ 1267)*

ਦੀ ਗੱਲ ਕੋਈ ਨਹੀਂ ਰਹਿੰਦੀ। ਲਾਜ ਸ਼ਰਮ ਦੈਵੀ ਗੁਣ ਹੈ, Modesty ਮਨੁੱਖ ਦਾ ਸ਼ਿੰਗਾਰ ਹੈ, ਧਰਮ ਦੀ ਲਾਜ, ਸਮਾਜ ਦੀ ਲਾਜ ਜਾਂ ਕਾਨੂੰਨ ਦੀ ਲੱਜਿਆ, ਇਹ ਮਨੁੱਖ ਨੂੰ ਮਰਯਾਦਾਧਾਰੀ ਤੇ ਸ੍ਰੇਸ਼ਟਾਚਾਰੀ ਬਣਾਉਂਦੀ ਹੈ। ਜੋ ਇਹ ਸਭ ਪੜਦੇ ਉਤਾਰ ਦੇਵੇ ਉਹ ਸਾਊ ਜਗਤ ਵਿੱਚੋਂ ਛੇਕ ਦਿੱਤਾ ਜਾਂਦਾ ਹੈ। ਢੀਠ ਲਈ ਸ਼ਰਮ ਧਰਮ ਦਾ ਕੋਈ ਅਸਰ ਨਹੀਂ ਹੁੰਦਾ। ਪਰ ਪਤਵੰਤੇ ਬਣਨ ਲਈ ਇਹ ਢੀਠਤਾ ਤਿਆਗ ਕੇ ਲਾਜਵੰਤੇ ਹੋਣਾ ਜ਼ਰੂਰੀ ਹੈ। ਸ਼ਰਮ ਸੰਕੋਚ ਸ਼ਰਾਫ਼ਤ ਦਾ ਸਬੂਤ ਹੈ।

## 32. ਕ੍ਰਿਪਣਤਾ

ਧਨ ਜਾਂ ਵਸਤੂ ਦੇ ਹੁੰਦਿਆਂ-ਸੁੰਦਿਆਂ ਉਸਦੀ ਵਰਤੋਂ ਨਾ ਕਰਨਾ ਕ੍ਰਿਪਣਤਾ ਹੈ। ਜਿਵੇਂ ਸ਼ਹਿਦ ਦੀ ਮੱਖੀ ਸ਼ਹਿਦ ਇਕੱਠਾ ਕਰਦੀ ਰਹਿੰਦੀ ਹੈ ਪਰ ਉਸ ਨੂੰ ਖਾਣ ਵਾਸਤੇ ਹੋਰ ਆ ਪਹੁੰਚਦੇ ਹਨ। ਕ੍ਰਿਪਣਤਾ ਕਰਨ ਵਾਲੇ ਧਨ ਜੋੜਦੇ ਮਰ ਜਾਂਦੇ ਹਨ, ਉਸ ਦੀ ਵਰਤੋਂ ਕੋਈ ਹੋਰ ਕਰਦੇ ਹਨ। ਇਸ ਕਰਕੇ ਉਦਾਰਤਾ ਦਾ ਸਬਕ ਪੜ੍ਹਾਇਆ ਗਿਆ ਹੈ। ਦਾਨ ਦੀ ਪ੍ਰੇਰਨਾ ਦਾ ਭਾਵ ਇਹੋ ਹੈ ਕਿ ਜੋ ਪਾਸ ਹੈ ਵੰਡ ਕੇ ਛਕਿਆ ਜਾਵੇ।[1]

## 33. ਕਾਇਰਤਾ

ਕਾਇਰਤਾ ਅਜੇਹਾ ਔਗੁਣ ਹੈ ਜੋ ਮਨੁੱਖ ਨੂੰ ਅੱਗੇ ਵਧਣ ਤੋਂ ਰੋਕਦਾ ਹੈ, ਪ੍ਰਗਤੀ ਲਈ ਉਤਸ਼ਾਹ ਤੇ ਸਾਹਸ ਦੀ ਲੋੜ ਹੈ, ਇਸ ਤੋਂ ਬਿਨਾ ਕਿਸੇ ਪਾਸੇ ਵੀ ਸਫਲਤਾ ਸੰਭਵ ਨਹੀਂ। ਗੁਰੂ ਸਾਹਿਬ ਜ਼ਿੰਦਗੀ ਨੂੰ ਅਗ੍ਰਗਾਮੀ ਹੋਣ ਲਈ ਹੱਲਾਸ਼ੇਰੀ ਦਿੰਦੇ ਹਨ:

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**
**ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ॥**

*(ਵਾਰ ਮਾਰੂ ਡਖਣੇ, ਮ: ੫, ਪੰਨਾ 1096)*

ਇਸ ਲਈ ਮੌਤ ਜਾਂ ਹੋਰ ਬਾਧਕ ਸ਼ਕਤੀਆਂ ਦੇ ਭੈ ਤੋਂ ਕੋਈ ਕੰਮ ਨਾ ਕਰ ਸਕਣਾ ਔਗੁਣ ਹੈ, ਇਸ ਔਗੁਣ ਨੂੰ ਦੂਰ ਕਰ ਕੇ ਅੱਗੇ ਵਧਣਾ ਸੂਰਬੀਰਾਂ ਦਾ ਕਰਤੱਵ ਹੈ:

**ਡਗਮਗ ਛਾਡਿ ਰੇ ਮਨ ਬਉਰਾ॥**
**ਅਬ ਤਉ ਜਰੇ ਮਰੇ ਸਿਧਿ ਪਾਈਐ, ਲੀਨੋ ਹਾਥਿ ਸੰਧਉਰਾ॥**

*(ਗਉੜੀ ਕਬੀਰ, ਪੰਨਾ 338)*

ਜੀਵਨ ਦੇ ਵਿਜੇਤਾ ਬਣਨ ਲਈ ਗੁਰੂ ਨਾਨਕ ਸਾਹਿਬ ਨੇ 'ਸਿਰ ਦੀਜੈ ਕਾਣਿ ਨ ਕੀਜੈ' ਦੀ ਤਾਕੀਦ ਕੀਤੀ ਹੈ। ਸੂਰਮਾ ਉਹ ਹੈ ਜੋ ਮੁਖ ਨਹੀਂ ਮੋੜਦਾ, ਸੁੱਚੇ

---

1. ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ, ਇਕਤ੍ਰ ਕਰੀ ਹੈ ਮਾਇਆ॥
ਦਾਨੁ ਪੁੰਨੁ ਨਹੀ ਸੰਤਨ ਸੇਵਾ, ਕਿਤ ਹੀ ਕਾਜਿ ਨ ਆਇਆ॥ *(ਟੋਡੀ ਮ: ੫, ਪੰਨਾ 712)*
ਸਾਕਤ ਬੰਧ ਭਏ ਹੈ ਮਾਇਆ, ਬਿਖੁ ਸੰਚਹਿ ਲਾਇ ਜਕੀੜਾ॥
ਹਰਿ ਕੈ ਅਰਥਿ ਖਰਚਿ ਨਹ ਸਾਕਹਿ, ਜਮਕਾਲੁ ਸਹਹਿ ਸਿਰਿ ਪੀੜਾ॥ *(ਜੈਤਸਰੀ ਮ: ੪, ਪੰਨਾ 698)*
ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥
*(ਗਉੜੀ ਗੁਆਰੇਰੀ ਮ: ੫, ਪੰਨਾ 186)*

ਆਦਰਸ਼ ਲਈ ਨਿਧੜਕ ਹੋ ਕੇ ਜੂਝ ਮਰਦਾ ਹੈ:

**ਜੋ ਸੂਰਾ ਤਿਸ ਹੀ ਹੋਇ ਮਰਣਾ॥ ਜੋ ਭਾਗੈ ਤਿਸੁ ਜੋਨੀ ਫਿਰਣਾ॥**

*(ਮਾਰੂ ਮ: ੫, ਪੰਨਾ 1019)*

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥** *(ਮਾਰੂ ਕਬੀਰ, ਪੰਨਾ 1105)*

## 34. ਕਠੋਰਤਾ

ਸਖ਼ਤੀ ਜਾਂ ਕਠੋਰਤਾ ਪਸ਼ੂ-ਸੁਭਾ ਹੈ, ਦ੍ਰਵੀਭੂਤ ਹੋ ਕੇ ਨਰਮਾਈ ਨਾਲ ਵਰਤਣਾ ਮਨੁੱਖਤਾ ਹੈ। ਇਸ ਕਰਕੇ ਚੰਗੇ ਮਨੁੱਖ ਬਣਨ ਲਈ ਕਠੋਰਤਾ ਤਿਆਗ ਕੇ ਕੋਮਲਤਾ ਧਾਰਨਾ ਆਵੱਸ਼ਕ ਹੈ। ਦਇਆ-ਭਾਵ ਪੱਥਰ-ਚਿਤ ਨੂੰ ਨਰਮ ਕਰਦਾ ਹੈ। ਕੇਵਲ ਵਰਤੋਂ ਵਿਹਾਰ ਵਿਚ ਹੀ ਨਹੀਂ ਬਲਕਿ ਬੋਲ-ਚਾਲ ਵਿਚ ਵੀ ਕੋਮਲਤਾ ਆਉਣਾ ਜ਼ਰੂਰੀ ਹੈ ਕਿਉਂਕਿ ਫਿੱਕਾ ਜਾਂ ਰੁੱਖਾ ਬੋਲ ਹਰ ਕੰਮ ਵਿਗਾੜ ਦਿੰਦਾ ਹੈ:

**ਫਰੀਦਾ ਬੁਰੇ ਦਾ ਭਲਾ ਕਰਿ...॥** *(ਸਲੋਕ ਫਰੀਦ, ਪੰਨਾ 1381)*

**ਮੁਸਲਮਾਣੁ ਮੋਮ ਦਿਲਿ ਹੋਵੈ॥** *(ਮਾਰੂ ਮ: ੫, ਪੰਨਾ 1084)*

**ਆਤਮਾ ਦ੍ਰਵੈ ਰਹੈ ਲਿਵ ਲਾਇ॥** *(ਧਨਾਸਰੀ ਮ: ੧, ਪੰਨਾ 661)*

## 35. ਪਰਾਧੀਨਤਾ

ਗੁਰਬਾਣੀ ਨੇ ਸੁਤੰਤਰਤਾ ਤੇ ਸ੍ਵੈ-ਮਾਨ ਨੂੰ ਪ੍ਰਫੁਲਤ ਕਰਨ ਲਈ ਗ਼ੁਲਾਮੀ, ਖ਼ੁਸ਼ਾਮਦਗਿਰੀ ਪਰਾਧੀਨਤਾ ਦਾ ਸਖ਼ਤ ਵਿਰੋਧ ਕੀਤਾ ਹੈ। ਪਹਿਲੀ ਗੱਲ ਤਾਂ ਇਹ ਕਿ ਸੱਚਾ ਅਧਿਆਤਮਵਾਦੀ ਆਪਣੇ ਮਾਲਕ ਤੋਂ ਸਿਵਾ ਕਿਸੇ ਦੀ ਪਰਵਾਹ ਹੀ ਨਹੀਂ ਕਰਦਾ, ਮੁਥਾਜੀ ਤਾਂ ਕੀ ਕਰਨੀ ਹੈ। ਦੂਸਰੇ ਇਸ ਬੇਪ੍ਰਵਾਹੀ ਅਤੇ ਨਿਰਭੈਤਾ ਤੋਂ ਬਿਨਾ ਸੱਚਾ ਸੁਤੰਤਰ ਆਚਾਰ ਸਥਾਪਤ ਵੀ ਨਹੀਂ ਹੁੰਦਾ। ਇਸੇ ਲਈ ਕਿਹਾ ਹੈ:

**ਫਰੀਦਾ ਬਾਰਿ ਪਰਾਇਐ ਬੈਸਣਾ, ਸਾਂਈ ਮੁਝੈ ਨ ਦੇਹਿ॥** *(ਸਲੋਕ ਫਰੀਦ, ਪੰਨਾ 1380)*

**ਚਾਕਰੀ ਵਿਡਾਣੀ ਖਰੀ ਦੁਖਾਲੀ, ਆਪੁ ਵੇਚਿ ਧਰਮੁ ਗਵਾਏ॥**

*(ਗਉੜੀ ਮ: ੩, ਪੰਨਾ 246)*

**ਧਰ ਜੀਅਰੇ ਇਕ ਟੇਕ ਤੂ, ਲਾਹਿ ਬਿਡਾਨੀ ਆਸ॥**

*(ਗਉੜੀ ਬਾਵਨ ਅਖਰੀ, ਮ: ੫, ਪੰਨਾ 257)*

ਕਿਸੇ ਨੂੰ ਪਰਾਧੀਨ ਕਰਨਾ ਵੀ ਔਗੁਣ ਹੈ। ਇਸ ਕਰਕੇ ਸੱਚਾ ਸੁੱਚਾ ਪੁਰਸ਼ ਨਾ ਕਿਸੇ ਦਾ ਭੈ ਮੰਨਦਾ ਹੈ ਤੇ ਨਾ ਕਿਸੇ ਨੂੰ ਭੈ ਮਨਾਉਂਦਾ ਹੈ:

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥** *(ਸਲੋਕ ਮ: ੯, ਪੰਨਾ 1427)*

## 36. ਰਸ ਕਸ

ਦੁਨਿਆਵੀ ਪਦਾਰਥਾਂ ਦੇ ਸੁਆਦ, ਇਨ੍ਹਾਂ ਦੀ ਖਿੱਚ, ਸੁੱਚਾ ਆਚਾਰ ਬਣਨ ਵਿਚ

ਵਿਘਨ ਪਾਉਂਦੀ ਹੈ, ਮਨ ਵਿਕਾਰੀ ਹੋ ਕੇ ਥੱਲੇ ਡਿੱਗ ਜਾਂਦਾ ਹੈ। ਇਸ ਕਰਕੇ ਥਾਂ-ਥਾਂ ਇਨ੍ਹਾਂ ਨੂੰ ਤਿਆਗ ਕੇ ਸੰਜਮ ਧਾਰਨ ਦਾ ਉਪਦੇਸ਼ ਹੈ:

**ਜੇਤੇ ਰਸ ਸਰੀਰ ਕੇ, ਤੇਤੇ ਲਗਹਿ ਦੁਖ॥** *(ਮਲਾਰ ਮ: ੧, ਪੰਨਾ 1287)*

**ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ, ਨਾਮੁ ਮਹਾ ਰਸੁ ਪੀਓ॥** *(ਬਿਲਾਵਲੁ ਮ: ੫, ਪੰਨਾ 802)*

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥**
**ਭੋਗਹੁ ਰੋਗ ਸੁ ਅੰਤਿ ਵਿਗੋਵੈ॥** *(ਮਾਰੂ ਮ: ੧, ਪੰਨਾ 1034)*

## 37. ਵਾਦ-ਵਿਵਾਦ

ਸਾਊ ਮਨੁੱਖ ਦਾ ਲੱਛਣ ਸੁਸ਼ੀਲ ਸੁਭਾਉ ਹੈ, ਉਹ ਕਿਸੇ ਨਾਲ ਖਹਿਬਾਜ਼ੀ ਵਿਚ ਨਹੀਂ ਪੈਂਦਾ ਤੇ ਨਾ ਹੀ ਵਾਦ-ਵਿਵਾਦ ਕਰਦਾ ਹੈ। ਝਗੜੇਬਾਜ਼ੀ ਨੂੰ ਉਹ ਸ਼ਾਂਤੀ ਤੇ ਖ਼ਾਮੋਸ਼ੀ ਨਾਲ ਟਾਲ ਦਿੰਦਾ ਹੈ ਕਿਉਂਕਿ ਉਸਨੂੰ ਗੁਰੂ ਨੇ ਸਮਝਾਇਆ ਹੈ:

**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥**
**ਰਸਨਾ ਰਾਮ ਰਸਾਇਨੁ ਪੀਜੈ॥** *(ਭੈਰਉ ਨਾਮਦੇਵ, ਪੰਨਾ 1164)*

**ਝਗਰੁ ਕੀਏ ਝਗਰਉ ਹੀ ਪਾਵਾ॥** *(ਗਉੜੀ ਕਬੀਰ, ਪੰਨਾ 341)*

## 38. ਕਾਹਲ

ਕਾਹਲ ਇਕ ਔਗੁਣ ਹੈ ਜੋ ਆਮ ਤੌਰ 'ਤੇ ਬੁਰਿਆਈ ਵਾਲੇ ਜਾਂ ਕਮਜ਼ੋਰ ਸੁਭਾ ਵਿਚ ਹੁੰਦਾ ਹੈ। ਇਸਦਾ ਦਾਰੂ ਧੀਰਜ ਹੈ, ਜਿਸ ਨਾਲ ਮਨ ਦੀ ਘਬਰਾਹਟ ਦੂਰ ਹੋ ਕੇ ਸਥਿਰਤਾ ਆਉਂਦੀ ਹੈ, ਇਸੇ ਕਰਕੇ ਧੀਰਜ ਨੂੰ ਸੁਨਿਆਰ ਕਿਹਾ ਹੈ ਜੋ ਜ਼ਿੰਦਗੀ ਦੇ ਸੋਨੇ ਨੂੰ ਇਕ ਖ਼ਾਸ ਨੁਹਾਰ ਬਖ਼ਸ਼ਦਾ ਹੈ। ਬੇ-ਧੀਰਜਾ ਆਦਮੀ ਸਭ ਕੁਝ ਪਾ ਕੇ ਵੀ ਉਖੜਿਆ ਉਖੜਿਆ ਰਹਿੰਦਾ ਹੈ। ਇਸੇ ਕਰਕੇ ਸਹਿਜ ਦਾ ਉਪਦੇਸ਼ ਹੈ:

**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥** *(ਆਸਾ ਕਬੀਰ, ਪੰਨਾ 478)*

## 39. ਬੇ-ਪ੍ਰਤੀਤੀ

ਰੱਬੀ ਵਿਸ਼ਵਾਸ ਦੀ ਅਣਹੋਂਦ ਬੇ-ਪ੍ਰਤੀਤੀ ਹੈ, ਪ੍ਰਤੀਤਹੀਣ ਮਨੁੱਖ ਭਟਕਦਾ ਰਹਿੰਦਾ ਹੈ, ਉਸ ਨੂੰ ਕਦੀ ਸ਼ਾਂਤੀ ਨਹੀਂ:

**ਜਿਸੁ ਪਰਤੀਤਿ ਨ ਆਵਈ ਭਾਈ, ਸੋ ਜੀਅੜਾ ਜਲਿ ਜਾਉ॥** *(ਸੋਰਠਿ ਮ: ੫, ਪੰਨਾ 640)*

ਬਿਨਾ ਪ੍ਰਤੀਤ ਦੇ ਕੀਤੇ ਧਰਮ ਕਰਮ ਵੀ ਲੇਖੇ ਨਹੀਂ ਪੈਂਦੇ। ਸੋ ਬੁਨਿਆਦੀ ਗੱਲ ਬੇਸਿਦਕੀ (ਨਾਸਤਿਕਤਾ) ਛੱਡ ਕੇ ਵਿਸ਼ਵਾਸ ਪੱਕਾ ਕਰਨਾ ਹੈ:

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥** *(ਗਉੜੀ ਸੁਖਮਨੀ ਮ: ੫, ਪੰਨਾ 285)*

**ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥**
**ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ ॥** *(ਧਨਾਸਰੀ ਮ: ੫, ਪੰਨਾ 677)*

## 40. ਕੁਸੰਗਤਿ

ਇਹ ਔਗੁਣ ਐਸਾ ਹੈ ਜੋ ਹੋਰ ਕਈ ਔਗੁਣਾਂ ਨੂੰ ਜਨਮ ਦੇਂਦਾ ਹੈ। ਜਿਵੇਂ ਕਾਲੇ ਭਾਂਡੇ ਨੂੰ ਛੂਹਣ ਮਾਤ੍ਰ ਨਾਲ ਦਾਗ਼ ਲੱਗ ਜਾਂਦਾ ਹੈ, ਤਿਵੇਂ ਕੁਸੰਗੀ ਦੇ ਅਸਰ ਨਾਲ ਜੀਵਨ ਕਲੰਕਿਤ ਹੋ ਜਾਂਦਾ ਹੈ। ਇਸ ਕਰਕੇ ਕੁਸੰਗਤ ਤਿਆਗਣ ਤੇ ਚੰਗੀ ਸੰਗਤ ਕਰਨ ਉੱਤੇ ਥਾਂ-ਥਾਂ ਜ਼ੋਰ ਦਿੱਤਾ ਗਿਆ ਹੈ :

**ਦੁਸਟੀ ਸਭਾ ਵਿਗੁਚੀਐ, ਬਿਖੁ ਵਾਤੀ ਜੀਵਣ ਬਾਦਿ ॥** *(ਪ੍ਰਭਾਤੀ ਮ: ੧, ਪੰਨਾ 1343)*

**ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ, ਦੁਖੋ ਦੁਖੁ ਕਮਾਇਆ ॥** *(ਮਾਰੂ ਮ: ੩, ਪੰਨਾ 1068)*

ਮਨੋਵਿਗਿਆਨ ਦੱਸਦਾ ਹੈ ਕਿ ਮਨੁੱਖ ਸੋਚ ਵਿਚਾਰ ਕੇ ਕੰਮ ਕਰਨ ਦੀ ਥਾਂ ਆਲੇ-ਦੁਆਲੇ ਦਾ ਪ੍ਰਭਾਵ ਵਧੇਰੇ ਕਬੂਲ ਕਰਦਾ ਹੈ। ਇਸ ਕਰਕੇ ਸ੍ਰੇਸ਼ਟ ਸੰਗਤ ਕਰਨ ਦੀ ਬਾਰ ਬਾਰ ਪ੍ਰੇਰਨਾ ਕੀਤੀ ਗਈ ਹੈ :

**ਊਤਮ ਸੰਗਤਿ ਊਤਮੁ ਹੋਵੈ ॥ ਗੁਣ ਕਉ ਧਾਵੈ ਅਵਗਣ ਧੋਵੈ ॥**
*(ਆਸਾ ਮ: ੧, ਪੰਨਾ 414)*

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥** *(ਗੂਜਰੀ ਮ: ੫, ਪੰਨਾ 10)*

ਸੱਚੀ ਗੱਲ ਤਾਂ ਇਹ ਹੈ ਕਿ ਸਤਿਸੰਗ ਵਿਚ ਸ੍ਰੇਸ਼ਟ ਗੁਣ ਵਿਕਸਤ ਹੁੰਦੇ ਹਨ ਤੇ ਐਬ ਔਗੁਣ ਹੌਲੀ ਹੌਲੀ ਘਟਦੇ ਜਾਂਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਸਤਿਸੰਗ ਦੀ ਮਹਿਮਾ ਬਹੁਤ ਗਾਈ ਗਈ ਹੈ। ਇਸ ਦਾ ਭਾਵ ਇਤਨਾ ਹੀ ਹੈ ਕਿ ਮਨੁੱਖ ਸਮਾਜਕ ਪ੍ਰਾਣੀ ਹੋਣ ਦੇ ਨਾਤੇ ਆਲੇ-ਦੁਆਲੇ ਦਾ ਪ੍ਰਭਾਵ ਵਧੇਰੇ ਕਬੂਲ ਕਰਦਾ ਹੈ। ਇਸ ਕਰਕੇ ਜੇ ਚੰਗਾ ਆਚਾਰ ਬਣਾਉਣਾ ਹੈ ਤਾਂ ਜ਼ਰੂਰੀ ਹੈ ਕਿ ਚੰਗੇ ਗੁਣਵੰਤ ਉਚ-ਆਚਾਰੀ ਪੁਰਸ਼ਾਂ ਨੂੰ ਮਿਲਿਆ ਜਾਵੇ ਤੇ ਮੰਦੇ ਔਗੁਣਵੰਤ ਦੁਰਾਚਾਰੀਆਂ ਦੇ ਮੇਲ ਤੋਂ ਸੰਕੋਚ ਕੀਤਾ ਜਾਵੇ।[1] ਆਮ ਤੌਰ 'ਤੇ ਪਹਿਲੇ, ਧਰਮ ਨੂੰ ਵਿਅਕਤੀਗਤ ਕਰਮ ਮੰਨਿਆ ਜਾਂਦਾ ਸੀ, ਲੋਕ ਮੰਦਰ ਜਾਂ ਗੁਫ਼ਾ ਵਿਚ ਇਕੱਲਿਆਂ ਬਹਿ ਕੇ ਇਸ ਦਾ ਨਿਭਾਉਣਾ ਦੱਸਦੇ ਸਨ ਪਰ ਗੁਰੂ ਸਾਹਿਬ ਨੇ ਸਤਿਸੰਗ ਨੂੰ ਇਕ ਜ਼ਰੂਰੀ ਅਮਲ ਕਰਾਰ ਦਿੱਤਾ :

---

1. ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ,
ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥ *(ਸੂਹੀ ਮ: ੪, ਪੰਨਾ 734)*
ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥ ਸਾਧਸੰਗਿ ਅੰਮ੍ਰਿਤ ਰਸੁ ਭੁੰਚਾ ॥
*(ਗਉੜੀ ਸੁਖਮਨੀ ਮ: ੫, ਪੰਨਾ 271)*
ਗੁਣੀ ਗੁਣੀ ਮਿਲਿ ਲਾਹਾ ਪਾਵਸਿ, ਗੁਰਮੁਖਿ ਨਾਮਿ ਵਡਾਈ ॥ *(ਭੈਰਉ ਮ: ੧, ਪੰਨਾ 1127)*
ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ ॥
ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ ॥ *(ਵਾਰ ਰਾਮਕਲੀ, ਮ: ੫, ਪੰਨਾ 965)*

**ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥**
**ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥** *(ਸੋਰਠਿ ਮ: ੫, ਪੰਨਾ 639)*

ਇਤਨੀਆਂ ਸਮਝਾਉਣੀਆਂ ਦੇਣ ਤੋਂ ਇਲਾਵਾ 'ਅਚੇਤ ਪਾਪ' ਤੋਂ ਬਚ ਕੇ ਰਹਿਣ ਦੀ ਤਾਕੀਦ ਹੈ। ਅਸੀਂ ਕਦੀ ਅਜਿਹੀਆਂ ਗੱਲਾਂ ਕਰਦੇ ਹਾਂ, ਜਿਨ੍ਹਾਂ ਦੇ ਸਿੱਟਿਆਂ ਤੋਂ ਜਾਣੂ ਨਹੀਂ ਹੁੰਦੇ ਤੇ ਨਾ ਹੀ ਸਾਨੂੰ ਇਹ ਖ਼ਿਆਲ ਹੁੰਦਾ ਹੈ ਕਿ ਇਸ ਨਾਲ ਕਿਸੇ ਨੂੰ ਹਾਨੀ ਪਹੁੰਚੇਗੀ ਪਰ ਗੁਰੂ ਸਾਹਿਬ ਬੋਲਣ-ਚੱਲਣ, ਖਾਣ-ਪੀਣ ਤੇ ਰਹਿਣ-ਸਹਿਣ ਦੇ ਅਜਿਹੇ ਢੰਗਾਂ ਦੇ ਹਾਮੀ ਹਨ ਜੋ ਕਿਸੇ ਲਈ ਵੀ ਕਿਸੇ ਤਰ੍ਹਾਂ ਦੁਖਦਾਈ ਨਾ ਹੋਣ। ਮਿਸਾਲ ਲਈ ਬੋਲ-ਚਾਲ ਸੰਬੰਧੀ ਤਾਕੀਦ ਕਰਦੇ ਹਨ:

**ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ ॥** *(ਸਲੋਕ ਫਰੀਦ, ਪੰਨਾ 1384)*

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥** *(ਵਾਰ ਆਸਾ ਮ: ੧, ਪੰਨਾ 473)*

**ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥** *(ਸਿਰੀਰਾਗੁ ਮ: ੧, ਪੰਨਾ 15)*

ਮਨੋਹਰ ਬਚਨ, ਅੰਮ੍ਰਿਤ ਸਮਾਨ ਜੀਵਨ ਦਾਤੇ ਹਨ:

**ਜਿਥੈ ਜਾਇ ਬਹੀਐ ਭਲਾ ਕਹੀਐ, ਸੁਰਤਿ ਸਬਦੁ ਲਿਖਾਈਐ ॥**
*(ਵਡਹੰਸੁ ਮ: ੧, ਪੰਨਾ 566)*

**ਕੋਮਲ ਬਾਣੀ ਸਭ ਕਉ ਸੰਤੋਖੈ ॥** *(ਗਉੜੀ ਮ: ੫, ਪੰਨਾ 299)*

**ਗੰਢੁ ਪਰੀਤੀ ਮਿਠੇ ਬੋਲ ॥** *(ਵਾਰ ਮਾਝ, ਮ: ੧, ਪੰਨਾ 143)*

ਇਸੇ ਤਰ੍ਹਾਂ ਬਚਨ ਪਾਲਣ ਉੱਤੇ ਜ਼ੋਰ ਹੈ, ਬਚਨ ਭੰਗ ਕਰਨ ਵਾਲੇ ਨੂੰ 'ਕੱਚਾ' ਕਿਹਾ ਗਿਆ ਹੈ:

**ਬਚਨੁ ਕਰੇ ਤੈ ਖਿਸਕਿ ਜਾਇ, ਬੋਲੇ ਸਭੁ ਕਚਾ ॥** *(ਮਾਰੂ ਡਖਣੇ ਮ: ੫, ਪੰਨਾ 1099)*

**ਸੂਰਬੀਰ ਬਚਨ ਕੇ ਬਲੀ ॥** *(ਆਸਾ ਮ: ੫, ਪੰਨਾ 392)*

ਖਾਣ ਪੀਣ ਪਹਿਨਣ ਵੀ ਜੀਵਨ ਦੀ ਇਖ਼ਲਾਕੀ ਘਾੜਤ ਵਿਚ ਨਰੋਆ ਹਿੱਸਾ ਪਾਉਂਦਾ ਹੈ, ਇਸ ਕਰਕੇ ਇਸ ਬਾਰੇ ਸੁਨਹਿਰੀ ਅਸੂਲ ਇਹ ਸਮਝਾਇਆ ਗਿਆ ਹੈ ਕਿ ਜਿਸ ਚੀਜ਼ ਨਾਲ ਮਨ ਨੂੰ ਵਿਕਾਰ ਤੇ ਤਨ ਨੂੰ ਰੋਗ ਲੱਗਦੇ ਹਨ, ਉਹ ਖਾਣ ਪੀਣ ਮੁਨਾਸਬ ਨਹੀਂ:

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥...**
**ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥**
**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥** *(ਸਿਰੀਰਾਗੁ ਮ: ੧, ਪੰਨਾ 16)*

ਚੰਗੇ ਸ੍ਰੇਸ਼ਟ ਪੁਰਸ਼ ਸੰਤੋਖੀ ਹੁੰਦੇ ਹਨ:

**ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥**
**ਓਨੀ ਦੁਨੀਆ ਤੋੜੇ ਬੰਧਨਾ, ਅੰਨੁ ਪਾਣੀ ਥੋੜਾ ਖਾਇਆ ॥**
*(ਵਾਰ ਆਸਾ ਮ: ੧, ਪੰਨਾ 467)*

---

1. ਖਰਚੁ ਬੰਨੁ ਚੰਗਿਆਈਆ... ॥ *(ਪੰਨਾ 595)*
ਮੰਦਾ ਮੂਲਿ ਨ ਕੀਚਈ... ॥ *(ਆਸਾ ਮ: ੧, ਪੰਨਾ 474)*

ਹੋਰ ਧਰਮ-ਗ੍ਰੰਥਾਂ ਵਾਂਙ ਵਸਤਾਂ ਦੇ ਵੇਰਵੇ ਵਿਚ ਨਾ ਪੈ ਕੇ ਇਹ ਬੁਨਿਆਦੀ ਗੱਲ ਦੱਸ ਦਿੱਤੀ ਹੈ ਕਿ ਉਹ ਚੀਜ਼ ਨਾ ਖਾਓ, ਨਾ ਪਹਿਨੋ ਜਿਸ ਨਾਲ ਸਰੀਰ ਨੂੰ ਔਖ ਹੁੰਦਾ ਹੈ ਜਾਂ ਮਨ ਵਿਕਾਰਾਂ ਦਾ ਸ਼ਿਕਾਰ ਹੁੰਦਾ ਹੈ। ਮਦ-ਪਾਨ ਨਾਲ ਦੋਵੇਂ ਗੱਲਾਂ ਹੁੰਦੀਆਂ ਹਨ, ਸਰੀਰ ਵੀ ਖ਼ਰਾਬ ਹੁੰਦਾ ਹੈ ਤੇ ਮਨ ਵੀ ਵਿਕਾਰੀ ਬਣਦਾ ਹੈ। ਇਸ ਕਰਕੇ ਮਦ-ਪਾਨ ਜਾਂ ਹੋਰ ਨਸ਼ਿਆਂ ਦਾ ਵਿਰੋਧ ਵੱਖਰਾ ਤੇ ਉਚੇਰਾ ਕੀਤਾ ਗਿਆ ਹੈ :

**ਇਤੁ ਮਦਿ ਪੀਤੈ ਨਾਨਕਾ, ਬਹੁਤੇ ਖਟੀਅਹਿ ਬਿਕਾਰ ॥** *(ਪੰਨਾ 553)*

**ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰਿ ਵਸਾਇ ॥**
*(ਬਿਹਾਗੜੇ ਕੀ ਵਾਰ, ਮ: ੩, ਪੰਨਾ 554)*

**ਦੁਰਮਤਿ ਮਦੁ ਜੋ ਪੀਵਤੇ, ਬਿਖਲੀ ਪਤਿ ਕਮਲੀ ॥**
**ਰਾਮ ਰਸਾਇਣਿ ਜੋ ਰਤੇ, ਨਾਨਕ ਸਚ ਅਮਲੀ ॥** *(ਆਸਾ ਮ: ੫, ਪੰਨਾ 399)*

ਗੁਰਬਾਣੀ ਦਾ ਉਦੇਸ਼ ਜੀਵਨ ਦੀ ਉਸਾਰੀ ਹੈ, ਇਸ ਨੂੰ ਸ਼ੁੱਧ ਪਵਿੱਤਰ ਕਰਨਾ ਹੈ ਤਾਂ ਕਿ ਇਹ ਰੱਬੀ ਦਰਬਾਰ ਵਿਚ ਮਨਜ਼ੂਰ ਹੋ ਸਕੇ ਤੇ ਸੰਸਾਰ ਵਿਚ ਸ਼ੋਭਾ ਪਾ ਸਕੇ। ਇਨ੍ਹਾਂ ਦੋਹਾਂ ਮਨੋਰਥਾਂ ਦੀ ਪੂਰਤੀ ਲਈ ਅਰਥਾਤ ਲੋਕ ਤੇ ਪਰਲੋਕ ਸੰਵਾਰਨ ਲਈ ਗੁਣਾਂ ਦਾ ਗ੍ਰਹਿਣ ਤੇ ਔਗੁਣਾਂ ਦਾ ਤਿਆਗ ਬੁਨਿਆਦੀ ਸ਼ਰਤ ਹੈ।[1] ਇਸ ਸੰਦੇਸ਼ੇ ਨੂੰ ਕਈ ਤਰ੍ਹਾਂ ਨਾਲ ਬਾਰ ਬਾਰ ਦ੍ਰਿੜ੍ਹ ਕਰਾਇਆ ਗਿਆ ਹੈ ਤਾਂ ਕਿ ਮਨੁੱਖੀ ਆਚਾਰ ਸਭ ਪਾਸਿਓਂ ਸੰਪੂਰਨਤਾ ਦੀਆਂ ਸਿਖਰਾਂ ਛੋਹ ਸਕੇ। ਪਰ ਮੰਜ਼ਲ ਨੂੰ ਪਾਉਣਾ ਵਿਰਲੇ ਦਾ ਹੀ ਕੰਮ ਹੈ :

**ਜਗਿ ਗਿਆਨੀ ਵਿਰਲਾ ਆਚਾਰੀ ॥**
**ਜਗਿ ਪੰਡਿਤੁ ਵਿਰਲਾ ਵੀਚਾਰੀ ॥** *(ਆਸਾ ਮ: ੧, ਪੰਨਾ 413)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਚਾਰ ਸ਼ਾਸਤ੍ਰ ਦੀ ਪ੍ਰਮੁੱਖ ਵਿਸ਼ੇਸ਼ਤਾ ਇਹ ਹੈ ਕਿ ਇਹ ਕੇਵਲ ਵਿਅਕਤੀਗਤ ਵਿਕਾਸ ਤਕ ਹੀ ਨਜ਼ਰ ਨਹੀਂ ਰੱਖਦਾ ਸਗੋਂ ਸਮੁੱਚੇ ਸਮਾਜਕ ਵਿਕਾਸ ਦਾ ਵੀ ਆਯੋਜਨ ਕਰਦਾ ਹੈ। ਸਮਾਜਕ ਵਿਕਾਸ ਅਜੇਹਾ ਮੰਦਰ ਹੈ ਜਿਸ ਨੂੰ ਲੱਗਣ ਵਾਲੀ ਹਰ ਇੱਟ ਪੱਕੀ ਤੇ ਸਾਵੀਂ ਪੱਧਰੀ ਹੋਣੀ ਚਾਹੀਦੀ ਹੈ। ਇਸ ਕਰਕੇ ਜਿਥੇ ਵਿਅਕਤੀ ਵਿਕਾਸ ਦਾ ਪੂਰਾ ਧਿਆਨ ਰੱਖਿਆ ਗਿਆ ਹੈ, ਉਥੇ ਵਿਸ਼ਵ-ਵਿਕਾਸ ਲਈ ਵੀ ਸਤਿਸੰਗ—ਟਕਸਾਲ ਦੀ ਸਥਾਪਨਾ ਕੀਤੀ ਗਈ ਹੈ। ਸਤਿਸੰਗ ਦੁਆਰਾ ਸ੍ਰੇਸ਼ਟ ਗੁਣ ਵਧਦੇ ਫੁਲਦੇ ਤੇ ਔਗੁਣ ਆਪਣੇ ਆਪ ਨਸ਼ਟ ਹੁੰਦੇ ਜਾਂਦੇ ਹਨ। ਇਸ ਕਰਕੇ ਇਸ ਆਚਾਰ ਸ਼ਾਸਤ੍ਰ ਦਾ ਧੁਰਾ ਪਰਮ ਸੱਚ ਵਿਚ ਵਿਸ਼ਵਾਸ ਜਾਂ ਰੱਬੀ ਸਿਦਕ ਹੈ ਅਰਥਾਤ ਅਧਿਆਤਮਵਾਦ ਹੈ। ਇਸ ਤੋਂ ਬਿਨਾ ਸਦਾਚਾਰਕ ਕੀਮਤਾਂ ਦੀ ਪਕੜ ਸਾਰਥਿਕ ਤੇ ਸਹਾਈ ਨਹੀਂ ਹੁੰਦੀ। ਗੁਰਵਾਕ ਹੈ :

**ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ ॥** *(ਸਿਰੀਰਾਗੁ ਮ: ੧, ਪੰਨਾ 62)*

# ਸ੍ਰੀ ਗੁਰੂ ਗ੍ਰੰਥ ਸਾਹਿਬ—ਕਾਲੀਨ ਮਤ-ਮਤਾਂਤਰ

'ਆਦਿ ਗ੍ਰੰਥ' ਬੁਨਿਆਦੀ ਤੌਰ 'ਤੇ ਇਕ ਧਰਮ-ਗ੍ਰੰਥ ਹੈ। ਜਦੋਂ ਭਗਤੀ ਲਹਿਰ ਦੇ ਸੰਤ ਭਗਤ ਤੇ ਗੁਰੂ ਸਾਹਿਬਾਨ ਆਪਣੇ ਨਵੀਨ ਵਿਚਾਰਾਂ ਵੱਲ ਲੋਕਾਂ ਨੂੰ ਪ੍ਰੇਰਿਤ ਕਰ ਰਹੇ ਸਨ ਤਾਂ ਕੁਦਰਤੀ ਸੀ ਕਿ ਉਹ ਪੂਰਬਵਰਤੀ ਤੇ ਸਮਕਾਲੀ ਧਾਰਮਿਕ ਸਿਧਾਂਤਾਂ ਬਾਰੇ ਆਪਣੀ ਰਾਇ ਦਿੰਦੇ ਜਿਸ ਤੋਂ ਜਗਿਆਸੂ ਭਲੀ ਪ੍ਰਕਾਰ ਜਾਣ ਸਕਣ ਕਿ ਜ਼ਿੰਦਗੀ ਲਈ ਸਹੀ ਮਾਰਗ ਕਿਹੜਾ ਹੈ। ਵੈਸੇ ਵੀ ਜਦੋਂ ਨਵੀਨ ਵਿਚਾਰਧਾਰਾ ਨੂੰ ਪ੍ਰਚਾਰਿਆ ਜਾਵੇ ਤਾਂ ਪੁਰਾਣੀਆਂ ਮੰਨਤਾਵਾਂ ਦੀਆਂ ਊਣਤਾਈਆਂ ਬਹਿਸ ਦਾ ਮਜ਼ਮੂਨ ਬਣਦੀਆਂ ਹੀ ਹਨ।

ਇਹੋ ਕਾਰਨ ਹੈ ਕਿ 'ਆਦਿ ਗ੍ਰੰਥ' ਦੀ ਵਿਸ਼ਾਲ ਰਚਨਾ ਵਿਚ ਥਾਂ-ਥਾਂ ਮਤ-ਮਤਾਂਤਰਾਂ ਦੇ ਭਿੰਨ-ਭਿੰਨ ਦ੍ਰਿਸ਼ਟੀਕੋਣਾਂ ਬਾਰੇ ਸਪੱਸ਼ਟ ਆਲੋਚਨਾ ਕੀਤੀ ਮਿਲਦੀ ਹੈ। 'ਇਹ ਸਾਰੇ ਮਤ ਗ਼ਲਤ ਹਨ,' ਇਹ ਕਹਿਣਾ ਤਾਂ ਠੀਕ ਨਹੀਂ। ਹਰ ਧਾਰਮਿਕ ਵਿਚਾਰ ਮਨੁੱਖੀ ਵਿਕਾਸ ਲਈ ਸਮੇਂ ਤੇ ਪਰਿਸਥਿਤੀਆਂ ਅਨੁਸਾਰ ਕੁਝ ਨਿੱਗਰ ਸੁਝਾਉ ਲੈ ਕੇ ਆਉਂਦਾ ਹੈ ਪ੍ਰੰਤੂ ਹੌਲੀ ਹੌਲੀ ਉਨ੍ਹਾਂ ਦੀ ਮੂਲ ਭਾਵਨਾ ਮੱਧਮ ਪੈ ਜਾਂਦੀ ਹੈ ਤੇ ਕੇਵਲ ਬਾਹਰਲੇ ਭੇਖ ਉੱਤੇ ਜ਼ੋਰ ਬਾਕੀ ਰਹਿ ਜਾਂਦਾ ਹੈ। ਪਰੋਹਤ ਜਮਾਤ ਦੇ ਹਿਤ ਪੁਰਾਣੀ ਮੰਨਤਾ ਨਾਲ ਬੱਝੇ ਹੁੰਦੇ ਹਨ, ਉਹ ਕਿਸੇ ਕੀਮਤ 'ਤੇ ਵੀ ਭੇਖੀ ਧਰਮ ਨੂੰ ਛੱਡਣ ਲਈ ਤਿਆਰ ਨਹੀਂ ਹੁੰਦੀ, ਸਗੋਂ ਉਸ ਦੀ ਆਖ਼ਰੀ ਦਮ ਤਕ ਵਕਾਲਤ ਕਰਦੀ ਹੈ। ਪਰ ਨਵੀਨ ਵਿਚਾਰਵਾਨ ਉਨ੍ਹਾਂ ਦੀ ਮਨੌਤ ਤੇ ਉਨ੍ਹਾਂ ਦੀ ਹੈਸੀਅਤ ਦੋਹਾਂ ਨੂੰ ਅਪਰਵਾਨ ਕਰ ਕੇ ਨਵਾਂ ਸੰਦੇਸ਼ ਦਿੰਦੇ ਹਨ ਤਾਂ ਕਿ ਜ਼ਿੰਦਗੀ ਦਾ ਰੁਕਿਆ ਵਹਿਣ ਮੁੜ ਪ੍ਰਵਾਹਿਤ ਹੋ ਸਕੇ।

ਸਮਾਜ ਦੀਆਂ ਸੰਚਾਲਕ ਸ਼ਕਤੀਆਂ ਤਿੰਨ ਹਨ : ਰਾਜਸੀ ਕਾਨੂੰਨ, ਧਾਰਮਿਕ ਰਹੁਰੀਤਿ ਤੇ ਦੋਹਾਂ ਦੇ ਸੰਚਾਲਕ ਹਾਕਮ ਤੇ ਪਰੋਹਤ ਆਦਿ।

ਰਾਜ-ਪ੍ਰਬੰਧ ਤੇ ਸਮਾਜ-ਪ੍ਰਬੰਧ ਦੋਹਾਂ ਨੂੰ ਚਲਾਉਣ ਵਾਲੀ ਇਕ ਵਿਚਾਰਧਾਰਾ ਹੁੰਦੀ ਹੈ ਤੇ ਅੱਗੋਂ ਇਸ ਵਿਚਾਰਧਾਰਾ ਨੂੰ ਮਨਮਰਜ਼ੀ ਅਨੁਸਾਰ ਢਾਲਣ ਵਾਲੀ ਹਾਕਮ ਤੇ ਪਰੋਹਤ ਜਮਾਤ। ਇਨ੍ਹਾਂ ਦਾ ਵਤੀਰਾ ਬੜਾ ਭਾਰੀ ਹਿੱਸਾ ਪਾਉਂਦਾ ਹੈ। ਜੋ ਧਰਮ, ਨਿਆਇ ਤੇ ਸੱਚ 'ਤੇ ਆਧਾਰਿਤ ਹੋਵੇ, ਉਸ ਨੂੰ ਕਿਵੇਂ ਮਾੜਾ ਨਹੀਂ ਕਿਹਾ ਜਾ ਸਕਦਾ ਪ੍ਰੰਤੂ ਹਾਕਮ, ਕਾਨੂੰਨ ਨੂੰ ਤੇ ਪਰੋਹਤ ਜਮਾਤ ਧਾਰਮਿਕ ਨੇਮਾਵਲੀ ਨੂੰ ਸਵਾਰਥ ਕਾਰਨ ਇਜੇਹਾ ਰੂਪ ਦਿੰਦੇ ਹਨ ਕਿ ਉਹ ਸਮਾਜ ਲਈ ਹਾਨੀਕਾਰਕ ਸਾਬਤ ਹੋਣ ਲੱਗ ਜਾਂਦੀ ਹੈ। ਬੁਨਿਆਦੀ ਤੌਰ 'ਤੇ ਕੁਝ ਸਿਧਾਂਤ ਗ਼ਲਤ ਵੀ ਹੋ ਸਕਦੇ ਹਨ ਪਰ ਕਿਸੇ ਵੀ ਧਾਰਮਿਕ ਬਾਨੀ ਦੇ ਮਨ ਵਿਚ ਇਹ ਦੁਰਭਾਵਨਾ ਨਹੀਂ ਹੁੰਦੀ ਕਿ ਕੋਈ ਗ਼ਲਤ ਚੀਜ਼ ਪ੍ਰਚਾਰ ਕੇ ਲੋਕਾਂ ਨੂੰ

ਹਾਨੀ ਪਹੁੰਚਾਈ ਜਾਵੇ। ਹਾਂ, ਪਿੱਛੋਂ ਜਦ, ਧਰਮ ਰੂੜੀਵਾਦੀ ਹੋ ਜਾਂਦਾ ਹੈ ਤਾਂ ਉਸਦੇ ਰਖਵਾਲੇ ਲੋਕ-ਹਿਤਾਂ ਦੀ ਪਰਵਾਹ ਨਾ ਕਰ ਕੇ ਸਵਾਰਥ ਵਿਚ ਜ਼ਰੂਰ ਉਲਝ ਜਾਂਦੇ ਹਨ। ਕੁਝ ਹੱਦ ਤਕ ਕਿਤੇ ਕਿਤੇ ਉਨ੍ਹਾਂ ਦਾ ਅਗਿਆਨ ਵੀ ਇਸ ਲਈ ਜ਼ਿੰਮੇਵਾਰ ਹੁੰਦਾ ਹੈ। ਇਸ ਤਰ੍ਹਾਂ ਉਹ ਭੇਖ ਦਿਖਾਵੇ ਜਾਂ ਕਰਮ-ਕਾਂਡ ਮਾਤਰ ਨੂੰ ਸਭ ਕੁਝ ਮੰਨ ਕੇ ਕੱਟੜਵਾਦੀ ਹੋਏ ਅਸਲੀਅਤ ਤੋਂ ਭਟਕੇ ਰਹਿੰਦੇ ਹਨ ਤੇ ਪਿਛਲੱਗਾਂ ਨੂੰ ਭਟਕਾਉਂਦੇ ਰਹਿੰਦੇ ਹਨ। ਇਸ ਤਰ੍ਹਾਂ ਯਥਾਰਥ ਧਰਮ ਲੋਪ ਹੋ ਜਾਂਦਾ ਹੈ।

ਗੁਰੂ ਨਾਨਕ ਸਾਹਿਬ ਨੇ ਆਪਣੇ ਸਮੇਂ ਬਾਰੇ ਇਥੋਂ ਤਕ ਕਿਹਾ ਹੈ ਕਿ ਅਸਲੀ ਧਰਮ ਖੰਭ ਲਾ ਕੇ ਉੱਡ ਗਿਆ ਹੈ।[1] ਇਸ ਦਾ ਭਾਵ ਇਹੋ ਹੈ ਕਿ ਸ਼ੁੱਧ ਧਾਰਮਿਕ ਭਾਵਨਾ ਦਾ ਅਭਾਵ ਹੈ, ਧਰਮ ਕਰਮ ਕਰਦੇ ਹੋਏ ਲੋਕ ਬੇਧਰਮੇ ਤੇ ਈਮਾਨ-ਰਹਿਤ ਹਨ। ਇਸ ਹਾਲਤ ਵਿਚ ਸਮਾਜ ਜਾਂ ਮਨੁੱਖ ਦਾ ਵਿਅਕਤੀਗਤ ਵਿਕਾਸ ਕਿਵੇਂ ਸੰਭਵ ਸੀ, ਜ਼ਰੂਰੀ ਸੀ ਕਿ ਇਸ ਅਵਸਥਾ ਦੀ ਪਰਖ ਪੜਤਾਲ ਕੀਤੀ ਜਾਂਦੀ ਤੇ ਰੋਗਾਂ ਦੇ ਕਾਰਨ ਲੱਭੇ ਜਾਂਦੇ। ਇਸੇ ਪੜਤਾਲ ਅਧੀਨ ਹੀ 'ਆਦਿ ਗ੍ਰੰਥ' ਵਿਚ ਕਈ ਮਤਾਂ ਦੇ ਵਿਸ਼ਵਾਸਾਂ ਤੇ ਕਰਮਕਾਂਡਾਂ ਦੀ ਆਲੋਚਨਾ ਕੀਤੀ ਗਈ ਹੈ। ਇਸ ਪਰਖ ਪੜਤਾਲ ਨੂੰ ਪੰਜ ਹਿੱਸਿਆਂ ਵਿਚ ਵੰਡ ਕੇ ਸੌਖਿਆਂ ਸਮਝਿਆ ਤੇ ਵਿਚਾਰਿਆ ਜਾ ਸਕਦਾ ਹੈ।

1. ਧਾਰਮਿਕ ਸੰਪ੍ਰਦਾਵਾਂ;
2. ਧਾਰਮਿਕ ਇਸ਼ਟ;
3. ਧਾਰਮਿਕ ਗ੍ਰੰਥ;
4. ਧਾਰਮਿਕ ਅਸਥਾਨ; ਅਤੇ
5. ਧਾਰਮਿਕ ਪਰੋਹਤ।

ਧਾਰਮਿਕ ਇਸ਼ਟਮਾਲਾ ਵਿਚ ਦੇਵੀ ਦੇਵਤੇ, ਅਵਤਾਰ, ਵਿਸ਼ਨੂੰ, ਸ਼ਿਵ, ਬ੍ਰਹਮਾ, ਰਾਮ, ਕ੍ਰਿਸ਼ਨ, ਗਣੇਸ਼, ਗੋਰਖ, ਪੀਰ-ਪੈਗ਼ੰਬਰ ਤੇ ਬੁੱਤ, ਮੂਰਤੀ ਆਦਿ ਆ ਜਾਂਦੇ ਹਨ। ਧਾਰਮਿਕ ਗ੍ਰੰਥਾਂ ਵਿੱਚੋਂ ਵੇਦ ਸ਼ਾਸਤ੍ਰ, ਸਿੰਮ੍ਰਿਤਿ, ਪੁਰਾਣ, ਆਗਮ, ਨਿਗਮ, ਕਿਤੇਬ, ਕੁਰਾਨ, ਆਦਿ ਦਾ ਚਰਚਾ ਹੈ। ਧਾਰਮਿਕ ਪੂਜਾ ਵਿਧੀ ਜਾਂ ਕਰਮ ਧਰਮਾਂ ਵਿਚ ਵੱਖੋ-ਵੱਖਰੇ ਮਤਾਂ ਦੇ ਵਿਧਾਨ ਜਪ, ਤਪ, ਪੂਜਾ, ਪਾਠ, ਸੰਧਿਆ, ਆਰਤੀ, ਤੀਰਥ-ਇਸ਼ਨਾਨ, ਮੋਨ ਬਰਤ, ਹੋਮ, ਯਗ, ਤਰਪਣ, ਸੁੱਚ ਭਿਟ, ਸਰਾਧ, ਰਾਸ ਲੀਲ੍ਹਾ, ਕਰਵਤ ਲੈਣਾ, ਭੱਦਣ, ਤਿਲਕ, ਮਾਲਾ, ਧੋਤੀ, ਮੁੰਦ੍ਰਾ, ਜਟਾ, ਬਿਭੂਤਿ, ਸਿੰਗੀ, ਆਸਨ, ਨੇਤੀ, ਧੋਤੀ, ਨਿਮਾਜ਼, ਰੋਜ਼ਾ, ਸੁੰਨਤ, ਹੱਜ ਤੇ ਦਰੂਦ ਆਦਿ ਗਿਣੇ ਜਾ ਸਕਦੇ ਹਨ।

ਧਰਮ-ਸਥਾਨ ਪੂਜਾ ਦਾ ਕੇਂਦਰ ਬਣ ਜਾਂਦੇ ਹਨ ਤਾਂ ਪਰੋਹਤ ਜਮਾਤ ਇਨ੍ਹਾਂ ਥਾਵਾਂ ਦਾ ਵਿਸ਼ੇਸ਼ ਮਹੱਤਵ ਪ੍ਰਚਾਰ ਕੇ ਜਗਿਆਸੂਆਂ ਨੂੰ ਆਪਣੇ ਵੱਲ ਖਿੱਚਦੀ ਤੇ ਪੂਜਾ ਚੜ੍ਹਾਵੇ ਲਈ ਕਈ ਵਿਉਂਤਾਂ ਵਿਉਂਤਦੀ ਹੈ। ਇਸੇ ਤਰ੍ਹਾਂ ਤੀਰਥ ਤੇ ਹੋਰ ਧਰਮ ਕੇਂਦਰ 'ਮਹਾਨ' ਬਣੇ ਪਰ ਧਰਮ ਦੀ ਅਸਲ ਭਾਵਨਾ ਦੀ ਅਣਹੋਂਦ ਕਾਰਨ ਸਾਰਥਕ ਸਿੱਧ ਨਾ ਹੋਏ। ਇਨ੍ਹਾਂ ਧਰਮ ਕਰਮਾਂ ਦੀ ਸੰਚਾਲਕ ਪਰੋਹਤ ਜਮਾਤ—ਪੰਡਿਤ, ਜੋਗੀ, ਨਾਥ, ਸਿੱਧ, ਸੰਨਿਆਸੀ ਵੈਰਾਗੀ,

---

1. ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥ *(ਵਾਰ ਮਾਝ ਮ: ੧, ਪੰਨਾ 145)*
ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ ਵੇ ਲਾਲੋ॥ *(ਤਿਲੰਗ ਮ: ੧, ਪੰਨਾ 722)*

ਦਿਗੰਬਰ, ਅਵਧੂਤ, ਦਰਵੇਸ਼, ਸ਼ੇਖ਼, ਕਾਜ਼ੀ, ਮੁੱਲਾਂ ਆਦਿ ਬਾਰੇ ਥਾਂ-ਥਾਂ ਕਟਾਖਯ ਕੀਤੇ ਗਏ ਹਨ। ਇਨ੍ਹਾਂ ਹਵਾਲਿਆਂ ਤੋਂ ਜਿਥੇ ਦੇਸ ਦੀ ਆਪਾਧਾਪੀ ਵਾਲੀ ਧਰਮ-ਹੀਣ ਅਸੰਗਠਿਤ ਅਵਸਥਾ ਦਾ ਪਤਾ ਲੱਗਦਾ ਹੈ, ਉਥੇ ਬਹੁ-ਭਾਂਤੇ ਮਤ ਦੀਆਂ ਆਚਾਰ-ਵਿਧੀਆਂ ਦੀ ਵੀ ਸੋਝੀ ਪੈਂਦੀ ਹੈ। ਪਹਿਲੇ ਸਮੁੱਚੇ ਤੌਰ 'ਤੇ ਮੁਖੀ ਮਤਾਂ ਤੇ ਸੰਪ੍ਰਦਾਵਾਂ ਦੀ ਚਰਚਾ ਕਰਦੇ ਹਾਂ ਜਿਵੇਂ ਕਿ ਉਨ੍ਹਾਂ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਆਇਆ ਹੈ।

## 1. ਧਾਰਮਿਕ ਸੰਪ੍ਰਦਾਵਾਂ

### ਹਿੰਦੂ

ਆਮ ਖ਼ਿਆਲ ਹੈ ਜੋ ਕਾਫ਼ੀ ਹੱਦ ਤਕ ਠੀਕ ਵੀ ਹੈ ਕਿ ਹਿੰਦੂ ਇਕ ਧਰਮ ਨਹੀਂ, ਸਗੋਂ ਇਕ ਸੱਭਿਅਤਾ ਦਾ ਨਾਮ ਹੈ ਜਿਸ ਵਿਚ ਅਨੇਕ-ਭਾਂਤੀ ਆਚਾਰ-ਵਿਧੀਆਂ ਧਰਮ-ਕਰਮ ਤੇ ਰਹਿਣ-ਸਹਿਣ ਆਦਿ ਸ਼ਾਮਲ ਹਨ। ਇਸ ਕਰਕੇ ਇਸ ਦੀ ਨਿਸ਼ਚਿਤ ਵਿਆਖਿਆ ਬਿਖਮ ਕੰਮ ਹੈ। ਡਾ. ਰਾਧਾ ਕ੍ਰਿਸ਼ਨਨ ਠੀਕ ਕਹਿੰਦੇ ਹਨ :

"Nothing is more difficult to be defined than Hinduism."

ਪੰਡਤ ਜਵਾਹਰ ਲਾਲ ਨਹਿਰੂ ਵੀ ਇਸੇ ਅਸਪੱਸ਼ਟਤਾ ਬਾਰੇ ਸੰਕੇਤ ਕਰਦੇ ਇਉਂ ਲਿਖਦੇ ਹਨ :

"Hinduism as a faith, is vague, amorphos, many-sided all things to all men. It is hardly possible to define it, or indeed to say percisely whether it is a religion or not, in the usual sense of term. In its present form as well as in the past : it, embraces many beliefs and practices from the highest to the lowest often opposed and contradicting each other.[1]"

ਫਿਰ ਵੀ ਆਮ ਤੌਰ 'ਤੇ ਸਨਾਤਨੀ ਬ੍ਰਾਹਮਣੀ ਕਰਮ-ਧਰਮ ਨੂੰ 'ਹਿੰਦੂ ਮਤ' ਨਾਲ ਸੰਬੋਧ ਲਿਆ ਜਾਂਦਾ ਹੈ। ਇਸ ਵਿਚ ਵਿਸ਼ੇਸ਼ ਤੌਰ 'ਤੇ ਅਵਤਾਰਵਾਦ, ਬਹੁਦੇਵਵਾਦ, ਮੂਰਤੀ ਪੂਜਾ ਤੇ ਵਰਣ-ਆਸ਼ਰਮ ਮਰਯਾਦਾਂ ਦੀਆਂ ਮੰਨਤਾਵਾਂ ਆ ਜਾਂਦੀਆਂ ਹਨ। ਵੇਦ ਨੂੰ ਈਸ਼ਵਰੀ ਗਿਆਨ ਕਹਿ ਕੇ 'ਪ੍ਰਮਾਣ' ਮੰਨਿਆ ਗਿਆ ਹੈ। ਗੁਰੂ ਇਨ੍ਹਾਂ ਗੱਲਾਂ ਨੂੰ ਪਰਵਾਨ ਨਹੀਂ ਕਰਦੇ ਅਤੇ ਨਾ ਹੀ ਭਗਤੀ ਲਹਿਰ ਦੇ ਹੋਰ ਨਿਰਗੁਣਵਾਦੀ ਸੰਤਾਂ ਇਸ ਨੂੰ ਸਵੀਕਾਰ ਕੀਤਾ ਹੈ। ਕਾਰਨ ਸਪੱਸ਼ਟ ਹੈ ਕਿ ਤਿੰਨ ਹਜ਼ਾਰ ਵਰ੍ਹੇ ਦੇ ਪੁਰਾਣੇ ਵਿਚਾਰਾਂ ਵਿਚ ਬਹੁਦੇਵਵਾਦ ਤੇ ਕਈ ਭਰਮ ਕਰਮਾਂ ਨੂੰ ਥਾਂ ਪ੍ਰਾਪਤ ਹੈ। ਜਦੋਂ ਕਿ ਭਗਤੀ ਲਹਿਰ ਦੀ ਚੇਤਨਾ ਵਿਚ ਇਕ ਈਸ਼ਵਰਦਾਸ ਤੇ ਸੁੱਚੇ ਆਚਾਰ ਮਾਤਰ ਨੂੰ ਸ਼ਰਧਾ ਸਤਿਕਾਰ ਦਿੱਤਾ ਗਿਆ ਹੈ। ਤਰਕ ਯੁਗ ਵਿਚ ਪੁਰਾਣੀਆਂ ਮੰਨਤਾਵਾਂ ਜਾਰੀ ਰਹਿਣੀਆਂ ਔਖੀਆਂ ਸਨ। ਮਿਸਾਲ ਲਈ ਹਿੰਦੂ ਮੰਨਤਾ ਵਿਚ ਮੂਰਤੀ ਪੂਜਾ ਨੂੰ ਬਹੁਤ ਆਦਰ ਪ੍ਰਾਪਤ ਸੀ ਤੇ ਹੁਣ ਵੀ ਹੈ ਪ੍ਰੰਤੂ ਵਿਵੇਕ ਤੇ ਵਿਸ਼ਵਾਸ ਦੇ ਪੱਖ ਤੋਂ ਇਹ ਗ਼ਲਤ ਸਿੱਧ ਹੋ ਚੁੱਕਿਆ ਹੈ :

---

1. *Discovery of India*, p. 52.

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥
ਨਾਰਦਿ ਕਹਿਆ ਸਿ ਪੂਜ ਕਰਾਂਹੀ ॥
ਅੰਧੇ ਗੁੰਗੇ ਅੰਧ ਅੰਧਾਰੁ ॥
ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਾਰਣਹਾਰੁ ॥ *(ਵਾਰ ਬਿਹਾਗੜਾ, ਮ: ੧, ਪੰਨਾ 556)*

ਹਿੰਦੂ ਮੂਰਤਿ ਨਾਮ ਨਿਵਾਸੀ, ਦੁਹ ਮਹਿ ਤਤੁ ਨ ਹੇਰਾ ॥ *(ਪ੍ਰਭਾਤੀ ਕਬੀਰ, ਪੰਨਾ 1349)*

ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ॥ *(ਵਾਰ ਆਸਾ ਮ: ੧, ਪੰਨਾ 465)*

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥ *(ਸੋਰਠਿ ਕਬੀਰ, ਪੰਨਾ 654)*

ਕਬੀਰ ਪਾਹਨੁ ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ ॥ *(ਸਲੋਕ ਕਬੀਰ, ਪੰਨਾ 1371)*

ਹਿੰਦੂ ਮਤ ਦੀਆਂ ਪ੍ਰਮੁੱਖ ਸੰਪ੍ਰਦਾਵਾਂ ਵੈਸ਼ਣਵ, ਸ਼ੈਵ, ਸ਼ਾਕਤ ਤੇ ਬਿਰਕਤ ਪੰਥ ਜਿਵੇਂ ਕਿ ਵੈਰਾਗੀ, ਸੰਨਿਆਸੀ ਤੇ ਸਿੱਧ ਜੋਗੀ ਆਦਿ ਹਨ। ਵੈਸ਼ਣਵ ਸੰਪ੍ਰਦਾ ਸਭ ਤੋਂ ਵਧੇਰੇ ਪ੍ਰਭਾਵ ਰੱਖਦੀ ਹੈ, ਭਗਤੀ ਲਹਿਰ ਸਮੇਂ ਇਸ ਦਾ ਤਕੜਾ ਪ੍ਰਸਾਰ ਹੋਇਆ।

## ਵੈਸ਼ਣਵ

ਇਹ ਸਰਗੁਣਵਾਦੀ ਹਨ ਜੋ ਵਿਸ਼ਨੂੰ ਦੇ ਅਵਤਾਰਾਂ ਨੂੰ ਪਰਮੇਸ਼ਰ ਮੰਨ ਕੇ ਪੂਜਦੇ ਹਨ। ਇਸੇ ਦਾ ਪੁਰਾਣਾ ਨਾਮ ਭਾਗਵਤ ਮਤ ਹੈ। ਦਰਅਸਲ ਸ਼ੰਕਰ ਆਚਾਰਯ ਦਾ ਨਿਰਗੁਣਵਾਦ ਸੁੰਨਵਾਦ ਦਾ ਖ਼ਾਲੀ ਥਾਂ ਭਰਨ ਵਾਲਾ ਤਾਂ ਸੀ ਪਰ ਇਹ ਆਮ ਲੋਕਾਂ ਦੀ ਢਾਰਸ ਬੰਨ੍ਹਾਉਣ ਜੋਗਾ ਨਹੀਂ ਸੀ। ਇਸ ਕਰਕੇ ਭਗਤੀ ਲਹਿਰ ਦੇ ਮੋਢੀ ਆਚਾਰਯਾਂ—ਰਾਮਾਨੁਜ, ਨਿੰਬਾਰਕ, ਮਾਧਵ ਤੇ ਵੱਲਭਾਚਾਰਯ ਨੇ ਭਗਤੀ ਭਾਵਨਾ ਅਤੇ ਪੂਜਾ ਉਪਾਸਨਾ 'ਤੇ ਜ਼ੋਰ ਦਿੱਤਾ, ਜਿਸ ਦੇ ਫਲਸਰੂਪ ਅਵਤਾਰ ਪੂਜਾ ਤੇ ਮੂਰਤੀ ਪੂਜਾ ਦਾ ਪ੍ਰਚਾਰ ਹੋਇਆ। ਭਾਵੇਂ ਸਿਧਾਂਤਕ ਤੌਰ 'ਤੇ ਇਹ ਆਚਾਰਯ ਵੱਖ ਵੱਖ ਵਿਚਾਰ ਰੱਖਦੇ ਸਨ ਜਿਵੇਂ ਕਿ ਰਾਮਾਨੁਜ ਵਸ਼ਿਸ਼ਠ ਅਦ੍ਵੈਤਵਾਦੀ ਅਤੇ ਵੱਲਭਾਚਾਰਯ ਸ਼ੁੱਧ ਅਦ੍ਵੈਤਵਾਦੀ ਸੀ ਪ੍ਰੰਤੂ ਭਗਤੀ-ਭਾਵ ਲਈ ਸਭੇ ਰਲਦੇ ਮਿਲਦੇ ਸਨ। ਇਹ ਵੈਸ਼ਣਵ ਲੋਕ ਭਗਵਤ-ਵਿਸ਼ਨੂੰ ਦੇ ਪੁਜਾਰੀ ਸਨ ਤੇ ਉਸ ਨੂੰ ਰੀਝਾਉਣ ਲਈ ਭਗਵਾਨ ਦੀ ਰਾਸ-ਲੀਲ੍ਹਾ ਉਤਾਰਨਾ ਇਨ੍ਹਾਂ ਦੇ ਧਰਮ ਕਰਮ ਦਾ ਮੁੱਖ ਅੰਗ ਸੀ। ਉਂਜ ਭਾਵੇਂ ਵਿਸ਼ਨੂੰ ਦੇ 24 ਅਵਤਾਰ ਹਨ ਪਰ ਸ੍ਰੀ ਰਾਮ ਤੇ ਸ੍ਰੀ ਕ੍ਰਿਸ਼ਨ ਜੀ ਨੂੰ ਵਧੇਰੇ ਮਹੱਤਵ ਪ੍ਰਾਪਤ ਹੈ।

ਰਾਮਾਨੰਦ ਨੇ ਸ੍ਰੀ ਰਾਮਚੰਦ੍ਰ ਅਤੇ ਵੱਲਭਾਚਾਰਯ ਨੇ ਸ੍ਰੀ ਕ੍ਰਿਸ਼ਨ ਭਗਤੀ ਦਾ ਪ੍ਰਚਾਰ ਕੀਤਾ, ਜਿਸ ਨੂੰ ਬਾਦ ਵਿਚ ਤੁਲਸੀ ਦਾਸ, ਸੂਰਦਾਸ ਤੇ ਮੀਰਾਂ ਬਾਈ ਦੇ ਗੀਤਾਂ ਨੇ ਵਧੇਰੇ ਵਿਆਪਕ ਬਣਾਇਆ। ਸ੍ਰੀ ਮਦ ਭਾਗਵਤ ਇਨ੍ਹਾਂ ਲਈ ਵਿਸ਼ੇਸ਼ ਧਰਮ-ਗ੍ਰੰਥ ਸੀ। ਇਸ ਪ੍ਰਚਾਰ ਦਾ ਸਿੱਟਾ ਰਾਮ ਲੀਲ੍ਹਾ ਇਕ ਮੁੱਖ ਧਰਮ ਕਰਮ ਬਣਿਆ ਤੇ ਇਸ ਦੇ ਪਰਦੇ ਵਿਚ ਅਧਰਮ ਤੇ ਅਨਾਚਾਰ ਦੀਆਂ ਕਈ ਗੱਲਾਂ ਵੀ ਹੁੰਦੀਆਂ ਸਨ। ਗੁਰੂ ਸਾਹਿਬ ਨੇ ਭਾਗਵਤ ਪੂਜਾ ਦੇ ਨਾਂ 'ਤੇ ਹੋਣ ਵਾਲੀਆਂ ਇਨ੍ਹਾਂ ਰਾਸ-ਲੀਲ੍ਹਾਵਾਂ ਤੇ ਭਗਉਤੀਆਂ ਦੇ ਹੋਰ ਕਰਮਕਾਂਡਾਂ ਨੂੰ ਇਉਂ ਖੰਡਿਤ ਕੀਤਾ ਹੈ :

ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥
ਕੇਤੀਆ ਕੰਨ੍ ਕਹਾਣੀਆ, ਕੇਤੇ ਬੇਦ ਬੀਚਾਰ ॥
ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ॥
ਬਾਜਾਰੀ ਬਾਜਾਰ ਮਹਿ, ਆਇ ਕਢਹਿ ਬਾਜਾਰ ॥
ਗਾਵਹਿ ਰਾਜੇ ਰਾਣੀਆ, ਬੋਲਹਿ ਆਲ ਪਤਾਲ ॥ *(ਵਾਰ ਆਸਾ ਮ: ੧, ਪੰਨਾ 464)*

ਅੰਤਰਿ ਕਪਟੁ ਭਗਉਤੀ ਕਹਾਏ ॥ ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ॥
*(ਸਿਰੀਰਾਗੁ ਕੀ ਵਾਰ, ਮ: ੩, ਪੰਨਾ 88)*

ਅੰਦਰਹੁ ਅੰਨਾ ਬਾਹਰਹੁ ਅੰਨਾ, ਕੂੜੀ ਕੂੜੀ ਗਾਵੈ ॥
ਦੇਹੀ ਧੋਵੈ ਚਕ੍ਰ ਬਣਾਏ, ਮਾਇਆ ਨੋ ਬਹੁ ਧਾਵੈ ॥...
ਬੈਸਨੋ ਨਾਮੁ ਕਰਮ ਹਉ ਜੁਗਤਾ, ਤੁਹ ਕੁਟੇ ਕਿਆ ਫਲੁ ਪਾਵੈ ॥
ਹੰਸਾ ਵਿਚਿ ਬੈਠਾ ਬਗੁ ਨ ਬਣਈ, ਨਿਤ ਬੈਠਾ ਮਛੀ ਨੋ ਤਾਰ ਲਾਵੈ ॥
*(ਵਾਰ ਰਾਮਕਲੀ ਮ: ੫, ਪੰਨਾ 960)*

ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ ॥
ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥ *(ਸਲੋਕ ਕਬੀਰ, ਪੰਨਾ 1372)*

ਬੈਸਨੋ ਨਾਮੁ ਕਰਤ ਖਟ ਕਰਮਾ, ਅੰਤਰਿ ਲੋਭ ਜੂਠਾਨ ॥
ਸੰਤ ਸਭਾ ਕੀ ਨਿੰਦਾ ਕਰਤੇ, ਡੂਬੇ ਸਭ ਅਗਿਆਨ ॥੧॥
ਕਰਹਿ ਸੋਮ ਪਾਕੁ ਹਿਰਹਿ ਪਰ ਦਰਬਾ, ਅੰਤਰਿ ਝੂਠ ਗੁਮਾਨ ॥
ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ, ਬਿਆਪੇ ਮਨ ਕੈ ਮਾਨ ॥੨॥
*(ਸਾਰੰਗ ਮ: ੫, ਪੰਨਾ 1202)*

## ਸ਼ੈਵ

ਆਰੀਆ ਲੋਕਾਂ ਦੇ ਆਉਣ ਤੋਂ ਪਹਿਲਾਂ ਭਾਰਤ ਦੇ ਆਦਿ-ਵਾਦੀ ਖ਼ਾਸ ਕਰ ਕੇ ਸਿੰਧੂ ਘਾਟੀ ਦੇ ਲੋਕ ਸ਼ਿਵ ਦੀ ਪੂਜਾ ਕਰਨ ਵਾਲੇ ਸਨ, ਪਿੱਛੋਂ ਆਰੀਆ ਲੋਕ ਵੀ ਇਸਦੇ ਉਪਾਸ਼ਕ ਹੋ ਗਏ। ਸੋ ਸ਼ੈਵ ਇਕ ਪੁਰਾਣਾ ਮਤ ਹੈ ਜਿਸ ਵਿਚ ਸ਼ਿਵਲਿੰਗ ਦੀ ਪੂਜਾ ਆਮ ਹੁੰਦੀ ਰਹੀ ਹੈ। ਭਾਰਤ ਤੋਂ ਇਲਾਵਾ ਪੱਛਮੀ ਏਸ਼ੀਆ ਦੇ ਕਈ ਦੇਸ਼ਾਂ ਅਤੇ ਬੈਬੋਲੀਨ ਤੇ ਸੀਰੀਅਨ ਲੋਕਾਂ ਵਿਚ ਵੀ ਅਜਿਹੀ ਪੂਜਾ ਦਾ ਰਿਵਾਜ ਰਿਹਾ ਹੈ।[1]

'ਵਾਮਨ ਪੁਰਾਣ' ਵਿਚ ਸ਼ਿਵ ਪੁਜਾਰੀਆਂ ਦੇ ਸ਼ੈਵ, ਪਾਸ਼ੁਪਤ, ਕਾਲ-ਦਮਨ ਤੇ ਕਾਪਾਲਿਕ ਚਾਰ ਸੰਪ੍ਰਦਾਇ ਗਿਣੇ ਗਏ ਹਨ। ਦੱਖਣ ਵੱਲ ਇਨ੍ਹਾਂ ਨੂੰ 'ਲਿੰਗਾਯਤ' ਕਹਿੰਦੇ ਹਨ। ਇਹ ਹੁਣ ਵੀ ਗਲ ਵਿਚ ਸ਼ਿਵਲਿੰਗ ਤੇ ਪਿੱਠ 'ਤੇ ਸ਼ਿਵ ਮੂਰਤੀ ਖੁਣਾ ਕੇ ਰੱਖਦੇ ਹਨ। ਸ਼ੈਵਾਂ ਅਨੁਸਾਰ ਸ਼ਿਵ ਪਰਮ ਤੱਤ ਦਾ ਰੂਪ ਹੈ ਜਿਵੇਂ ਵੈਸ਼ਣਵਾਂ ਅਨੁਸਾਰ ਵਿਸ਼ਨੂੰ। ਇਸ ਦਾ ਭਿਅੰਕਰ ਰੂਪ ਚਿਤ੍ਰਿਆ ਗਿਆ ਹੈ ਤੇ ਜਗਤ ਦਾ ਸੰਘਾਰ-ਕਰਤਾ ਵੀ ਇਸੇ ਰੁਦ੍ਰ ਨੂੰ ਮੰਨਿਆ ਹੈ। ਪਿੱਛੋਂ ਜਾ ਕੇ ਸ਼ਿਵ ਨਾਲ ਪਾਰਬਤੀ ਦੇਵੀ ਦੀ ਪੂਜਾ ਵੀ ਚੱਲ ਪਈ ਜੋ ਮਹਾਂਮਾਈ ਅਖਵਾਈ ਤੇ ਸ਼ਕਤੀ ਪੂਜਾ ਵਾਲਿਆਂ ਦਾ ਇਸ ਤੋਂ ਇਕ ਵੱਖਰਾ ਹੀ ਸੰਪ੍ਰਦਾਇ ਬਣ ਗਿਆ। ਸਿੱਧਾਂ ਜੋਗੀਆਂ ਨੂੰ ਵੀ ਸ਼ੈਵ ਮਤ ਨੇ ਤਕੜਾ ਪ੍ਰਭਾਵਿਤ ਕੀਤਾ ਹੈ :

1. *ਸ਼ੈਵ ਮਤ*, ਡਾ. ਯਦੁਬੰਸੀ, ਪੰਨਾ 23-26.

**ਸਿਵ ਸਿਵ ਕਰਤੇ ਜੋ ਨਰੁ ਧਿਆਵੈ॥ ਬਰਦ ਚਢੇ ਡਉਰੂ ਢਮਕਾਵੈ॥**
**ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥**

*(ਗੋਂਡ ਨਾਮਦੇਵ, ਪੰਨਾ 874)*

'ਜੰਗਮ' ਇਕ ਸ਼ੈਵਾਂ ਦੀ ਸਾਖ ਹੈ ਜੋ ਭ੍ਰਮਣ ਕਰ ਕੇ ਗੁਜ਼ਾਰਾ ਕਰਦੇ ਹਨ, ਇਹ ਸ਼ਿਵ ਸ਼ਕਤੀ ਦੀ ਉਪਾਸ਼ਨਾ ਕਰਦੇ ਤੇ ਟੱਲੀ ਵਜਾ ਕੇ ਗਾਉਂਦੇ ਗਾਉਂਦੇ ਭਿਖਿਆ ਲੈਂਦੇ ਹਨ। ਹਿੰਗਲਾਜ ਦੇਵੀ ਦੀ ਯਾਤਰਾ ਇਨ੍ਹਾਂ ਦਾ ਵਿਸ਼ੇਸ਼ ਧਰਮ ਕਰਮ ਹੈ।[1]

**ਕਾਜੀ ਮੁਲਾਂ ਹੋਵਹਿ ਸੇਖ॥ ਜੋਗੀ ਜੰਗਮ ਭਗਵੇ ਭੇਖ॥**
**ਕੋ ਗਿਰਹੀ ਕਰਮਾ ਕੀ ਸੰਧਿ॥ ਬਿਨੁ ਬੂਝੇ ਸਭ ਖੜੀਅਸਿ ਬੰਧਿ॥**

*(ਬਸੰਤੁ ਮ: ੧, ਪੰਨਾ 1169)*

## ਸ਼ਾਕਤ

ਸ਼ਕਤੀ ਦੀ ਪੂਜਾ ਕਰਨ ਵਾਲੇ 'ਸ਼ਾਕਤ' ਆਖੇ ਜਾਂਦੇ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਪਰਮ ਸੱਤਾ ਦੀ ਇਸਤਰੀ ਸਰੂਪ ਵਿਚ ਪੂਜਾ ਕਰਨਾ ਵਧੇਰੇ ਹਿਤਕਾਰੀ ਹੈ।[2] ਅਜਿਹੀ ਮੰਨਤਾ ਭਾਰਤ ਵਿਚ ਹੀ ਨਹੀਂ ਸਗੋਂ ਕਈ ਹੋਰ ਦੇਸ਼ਾਂ ਵਿਚ ਵੀ ਵਰਤਦੀ ਰਹੀ ਹੈ। ਪਰ ਇਹ ਗੱਲ ਪਰਮਾਰਥਕ ਪੱਧਰ 'ਤੇ ਬਹੁਤਾ ਚਿਰ ਨਾ ਚੱਲ ਸਕੀ। ਇਹ ਲੋਕ ਜਲਦੀ ਹੀ ਵਾਸਨਾਵਾਦੀ ਹੋ ਕੇ ਡਿੱਗ ਗਏ। ਇਨ੍ਹਾਂ ਵਿਚ ਦੁਰਗਾ, ਚੰਡੀ, ਕਾਲੀ, ਭੈਰਵੀ ਤੇ ਕੁਮਾਰੀ ਉਮਾ ਦੀ ਪੂਜਾ ਮੁੱਖ ਸੀ। ਮਦ, ਮਾਸ, ਮੈਥਨ, ਮੁਦ੍ਰਾ ਤੇ ਮਤਸਯ—ਪੰਚ ਮਕਾਰ ਇਨ੍ਹਾਂ ਦੇ ਲਾਜ਼ਮੀ ਕਰਮ ਸਨ।[3] ਇਹ ਸ਼ਿਵ ਨੂੰ 'ਅਕੁਲ' ਤੇ ਸ਼ਕਤੀ ਨੂੰ 'ਕੁਲ' ਕਹਿੰਦੇ ਸਨ, ਇਸੇ ਕਰਕੇ ਇਸਦੇ ਪੁਜਾਰੀ 'ਕੌਲ' ਅਖਵਾਏ। ਕਈ ਸ਼ਾਕਤ ਇਸ ਵਿਚਾਰ ਦੇ ਹਨ ਕਿ ਇਹ ਸ਼ਿਵ ਸ਼ਕਤੀ ਹੀ ਵੈਸ਼ਣਵਾਂ ਵਿਚ ਕ੍ਰਿਸ਼ਨ ਰਾਧਾ ਦੇ ਰੂਪ ਵਿਚ ਪੂਜੇ ਮੰਨੇ ਜਾਂਦੇ ਹਨ।

ਸ਼ਾਕਤਾਂ ਦਾ ਨਾਦ ਬਿੰਦ ਦਾ ਸਿਧਾਂਤ ਧਿਆਨਯੋਗ ਹੈ। 'ਸ਼ਕਤੀ' ਨੂੰ ਦਰਪਣ ਕਿਹਾ ਗਿਆ ਹੈ ਜਿਸ ਵਿਚ ਸ਼ਿਵ ਦੇ ਦਰਸ਼ਨ ਹੁੰਦੇ ਹਨ। ਸ਼ਿਵ ਸੂਰਜ ਰੂਪ, ਧਰਤੀ ਸੋਮ ਰੂਪਾ ਹੈ, ਇਨ੍ਹਾਂ ਦੋਹਾਂ ਦਾ ਬਿੰਦੂ ਰੂਪ ਵਿਚ ਬਦਲਣਾ ਹੀ ਸ੍ਰਿਸ਼ਟੀ ਦੀ ਕ੍ਰਿਆ ਹੈ। ਜਦੋਂ ਇਹ ਦੋਵੇਂ ਇਕੱਠੇ ਹੁੰਦੇ ਹਨ ਤਾਂ ਬਿੰਦੂ ਵਿਚ ਇਕ ਤੜਪ ਤੇ ਉਤੇਜਨਾ ਪੈਦਾ ਹੁੰਦੀ ਹੈ, ਇਸ ਹਿਲਜੁਲ ਤੋਂ ਇਕ ਅਵਾਜ਼ ਪ੍ਰਗਟ ਹੁੰਦੀ ਹੈ ਜਿਸ ਨੂੰ 'ਨਾਦ' ਕਿਹਾ ਗਿਆ ਹੈ, ਇਹੋ ਤ੍ਰਿਕੋਣ ਰੂਪ ਧਾਰ ਕੇ 'ਚੱਕ੍ਰ' ਕਹਾਉਂਦਾ ਹੈ। 'ਮੰਤ੍ਰ' ਨਾਦ ਦਾ ਹੀ ਪ੍ਰਗਟ ਰੂਪ ਹੈ, ਇਸੇ ਕਰਕੇ ਸ਼ਾਕਤਾਂ ਵਿਚ ਮੰਤ੍ਰ ਜਾਪ ਤੇ ਤੰਤ੍ਰਾਂ ਦਾ ਬਹੁਤ ਜ਼ੋਰ ਰਿਹਾ ਹੈ। ਸਿੱਧੀ ਗੱਲ ਇਹ ਕਿ ਇਹ ਸ਼ਾਕਤ ਭੋਗ ਤੇ ਮੋਖ ਦੋਹਾਂ ਦੀ ਗੱਲ ਭੋਗ ਦੇ ਪ੍ਰਤੀਕ ਨਾਲ ਹੀ ਕਰਦੇ ਸਨ ਤੇ ਪਿੱਛੋਂ ਕੇਵਲ ਭੋਗਵਾਦੀ ਹੀ ਰਹਿ ਗਏ। ਇਹ ਠੀਕ ਹੈ ਕਿ ਪਹਿਲੇ ਸ਼ਾਕਤ ਹੋਰ ਸਨ ਤੇ ਚਾਰਵਾਕੀਏ ਵਾਮਮਾਰਗੀ ਹੋਰ ਪਰ ਪਿੱਛੋਂ ਇਹ ਸਾਰੇ ਵਾਮਮਾਰਗੀ ਬਣ

---

1. *ਭਾਰਤ ਮਤ ਦਰਪਨ*, ਮਹੰਤ ਗਣੇਸ਼ਾ ਸਿੰਘ, 1926, ਪੰਨਾ 155.
2. *Sakti and Sakta*—Sir John Woodroffe, 1959, p. 9.
3. ਮਦਯੰ ਮਾਸੰ ਚ, ਮੁੱਦ੍ਰਾ ਮੈਥਨਮੇਵ ਚ।
ਏਤੇ ਪੰਚ ਮਕਾਰਾਸੁਰ ਮੋਖਦਾ ਹਿ ਯੁਗੇ ਯੁਗੇ। *(ਕਾਲੀ ਤੰਤ੍ਰ)*

ਕੇ ਰਹਿ ਗਏ। ਤੰਤ੍ਰ ਗ੍ਰੰਥਾਂ ਨੂੰ ਆਗਮ ਤੇ ਵੇਦਾਂ ਨੂੰ ਨਿਗਮ ਕਿਹਾ ਜਾਂਦਾ ਹੈ। ਇਨ੍ਹਾਂ ਦੇ ਧਰਮ-ਗ੍ਰੰਥ ਤੰਤ੍ਰ ਹਨ। ਇਨ੍ਹਾਂ ਵਾਮਪੰਥੀ ਲੋਕਾਂ ਦੀ ਲਗਭਗ ਹਰ ਆਸਤਿਕ ਮਤ ਨੇ ਨਿਖੇਧੀ ਕੀਤੀ ਹੈ ਕਿਉਂਕਿ ਈਸ਼੍ਵਰਵਾਦ ਦੇ ਮੁਕਾਬਲੇ 'ਤੇ ਇਨ੍ਹਾਂ ਦਾ ਨਿਸ਼ਚਾ ਮਾਇਆਵਾਦ ਅਤੇ ਭੋਗਵਾਦ 'ਤੇ ਆਧਾਰਤ ਹੈ। ਸਭ ਕਰਮ ਧਰਮ ਗੁਪਤ ਕਰਦੇ ਹਨ। ਕਸ਼ਮੀਰ, ਕਾਂਚੀ ਤੇ ਕਾਮਖਯਾ ਆਦਿ ਇਨ੍ਹਾਂ ਦੇ ਮੁੱਖ ਕੇਂਦਰ ਹਨ। ਇਨ੍ਹਾਂ ਵਿਚ ਕਿਸੇ ਸਮੇਂ ਨਰ ਬਲੀ ਦਾ ਵੀ ਰਿਵਾਜ ਸੀ ਜੋ 1835 ਈ. ਵਿਚ ਕਾਨੂੰਨ ਦੁਆਰਾ ਬੰਦ ਕੀਤਾ ਗਿਆ। ਸ਼ਾਕਤਾਂ ਦੀ ਚੁਫੇਰਗੜ੍ਹੀਆ ਨੀਤੀ ਬਾਰੇ ਇਹ ਕਥਨ ਕਾਫ਼ੀ ਪ੍ਰਸਿੱਧ ਹੈ :

> ਅੰਤ : ਸ਼ਾਕਤਾ ਵਹੀ ਸ਼ੈਵਾ : ਸਭਾ ਮਧਯੇ ਚ ਵੈਸ਼ਣਵਾ :
> ਨਾਨਾ ਰੂਪ ਧਰਾ ਕੌਲਾ : ਵਿਚਰੰਤਿ ਮਹੀ ਤਲੇ।

'ਅੰਦਰੋਂ ਸ਼ਾਕਤ—ਵਾਮ ਮਾਰਗੀ, ਬਾਹਰੋਂ ਸ਼ੈਵ ਤੇ ਸਭਾ ਵਿਚ ਬੈਠ ਕੇ ਵੈਸ਼ਣਵ ਕਹਾਉਂਦੇ ਹਨ।' ਇਸ ਤਰ੍ਹਾਂ ਕੌਲ ਵਾਮ-ਮਾਰਗੀ ਅਨੇਕਾਂ ਰੂਪ ਧਾਰ ਕੇ ਦੁਨੀਆ ਵਿਚ ਵਿਚਰਦੇ ਹਨ। ਸ਼ਰਾਬ ਮਾਸ ਤੇ ਭੋਗ ਨੂੰ ਧਰਮ ਕਰਮ ਮੰਨਦੇ ਹਨ।[1]

'ਆਦਿ ਗ੍ਰੰਥ' ਵਿਚ 'ਸ਼ਾਕਤ' ਦਾ ਹਵਾਲਾ ਮਾਇਆਵਾਦੀ ਪ੍ਰਾਣੀ ਲਈ ਹੈ ਤੇ ਹਰ ਥਾਂ ਇਸ ਦੀ ਨਿਖੇਧੀ ਕੀਤੀ ਗਈ ਹੈ :

> ਕਬੀਰ ਸਾਕਤ ਸੰਗੁ ਨ ਕੀਜੀਐ, ਦੂਰਹਿ ਜਾਈਐ ਭਾਗਿ ॥
> ਬਾਸਨੁ ਕਾਰੋ ਪਰਸੀਐ, ਤਉ ਕਛੁ ਲਾਗੈ ਦਾਗੁ ॥ *(ਸਲੋਕ ਕਬੀਰ, ਪੰਨਾ 1371)*
>
> ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ ॥
> ਆਸਿ ਪਾਸਿ ਪੰਚ ਜੋਗੀਆ ਬੈਠੇ, ਬੀਚਿ ਨਕਟ ਦੇ ਰਾਨੀ ॥ *(ਆਸਾ ਕਬੀਰ, ਪੰਨਾ 476)*
>
> ਸਾਕਤੁ ਫਾਸੀ ਪੜੈ ਇਕੇਲਾ ॥ ਜਮ ਵਸਿ ਕੀਆ ਅੰਧੁ ਦੁਹੇਲਾ ॥
> ਰਾਮ ਨਾਮ ਬਿਨੁ ਮੁਕਤਿ ਨ ਸੂਝੈ, ਆਜੁ ਕਾਲਿ ਪਚਿ ਜਾਤਾ ਹੇ ॥
> *(ਮਾਰੂ ਮ: ੧, ਪੰਨਾ 1031)*
>
> ਸਾਕਤ ਸਿਉ ਮਨ ਮੇਲੁ ਨ ਕਰੀਅਹੁ, ਜਿਨਿ ਹਰਿ ਹਰਿ ਨਾਮੁ ਬਿਸਾਰੇ ॥
> ਸਾਕਤ ਬਚਨ ਬਿਛੂਆ ਜਿਉ ਡਸੀਐ, ਤਜਿ ਸਾਕਤ ਪਰੈ ਪਰਾਰੇ ॥
> *(ਨਟ ਮ: ੪, ਪੰਨਾ 981)*
>
> ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ ॥
> *(ਗਉੜੀ ਮ: ੫, ਪੰਨਾ 195)*

## ਬੋਧੀ ਤੇ ਜੈਨੀ

ਭਗਤੀ ਲਹਿਰ ਸਮੇਂ ਬੋਧ ਤੇ ਜੈਨ ਮਤ ਦਾ ਬਹੁਤਾ ਪ੍ਰਭਾਵ ਨਹੀਂ ਸੀ ਰਿਹਾ। ਬੋਧ-ਮਤ ਨੂੰ ਤਾਂ ਬ੍ਰਾਹਮਣੀ ਧਰਮ ਨੇ ਇਕ ਤਰ੍ਹਾਂ ਜਲਾਵਤਨ ਹੀ ਕਰ ਦਿੱਤਾ ਸੀ ਤੇ ਮੁਸਲਮ ਹੱਲਿਆਂ ਸਮੇਂ ਇਸ ਦਾ ਬੀ ਨਾਸ ਹੋ ਗਿਆ ਸੀ। ਜੈਨੀ ਸਾਧੂ ਕਿਤੇ ਕਿਤੇ ਦਿਖਾਈ ਦਿੰਦੇ ਸਨ ਜੋ ਕਿਧਰੇ ਰਾਜਸਥਾਨ ਜਾਂ ਗੁਜਰਾਤ ਵੱਲ ਦੇ ਪਾਸੇ ਨਿਕਲ ਗਏ ਸਨ। ਜੈਨ

---

1. ਪੀਤਵਾ ਪੀਤਵਾ ਪੁਨ: ਪੀਤਵਾ, ਯਾਵਤ ਪਤਿਤ ਨ ਭੂਤਲੇ।
ਉੱਥਾਯ ਚ ਪੁਨ: ਪੀਤਵਾ, ਪੁਨਰਪ ਜਨਮ ਨ ਵਿਦਯਤੇ।

ਦਾ ਅੱਖਰੀ ਅਰਥ ਹੈ—ਇੰਦ੍ਰਿਆਂ ਉੱਤੇ ਵਿਜੈ ਪਾਉਣ ਵਾਲਾ। ਗ੍ਰਿਸਤੀ ਜੈਨੀ 'ਸ੍ਰਾਵਗ' ਤੇ ਤਿਆਗੀ ਜੈਨੀ 'ਯਤੀ' ਕਹਾਉਂਦੇ ਹਨ। ਉਂਜ ਸ੍ਵੇਤਾਂਬਰ ਤੇ ਦਿਗੰਬਰ ਦੋ ਵੱਡੇ ਮੁੱਖ ਫ਼ਿਰਕੇ ਹਨ। ਪੰਜ ਮਹਾਂਬ੍ਰਤ ਦੋਹਾਂ ਲਈ ਜ਼ਰੂਰੀ ਹਨ—ਅਹਿੰਸਾ, ਸਤਯ, ਅਸਤੇਯ, ਅਪਰਿਗ੍ਰਹ ਤੇ ਬ੍ਰਹਮਚਰਯ। ਜੈਨੀਆਂ ਦਾ ਮੁਖ ਸਿਧਾਂਤ ਅਹਿੰਸਾ ਹੈ ਕਿ ਕਿਸੇ ਨੂੰ ਕਿਸੇ ਤਰ੍ਹਾਂ ਨਾ ਦੁਖਾਇਆ ਜਾਵੇ ਪਰ ਇਹ ਨਿਸ਼ਚਾ ਇਤਨਾ ਗ਼ਲਤ ਰੂਪ ਧਾਰ ਗਿਆ ਸੀ ਕਿ ਕਿਸੇ ਜੈਨੀ ਲਈ ਸਾਫ਼ ਪਾਣੀ ਪੀਣਾ ਵੀ ਦੁੱਭਰ ਹੋ ਗਿਆ ਕਿਉਂਕਿ ਉਹ ਸਮਝਦੇ ਸਨ ਕਿ ਇਸ ਦੇ ਪੀਣ ਨਾਲ ਜੀਵਾਂ ਦੀ ਹੱਤਿਆ ਹੁੰਦੀ ਹੈ। ਇਸ ਭਰਮ ਦੀ ਤਾਂ ਗੱਲ ਹੀ ਛੱਡੋ, ਇਸ ਤਰ੍ਹਾਂ ਨੱਕ ਮੂਹਰੇ ਸਦਾ ਕੱਪੜਾ ਰੱਖਣਾ, ਚੱਲਣ ਵੇਲੇ ਫੂੰਮਣ ਲੈ ਕੇ ਤੁਰਨਾ ਤੇ ਰਾਹ ਸਾਫ਼ ਕਰ ਕਰ ਕੇ ਕਦਮ ਰੱਖਣਾ, ਸੌਚ ਕ੍ਰਿਆ ਤੋਂ ਬਾਦ ਮੈਲਾ ਫੋਲਣਾ ਤਾਂ ਕਿ ਕੋਈ ਜੀਵ ਵਿਚ ਮਾਰਿਆ ਨਾ ਜਾਵੇ—ਇਹ ਤੇ ਹੋਰ ਅਜੇਹੀਆਂ ਗੱਲਾਂ ਸਨ ਜੋ ਸਮਾਜਿਕ ਜੀਵਨ ਲਈ ਹਿਤਕਾਰੀ ਸਿੱਧ ਨਹੀਂ ਹੋ ਸਕਦੀਆਂ। ਇਤਨੇ ਵਹਿਮਾਂ ਵਾਲੇ ਲੋਕ ਨਾ ਆਪਣਾ ਆਪ ਸੰਭਾਲਣ ਜੋਗੇ ਸਨ ਤੇ ਨਾ ਹੀ ਦੇਸ਼ ਦੇ ਕਿਸੇ ਕੰਮ ਆਉਣ-ਜੋਗੇ ਸਨ। ਗੁਰੂ ਨਾਨਕ ਸਾਹਿਬ ਨੇ ਆਪਣੇ ਲੰਮੇ ਸਫ਼ਰਾਂ ਸਮੇਂ ਅਜਿਹੇ ਜੈਨੀ ਟੋਲੇ ਅੱਖੀਂ ਵੇਖੇ ਤੇ ਉਨ੍ਹਾਂ ਦੀ ਕੁਚੀਲ ਕ੍ਰਿਆ ਤੇ ਭਰਮ ਕਰਮਾਂ ਉੱਤੇ ਟਿੱਪਣੀ ਕਰਦਿਆਂ ਸਪੱਸ਼ਟ ਕਿਹਾ ਸੀ :

**ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ॥**
**ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ॥**
**ਹਥੀ ਸਿਰ ਖੋਹਾਇ ਨ ਭਦੁ ਕਰਾਇਆ॥**
**ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ॥**
**ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ॥**
**ਮਨਿ ਜੂਠੈ ਵੇਜਾਤਿ ਜੂਠਾ ਖਾਇਆ॥**
**ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥**
**ਗੁਰਮੁਖਿ ਓਅੰਕਾਰਿ ਸਚਿ ਸਮਾਇਆ॥੧੯॥** *(ਵਾਰ ਮਲਾਰ, ਮ: ੧, ਪੰਨਾ 1285)*

ਵਹਿਮਾਂ ਆਸਰੇ ਇਸ਼ਨਾਨ ਵੀ ਨਾ ਕਰਨਾ ਤੇ ਮੈਲੇ ਕੁਚੈਲੇ ਰਹਿਣਾ ਮਨੁੱਖੀ ਸੱਭਿਅਤਾ ਨੂੰ ਅੱਗੇ ਲਿਜਾਣ ਵਾਲੀ ਗੱਲ ਨਹੀਂ। ਗੁਰੂ ਸਾਹਿਬ ਨੂੰ ਇਹ ਗੱਲ ਬਹੁਤ ਦੁਖਦਾਈ ਜਾਪੀ ਕਿ ਕੁਚੀਲ ਕ੍ਰਿਆ ਤੇ ਮਲੀਨ ਅਵਸਥਾ ਨੂੰ 'ਧਰਮ' ਮੰਨ ਕੇ ਅਪਣਾਇਆ ਜਾਵੇ। ਬਾਕੀ ਧਰਮ ਜਿਥੇ ਇਸ਼ਨਾਨ ਨੂੰ ਇਕ ਜ਼ਰੂਰੀ ਕਰਤੱਵ ਸਮਝਦੇ ਹਨ, ਉਥੇ ਜੈਨੀ ਇਸ ਤੋਂ ਸੰਕੋਚ ਕਰਨਾ ਹੀ ਇਕ ਪਵਿੱਤਰ ਕਰਮ ਮੰਨਦੇ ਹਨ। ਇਸੇ ਤਰ੍ਹਾਂ ਸਿਰ ਦੇ ਵਾਲ ਪੁੱਟਣਾ, ਗੰਦਾ ਫੋਲਣਾ, ਦੰਦ ਮੈਲੇ ਰੱਖਣਾ, ਜੂਠਾ ਮੰਗ ਮੰਗ ਖਾਣਾ ਆਦਿ ਚੰਗੇ ਕਰਮ ਨਹੀਂ ਕਹੇ ਜਾ ਸਕਦੇ ਤੇ ਫਿਰ ਉਨ੍ਹਾਂ ਨੂੰ ਧਰਮ ਦੀ ਸ਼੍ਰੇਣੀ ਵਿਚ ਕਿਵੇਂ ਗਿਣਿਆ ਜਾ ਸਕਦਾ ਹੈ। ਜੈਨੀਆਂ ਦਾ ਦਾਅਵਾ ਹੈ ਕਿ ਉਹ ਜੀਵ-ਹੱਤਿਆ ਤੋਂ ਬਚਣ ਦਾ ਉਪਾਉ ਕਰਦੇ ਹਨ ਪਰ ਗੁਰੂ ਸਾਹਿਬ ਕਹਿੰਦੇ ਹਨ ਕਿ ਜੀਵਾਂ ਦੀ ਰੱਖਿਆ ਕਰਨ ਵਾਲਾ ਇੱਕੋ ਪਰਮੇਸ਼ਰ ਹੈ, ਸਾਡੇ ਇਹ ਨਿਰਾਰਥਕ ਯਤਨ ਭਰਮ ਵਹਿਮ ਤੋਂ ਵੱਧ ਕੁਝ ਨਹੀਂ। ਇਸ ਤਰ੍ਹਾਂ ਜੇ ਸੋਚੀਏ ਤਾਂ ਪੌਣ, ਪਾਣੀ, ਧਰਤੀ ਹਰ ਥਾਂ ਜੀਵ ਮੌਜੂਦ ਹਨ, ਕੋਈ ਥਾਂ ਜਾਨਦਾਰ ਜੀਆਂ ਤੋਂ ਖ਼ਾਲੀ ਨਹੀਂ, ਫਿਰ ਮਨੁੱਖ ਆਪਣੀ ਸਰਗਰਮੀ ਕਿਵੇਂ ਤੇ ਕਿਥੇ ਕਰ ਸਕਦਾ ਹੈ :

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ ॥
ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥
ਓਨਾ ਪਿੰਡੁ ਨ ਪਤਲਿ ਕਿਰਿਆ, ਨ ਦੀਵਾ ਮੁਏ ਕਿਥਾਊ ਪਾਹੀ ॥
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥
ਸਦਾ ਕੁਚੀਲ ਰਹਹਿ ਦਿਨੁ ਰਾਤੀ, ਮਥੈ ਟਿਕੇ ਨਾਹੀ ॥
ਝੁੰਡੀ ਪਾਇ ਬਹਨਿ ਨਿਤਿ ਮਰਣੈ, ਦੜਿ ਦੀਬਾਣਿ ਨ ਜਾਹੀ ॥
ਲਕੀ ਕਾਸੇ ਹਥੀ ਫੁੰਮਣ, ਅਗੋ ਪਿਛੀ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ, ਨਾ ਓਇ ਕਾਜੀ ਮੁੰਲਾ ॥
ਦਯਿ ਵਿਗੋਏ ਫਿਰਹਿ ਵਿਗੁਤੇ, ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ, ਅਵਰੁ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ, ਭਸੁ ਪਈ ਸਿਰਿ ਖੁਥੈ ॥ *(ਵਾਰ ਮਾਝ, ਮ: ੧, ਪੰਨਾ 149)*

ਇਸ ਤੋਂ ਇਲਾਵਾ ਨਿੱਕੇ ਨਿੱਕੇ ਸੰਪ੍ਰਦਾਇ ਤਾਂ ਅਨੇਕ ਹਨ ਜਿਨ੍ਹਾਂ ਦੇ ਹਵਾਲੇ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਂ ਮਿਲਦੇ ਹਨ ਪ੍ਰੰਤੂ ਇਨ੍ਹਾਂ ਵਿਚ ਵਧੇਰੇ ਬਿਰਕਤ ਜਮਾਤਾਂ ਹਨ ਜੋ ਘਰਬਾਰੀ ਜਾਂ ਸੰਸਾਰੀ ਜੀਵਨ ਨੂੰ ਅੱਛਾ ਨਹੀਂ ਸਮਝਦੀਆਂ ਤੇ ਬਨਵਾਸ ਲੈ ਕੇ ਬਿਰਕਤੀ ਧਾਰਨਾ ਹੀ ਉੱਤਮ ਧਰਮ ਕਰਮ ਮੰਨਦੀਆਂ ਹਨ। ਇਸ ਸ਼੍ਰੇਣੀ ਵਿਚ ਸੰਨਿਆਸੀ, ਵੈਰਾਗੀ, ਸਿਧ, ਜੋਗੀ, ਨਾਥ, ਉਦਾਸੀ, ਅਉਧੂਤ, ਕਾਪੜੀਏ, ਨਾਂਗੇ, ਦਿਗੰਬਰ, ਤੰਤ੍ਰੀ, ਅਘੋਰੀ, ਆਦਿ ਗਿਣੇ ਜਾ ਸਕਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਵਿਚ ਅਜੇਹੇ ਪਲਾਇਨਵਾਦੀ ਮਤਾਂ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਗਿਆ ਹੈ ਕਿ ਇਹ ਲੋਕ ਜੀਵਨ ਦੀਆਂ ਔਕੜਾਂ ਦਾ ਸਾਮ੍ਹਣਾ ਕਰਨ ਜੋਗੇ ਨਹੀਂ ਅਤੇ ਬਹਾਨਾ ਕਰ ਕੇ ਬਿਰਕਤ ਬਣ ਬਹਿੰਦੇ ਹਨ।[1] ਸੰਸਾਰ ਵਿਚ ਆ ਕੇ ਕਰਮ ਯੋਗ ਤੋਂ ਭਗੌੜੇ ਹੋਣਾ ਕਿਸੇ ਤਰ੍ਹਾਂ ਸਲਾਹਿਆ ਨਹੀਂ ਜਾ ਸਕਦਾ। ਇਹ ਠੀਕ ਹੈ ਕਿ ਮਾਇਕ ਜੀਵਨ ਤੋਂ ਨਿਰਲੇਪਤਾ, ਅਧਿਆਤਮਕ ਜੀਵਨ ਲਈ ਜ਼ਰੂਰੀ ਹੈ ਪ੍ਰੰਤੂ ਸਮਾਜਿਕ ਕਰਮ ਯੋਗ ਨੂੰ ਤਿਲਾਂਜਲੀ ਦੇਣਾ ਕਿਸੇ ਤਰ੍ਹਾਂ ਉਚਿਤ ਸਿੱਧ ਨਹੀਂ ਹੁੰਦਾ। ਜੇ ਹਰ ਵਿਅਕਤੀ ਇਸੇ ਤਿਆਗ ਮਾਰਗ ਨੂੰ ਅਪਣਾ ਲਵੇ ਤਾਂ ਮਾਨਵ ਸੱਭਿਅਤਾ ਦੇ ਵਿਕਾਸ ਦੀ ਜ਼ਿੰਮੇਵਾਰੀ ਕੌਣ ਨਿਭਾਵੇ ਤੇ ਜੋ ਸੁਖ ਤੇ ਖ਼ੁਸ਼ਹਾਲੀ ਦੇ ਸਾਧਨ ਮਨੁੱਖ ਨੇ ਹੁਣ ਤਕ ਪ੍ਰਾਪਤ ਕੀਤੇ ਹਨ, ਉਹ ਕਿਵੇਂ ਹਾਸਿਲ ਕੀਤੇ ਤੇ ਬਹਾਲ ਰੱਖੇ ਜਾ ਸਕਦੇ ਹਨ। ਤਿਆਗ ਕੋਈ ਉੱਤਮ ਜੀਵਨ-ਆਦਰਸ਼ ਨਹੀਂ, ਇਸੇ ਕਰਕੇ ਤਾਂ ਥਾਂ-ਥਾਂ ਸਮਾਜਿਕ ਜ਼ਿੰਮੇਵਾਰੀਆਂ ਤੋਂ ਨਾਬਰ ਜਮਾਤਾਂ ਦੀ ਬਾਰ ਬਾਰ ਨਿਖੇਧੀ ਕੀਤੀ ਗਈ ਹੈ :

ਸੰਨਿਆਸੀ : ਤਜੈ ਗਿਰਸਤੁ ਭਇਆ ਬਨ ਵਾਸੀ,
ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥
ਧਾਵਤੁ ਧਾਇ ਤਦੇ ਘਰਿ ਆਵੈ,
ਹਰਿ ਹਰਿ ਸਾਧੂ ਸਰਣਿ ਪਵਈਆ ॥
ਧੀਆ ਪੂਤ ਛੋਡਿ ਸੰਨਿਆਸੀ,
ਆਸਾ ਆਸ ਮਨਿ ਬਹੁਤੁ ਕਰਈਆ ॥

---

1. ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥ *(ਪ੍ਰਭਾਤੀ ਮ: ੫, ਪੰਨਾ 1348)*

ਦਿਗੰਬਰ : ਉਪਜੀ ਤਰਕ ਦਿਗੰਬਰੁ ਹੋਆ,
ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ॥
ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ,
ਮਿਲਿ ਸੰਗਿ ਸਾਧ ਦਇਆ ਘਰੁ ਲਹੀਆ॥ *(ਬਿਲਾਵਲੁ ਮ: ੪, ਪੰਨਾ 835)*

ਬਸਤ੍ਰ ਉਤਾਰਿ ਦਿਗੰਬਰੁ ਹੋਗੁ॥
ਜਟਾਧਾਰਿ ਕਿਆ ਕਮਾਵੈ ਜੋਗੁ॥ *(ਬਸੰਤੁ ਮ: ੧, ਪੰਨਾ 1169)*

ਨਾਂਗੇ : ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥
ਕਿਆ ਨਾਗੇ ਕਿਆ ਬਾਧੇ ਚਾਮ॥ ਜਬ ਨਹੀ ਚੀਨਸਿ ਆਤਮ ਰਾਮ॥
*(ਗਉੜੀ ਕਬੀਰ, ਪੰਨਾ 324)*

ਮੋਨਿ ਭਇਓ ਕਰਪਾਤੀ ਰਹਿਓ, ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ॥ *(ਸੋਰਠਿ ਮ: ੫, ਪੰਨਾ 641)*

ਵੈਰਾਗੀ : ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ॥
ਜੇ ਲੋਚੈ ਸਭੁ ਕੋਇ ਵਣਾਹੰਬੈ॥
ਕਰਮੁ ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ॥
ਸਹਜੇ ਪਾਵੈ ਸੋਇ ਵਣਾਹੰਬੈ॥ *(ਮਾਰੂ ਕਬੀਰ, ਪੰਨਾ 1104)*

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ, ਨਾਹੀ ਤ ਕਰੁ ਬੈਰਾਗੁ॥
ਬੈਰਾਗੀ ਬੰਧਨੁ ਕਰੈ, ਤਾ ਕੋ ਬਡੋ ਅਭਾਗੁ॥ *(ਸਲੋਕ ਕਬੀਰ, ਪੰਨਾ 1377)*

ਉਦਾਸੀ : ਸੋ ਉਦਾਸੀ ਜਿ ਪਾਲੇ ਉਦਾਸੁ॥ ਅਰਧ ਉਰਧ ਕਰੇ ਨਿਰੰਜਨ ਵਾਸੁ॥
ਚੰਦ ਸੂਰਜ ਕੀ ਪਾਏ ਗੰਢਿ॥ ਤਿਸੁ ਉਦਾਸੀ ਕਾ ਪੜੈ ਨ ਕੰਧੁ॥
*(ਵਾਰ ਰਾਮਕਲੀ, ਮ: ੩, ਪੰਨਾ 952)*

ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ॥
ਆਪੁ ਨ ਚੀਨਹਿ ਤਾਮਸੀ, ਕਾਹੇ ਭਏ ਉਦਾਸਾ॥
*(ਆਸਾ ਕਾਫੀ ਮ: ੧, ਪੰਨਾ 419)*

**ਅਉਧੂਤ**—ਅਵਧੂ ਜਾਂ ਅਉਧੂਤ ਤਾਂਤ੍ਰਿਕ ਸੰਨਿਆਸੀ ਨੂੰ ਕਿਹਾ ਜਾਂਦਾ ਹੈ। ਇਹ ਲੋਕ ਜਟਾ-ਜੂਟ ਰਹਿੰਦੇ, ਰੁਦ੍ਰਾਛ ਦੀ ਮਾਲਾ ਧਾਰਨ ਕਰਦੇ ਤੇ ਸਰੀਰ ਉੱਤੇ ਲਾਲ ਚੰਦਨ ਜਾਂ ਭਸਮ ਰਮਾ ਕੇ ਰੱਖਦੇ ਹਨ। ਤੰਤ੍ਰਾਂ ਵਿਚ ਬ੍ਰਹਮ ਅਵਧੂਤ, ਸ਼ਿਵ ਅਵਧੂਤ, ਭਗਤ ਅਵਧੂਤ ਤੇ ਹੰਸ ਅਵਧੂਤ ਚਾਰ ਭੇਦ ਦੱਸੇ ਗਏ ਹਨ। ਵੈਸੇ ਇਹ ਲੋਕ ਵਿਕਰਾਲ ਰੂਪ ਵਿਚ ਰਹਿ ਕੇ ਵਧੇਰੇ ਰਾਜ਼ੀ ਹਨ ਤਾਂ ਕਿ ਆਮ ਲੋਕ ਇਨ੍ਹਾਂ ਦੇ ਨੇੜੇ ਨਾ ਆਉਣ।

ਰਹੈ ਬੇਬਾਣੀ ਮੜੀ ਮਸਾਣੀ॥ ਅੰਧੁ ਨ ਜਾਣੈ ਫਿਰਿ ਪਛੁਤਾਣੀ॥
*(ਵਾਰ ਆਸਾ ਮ: ੧, ਪੰਨਾ 467)*

ਮਨਮੁਖਿ ਭਰਮਿ ਭਵੈ ਬੇਬਾਣਿ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ॥
*(ਰਾਮਕਲੀ ਮ: ੧, ਪੰਨਾ 941)*

ਸੋ ਅਉਧੂਤੀ ਜੋ ਧੂਪੈ ਆਪੁ॥ ਭਿਖਿਆ ਭੋਜਨੁ ਕਰੈ ਸੰਤਾਪੁ॥
ਅਉਹਠ ਪਟਣ ਮਹਿ ਭੀਖਿਆ ਕਰੈ॥ ਸੋ ਅਉਧੂਤੀ ਸਿਵ ਪੁਰਿ ਚੜੈ॥
*(ਵਾਰ ਰਾਮਕਲੀ, ਮ: ੧, ਪੰਨਾ 952)*

ਬਨਵਾਸ ਲੈ ਕੇ ਹਠ ਤਪ ਕਰਨ ਵਾਲੇ ਲੋਕਾਂ ਸੰਬੰਧੀ ਕਥਨ ਹੈ :

ਇਕਿ ਵਣ ਖੰਡਿ ਬੈਸਹਿ ਜਾਇ, ਸਦੁ ਨ ਦੇਵਹੀ ॥
ਇਕਿ ਪਾਲਾ ਕਕਰੁ ਭੰਨਿ, ਸੀਤਲੁ ਜਲੁ ਹੇਂਵਹੀ ॥
ਇਕਿ ਭਸਮ ਚੜ੍ਹਾਵਹਿ ਅੰਗਿ, ਮੈਲੁ ਨ ਧੋਵਹੀ ॥
ਇਕਿ ਜਟਾ ਬਿਕਟ ਬਿਕਰਾਲ, ਕੁਲੁ ਘਰੁ ਖੋਵਹੀ ॥
ਇਕਿ ਨਗਨ ਫਿਰਹਿ ਦਿਨੁ ਰਾਤਿ, ਨੀਂਦ ਨ ਸੋਵਹੀ ॥
ਇਕਿ ਅਗਨਿ ਜਲਾਵਹਿ ਅੰਗੁ, ਆਪੁ ਵਿਗੋਵਹੀ ॥
ਵਿਣੁ ਨਾਵੈ ਤਨੁ ਛਾਰੁ, ਕਿਆ ਕਹਿ ਰੋਵਹੀ ॥੧੫॥ *(ਵਾਰ ਮਲਾਰ, ਮ: ੧, ਪੰਨਾ 1284)*

ਜਾਂ

ਅੰਨੁ ਨ ਖਾਇਆ ਸਾਦੁ ਗਵਾਇਆ ॥
ਬਹੁ ਦੁਖੁ ਪਾਇਆ ਦੂਜਾ ਭਾਇਆ ॥
ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥
ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥
ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ ॥
ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥ *(ਵਾਰ ਆਸਾ ਮ: ੧, ਪੰਨਾ 467)*

ਕਬੀਰ ਜੀ ਨੇ ਕਈ ਮਤਾਂ ਦਾ ਵਿਵੇਚਨ ਕੀਤਾ ਹੈ:

ਬਨ ਖੰਡ ਜਾਇ ਜੋਗੁ ਤਪੁ ਕੀਨੋ, ਕੰਦ ਮੂਲੁ ਚੁਨਿ ਖਾਇਆ ॥
ਨਾਦੀ, ਬੇਦੀ, ਸਬਦੀ, ਮੋਨੀ, ਜਮ ਕੇ ਪਟੈ ਲਿਖਾਇਆ ॥ *(ਸੋਰਠਿ ਕਬੀਰ, ਪੰਨਾ 654)*

ਜੋਗੀ ਕਹਹਿ ਜੋਗੁ ਭਲ ਮੀਠਾ, ਅਵਰੁ ਨ ਦੂਜਾ ਭਾਈ ॥
ਰੁੰਡਿਤ ਮੁੰਡਿਤ ਏਕੈ ਸਬਦੀ, ਏਇ ਕਹਹਿ ਸਿਧਿ ਪਾਈ ॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥
ਜਾ ਪਹਿ ਜਾਉ ਆਪੁ ਛੁਟਕਾਵਨਿ, ਤੇ ਬਾਧੇ ਬਹੁ ਫੰਧਾ ॥ *(ਗਉੜੀ ਕਬੀਰ, ਪੰਨਾ 334)*

**ਕਾਪੜੀਆ**—ਕਾਪੜੀਆ ਵਾਮ-ਮਾਰਗੀਆਂ ਦਾ ਫ਼ਿਰਕਾ ਹੈ ਜੋ ਵਧੇਰੇ ਨੀਲੇ ਕਾਲੇ ਕੱਪੜੇ ਜਾਂ ਲੀਰਾਂ ਕਚੀਰਾਂ ਪਹਿਨਦੇ ਹਨ। ਹੱਥ ਵਿਚ ਖੱਪਰ ਰੱਖ ਕੇ ਤੀਰਥ ਯਾਤਰਾ ਲਈ ਇਧਰ ਉਧਰ ਘੁੰਮਦੇ ਫਿਰਨਾ ਇਨ੍ਹਾਂ ਦਾ ਸ਼ੌਕ ਹੈ, ਕੇਦਾਰਨਾਥ ਮੁਖ ਤੀਰਥ ਹੈ। ਕਈ ਇਨ੍ਹਾਂ ਨੂੰ 'ਖਪਰੀਆ' ਜਾਂ 'ਖਪੜੀਆ' ਵੀ ਕਹਿੰਦੇ ਹਨ।[1]

ਜੋਗੀ ਭੋਗੀ ਕਾਪੜੀ, ਕਿਆ ਭਵਹਿ ਦਿਸੰਤਰ ॥
ਗੁਰ ਕਾ ਸਬਦੁ ਨ ਚੀਨ੍ਹੀ, ਤਤੁ ਸਾਰੁ ਨਿਰੰਤਰ ॥ *(ਆਸਾ ਮ: ੧, ਪੰਨਾ 419)*

ਕਾਇ ਕਮੰਡਲੁ ਕਾਪੜੀਆ ਰੇ, ਅਠਸਠਿ ਕਾਇ ਫਿਰਾਹੀ ॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ, ਕਣ ਬਿਨੁ ਗਾਹੁ ਕਿ ਪਾਹੀ ॥
*(ਤ੍ਰਿਲੋਚਨ ਗੂਜਰੀ, ਪੰਨਾ 526)*

---

1. *ਭਾਰਤ ਮਤ ਦਰਪਨ*, ਗਣੇਸ਼ਾ ਸਿੰਘ, ਪੰਨਾ ੧੪.

ਬਿਪਲ ਬਸਤ੍ਰ ਕੇਤੇ ਹੈ ਪਹਿਰੇ, ਕਿਆ ਬਨ ਮਧੇ ਬਾਸਾ॥
ਕਹਾ ਭਇਆ ਨਰ ਦੇਵਾ ਧੋਖੇ, ਕਿਆ ਜਲਿ ਬੋਰਿਓ ਗਿਆਤਾ॥

*(ਗਉੜੀ ਕਬੀਰ, ਪੰਨਾ 338)*

ਕਬਿਤ ਪੜੇ ਪੜਿ ਕਬਿਤਾ ਮੂਏ, ਕਪੜ ਕੇਦਾਰੈ ਜਾਈ॥
ਜਟਾ ਧਾਰਿ ਧਾਰਿ ਜੋਗੀ ਮੂਏ, ਤੇਰੀ ਗਤਿ ਇਨਹਿ ਨ ਪਾਈ॥

*(ਸੋਰਠਿ ਕਬੀਰ, ਪੰਨਾ 654)*

**ਜੋਗੀ—**ਭਗਤੀ ਲਹਿਰ ਸਮੇਂ ਦੇਸ਼ ਵਿਚ ਸਿੱਧਾਂ ਜੋਗੀਆਂ ਦਾ ਤਕੜਾ ਪ੍ਰਭਾਵ ਸੀ। ਇਹ ਬੇਕਾਰ ਲੋਕ, ਟੋਲੀਆਂ ਵਿਚ ਵਿਚਰਦੇ ਤੇ ਕੁਝ ਰਿਧੀ ਸਿਧੀ ਦੇ ਚਮਤਕਾਰ ਦਿਖਾ ਕੇ ਵੀ ਲੋਕਾਂ ਨੂੰ ਆਪਣੇ ਸ਼ਰਧਾਲੂ ਬਣਾਉਂਦੇ ਸਨ। ਗੁਰੂਆਂ ਦੇ ਜ਼ਮਾਨੇ ਇਨ੍ਹਾਂ ਦਾ ਬਹੁਤਾ ਜ਼ੋਰ ਬਾਹਰੀ ਭੇਖ, ਮੁੰਦਰਾ, ਜਟਾ, ਬਿਭੂਤਿ, ਸਿੰਙੀ, ਨਾਦ, ਆਦਿ 'ਤੇ ਹੀ ਰਹਿ ਗਿਆ ਸੀ, ਉਹ ਗੋਰਖ ਤੇ ਪੂਰਨ ਵਾਲਾ ਤਪ ਤਿਆਗ ਅਤੇ ਉੱਚ ਆਚਾਰ ਨਹੀਂ ਸੀ। ਯੋਗ ਦੇ ਅੱਠ ਅੰਗ ਹਨ—ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਯਾਨ, ਸਮਾਧਿ। ਪਰ ਇਨ੍ਹਾਂ ਵਿੱਚੋਂ ਆਸਨ ਤੇ ਪ੍ਰਾਣਾਯਾਮ 'ਤੇ ਹੀ ਵਧੇਰੇ ਜ਼ੋਰ ਰਹਿ ਗਿਆ ਸੀ। ਫਿਰ ਇਹ ਬਿਰਕਤ ਮੰਡਲੀ ਸਮਾਜ ਲਈ ਕਿਵੇਂ ਵੀ ਲਾਭਕਾਰੀ ਨਹੀਂ ਸੀ ਸਿਧ ਹੋ ਰਹੀ, ਸਗੋਂ ਵਿਹਲੜ ਲੋਕ ਗ੍ਰਿਸਤੀਆਂ ਲਈ ਵਾਧੂ ਬੋਝ ਬਣੇ ਹੋਏ ਸਨ। ਇਸ ਲਈ ਗੁਰੂ ਸਾਹਿਬਾਨ ਨੇ ਜੋਗ ਭੇਖ ਦੀ ਕਰੜੀ ਆਲੋਚਨਾ ਕੀਤੀ ਹੈ ਤੇ ਇਸ ਤੋਂ ਪਹਿਲਾਂ ਬੇਣੀ, ਕਬੀਰ ਆਦਿ ਭਗਤਾਂ ਨੇ ਵੀ ਇਸ ਭੇਖ ਦੀ ਚੰਗੀ ਪੁਣ-ਛਾਣ ਕੀਤੀ ਹੈ:

ਜੋਗੁ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ, ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ॥

*(ਸੂਹੀ ਮ: ੧, ਪੰਨਾ 730)*

ਜਗੁ ਪਰਬੋਧਹਿ ਮੜੀ ਬਧਾਵਹਿ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ॥
ਮਮਤਾ ਮੋਹੁ ਕਾਮਣਿ ਹਿਤਕਾਰੀ॥ ਨਾ ਅਉਧੂਤੀ ਨਾ ਸੰਸਾਰੀ॥੧॥
ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ॥ ਘਰਿ ਘਰਿ ਮਾਗਤ ਲਾਜ ਨ ਲਾਗੈ॥
ਗਾਵਹਿ ਗੀਤ ਨ ਚੀਨਹਿ ਆਪੁ॥ ਕਿਉ ਲਾਗੀ ਨਿਵਰੈ ਪਰਤਾਪੁ॥

*(ਰਾਮਕਲੀ ਮ: ੧, ਪੰਨਾ 903)*

ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪਰਭਵਣੁ ਕਰਹਿ॥

*(ਰਾਮਕਲੀ ਮ: ੩, ਪੰਨਾ 909)*

ਜੋਗੁ ਨ ਭਗਵੀ ਕਪੜੀ, ਜੋਗੁ ਨ ਮੈਲੇ ਵੇਸਿ॥
ਨਾਨਕ ਘਰਿ ਬੈਠਿਆ ਜੋਗੁ ਪਾਈਐ, ਸਤਿਗੁਰ ਕੈ ਉਪਦੇਸਿ॥

*(ਸਲੋਕ ਵਾਰਾਂ ਤੇ ਵਧੀਕ, ਮ: ੩, ਪੰਨਾ 1421)*

ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ,
ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ॥
ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ,
ਹਰਿ ਪਾਈਐ ਸਤਸੰਗਤੀ ਉਪਦੇਸਿ,
ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ॥ *(ਕਾਨੜਾ ਮ: ੪, ਪੰਨਾ 1297)*

**ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ॥**
**ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ॥**

*(ਸੋਰਠਿ ਮ: ੫, ਪੰਨਾ 642)*

ਰਾਮਕਲੀ ਰਾਗ ਵਿਚ ਜੋਗ ਮਤ ਬਾਰੇ ਗੁਰੂ ਸਾਹਿਬ ਦੇ ਕਈ ਸ਼ਬਦ ਮਿਲਦੇ ਹਨ, 'ਸਿਧ ਗੋਸਟਿ' ਤਾਂ ਸਾਰਾ ਹੀ ਸਿੱਧਾਂ ਜੋਗੀਆਂ ਦੇ ਮਤ ਦਾ ਤਾਰਕਿਕ ਵਿਸ਼ਲੇਸ਼ਣ ਹੈ। ਇਕ ਗੱਲ ਜਿਸ ਦਾ ਬਾਰ ਬਾਰ ਖੰਡਨ ਕੀਤਾ ਗਿਆ ਹੈ, ਉਹ ਇਹ ਹੈ ਕਿ ਇਹ ਸਾਰੇ ਮਤ ਭਿਖਿਆ ਮੰਗਣ ਨੂੰ ਜਾਇਜ਼ ਸਮਝਦੇ ਤੇ ਧਰਮ ਦਾ ਹੀ ਅੰਗ ਮੰਨਦੇ ਸਨ। ਗੁਰੂ ਗ੍ਰੰਥ ਸਾਹਿਬ ਦੀ ਤਾਲੀਮ ਨੇ ਇਸਦਾ ਸਿੱਧਾ ਵਿਰੋਧ ਕੀਤਾ ਹੈ:

**ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥**

*(ਸਾਰੰਗ ਕੀ ਵਾਰ, ਮ: ੧, ਪੰਨਾ 1245)*

ਮੁਸਲਮਾਨਾਂ ਵਿਚ ਵੀ ਤਿਆਗੀ ਫ਼ਕੀਰ ਸਨ ਜੋ ਦਰਵੇਸ਼ ਕਹੇ ਜਾਂਦੇ ਸਨ। ਇਹ ਵੀ ਮੰਗ ਖਾਣ ਨੂੰ ਬੁਰਾ ਕਰਮ ਨਹੀਂ ਸੀ ਤਸੱਵਰ ਕਰਦੇ। ਇਹ ਬੰਦਗੀ ਜਾ ਫ਼ਕੀਰੀ ਕਾਹਦੀ ਹੋਈ ਜੋ ਰੋਟੀ ਹੋਰਾਂ ਤੋਂ ਹੀ ਮੰਗ ਕੇ ਖਾਧੀ ਜਾਵੇ। ਇਸੇ ਲਈ ਸ਼ਾਹ ਹੁਸੈਨ ਨੇ ਕਿਹਾ ਸੀ:

ਅਸਾ ਟੁਕਰ ਮੰਗਿ ਮੰਗਿ ਖਾਵਣਾ, ਅਸਾ ਏਹੋ ਕੰਮ ਕਮਾਵਣਾ।

ਗੁਰੂਆਂ ਇਸ ਤੋਂ ਉਲਟ ਘਾਲ ਕਮਾਈ ਕਰ ਕੇ ਖਾਣ ਦੀ ਤਾਕੀਦ ਕੀਤੀ:

**ਦਰਵੇਸੀ ਕੋ ਜਾਣਸੀ, ਵਿਰਲਾ ਕੋ ਦਰਵੇਸੁ॥**
**ਜੇ ਘਰਿ ਘਰਿ ਹੰਢੈ ਮੰਗਦਾ, ਧਿਗੁ ਜੀਵਣੁ ਧਿਗੁ ਵੇਸੁ॥**

*(ਵਾਰ ਬਿਹਾਗੜਾ, ਮ: ੩, ਪੰਨਾ 550)*

## ਇਸਲਾਮ

'ਇਸਲਾਮ' ਦਾ ਅੱਖਰੀ ਅਰਥ ਹੈ—'ਆਤਮ ਸਮਰਪਨ'। ਕੁਰਾਨ ਦਾ ਪਹਿਲਾ ਸੂਰਾ ਹੈ, 'ਸਭ ਜੀਆਂ ਦੇ ਸੁਆਮੀ ਦੀ ਮਹਿਮਾ ਗਾਓ ਜੋ ਅਤਿ ਕ੍ਰਿਪਾਲੂ ਤੇ ਕਿਆਮਤ ਦੇ ਦਿਨ ਦਾ ਮਾਲਕ ਹੈ। ਹੇ ਪ੍ਰਭੂ! ਤੈਨੂੰ ਅਸੀਂ ਪੂਜਦੇ ਹਾਂ ਤੇ ਤੇਰੀ ਹੀ ਸਹਾਇਤਾ ਚਾਹੁੰਦੇ ਹਾਂ। ਸਾਨੂੰ ਰਸਤਾ ਦਿਖਾ, ਉਨ੍ਹਾਂ ਦਾ ਰਸਤਾ ਜਿਨ੍ਹਾਂ ਉੱਤੇ ਤੂੰ ਮਿਹਰਵਾਨ ਹੈਂ, ਤੁੱਠਾ ਹੈਂ, ਉਨ੍ਹਾਂ ਦਾ ਨਹੀਂ ਜਿਨ੍ਹਾਂ ਉੱਤੇ ਤੂੰ ਰੁਠਾ ਹੈਂ ਅਤੇ ਜੋ ਤੈਥੋਂ ਭਟਕੇ ਹੋਏ ਹਨ।'

ਮੁਸਲਮਾਨੀ ਮਤ ਦੇ ਮੂਲ ਅਕੀਦਿਆਂ ਤੇ ਵਿਸ਼ਵਾਸਾਂ ਵਿਚ ਭਾਵੇਂ ਤੌਹੀਦ ਉੱਤੇ ਬਹੁਤ ਜ਼ੋਰ ਹੈ ਤੇ ਰੱਬ ਨੂੰ ਥਾਂ ਥਾਂ 'ਰਹੀਮ' ਕਿਹਾ ਗਿਆ ਹੈ ਪ੍ਰੰਤੂ ਦੁਨਿਆਵੀ ਸ਼ਕਤੀ ਦੇ ਮਦ ਕਾਰਨ ਇਹ ਦੀਨ ਵਾਲੇ ਕੁਝ ਵੈਸੇ ਹੀ ਧਾਰਮਿਕ ਭਾਵਨਾ ਤੋਂ ਸੱਖਣੇ ਹੋ ਗਏ ਸਨ ਤੇ ਜ਼ੋਰ-ਜਬਰ 'ਤੇ ਉਤਰ ਆਏ ਸਨ ਅਤੇ ਇਨ੍ਹਾਂ ਲਈ ਬਾਹਰਲੀ ਸ਼ਰ੍ਹਾ ਸ਼ਰੀਅਤ ਹੀ ਸਾਰਾ ਦੀਨ ਈਮਾਨ ਬਣ ਗਿਆ ਸੀ। ਇਸਦੇ ਨਤੀਜੇ ਮਾੜੇ ਨਿਕਲੇ। ਜੇ ਦੇਖਿਆ ਜਾਵੇ ਇਕੱਲਾ ਬਾਹਰਲਾ ਕਰਮਕਾਂਡ ਤਾਂ ਮਨੁੱਖ ਨੂੰ ਧਰਮੀ ਨਹੀਂ ਬਣਾਉਂਦਾ, ਸਗੋਂ ਕਈ ਵਾਰ ਇਹ ਗ਼ਲਤ ਰਾਹ ਪਾ ਕੇ ਕੱਟੜਤਾ ਪੈਦਾ ਕਰਦਾ ਹੈ ਤੇ ਬਾਕੀ ਸਮਾਜ ਨਾਲੋਂ ਮਨੁੱਖ ਨੂੰ ਅਲੱਗ ਥਲੱਗ ਕਰ ਦਿੰਦਾ ਹੈ, ਇਸਦਾ ਦੂਜਾ ਨੁਕਸਾਨ ਇਹ ਵੀ ਹੈ ਕਿ ਮਨੁੱਖ ਦੀ ਸ਼ਰਧਾ-ਭਾਵਨਾ ਗ਼ਲਤ

ਪਾਸੇ ਖ਼ਰਚ ਹੋ ਕੇ ਜ਼ਾਇਆ ਹੁੰਦੀ ਰਹਿੰਦੀ ਹੈ। ਗੁਰੂ ਸਾਹਿਬ ਦੇ ਜ਼ਮਾਨੇ ਦਾ ਇਸਲਾਮ ਹੋਰ ਧਰਮਾਂ ਵਾਂਙ ਬਹੁਤਾ ਸ਼ਰ੍ਹਾ ਸ਼ਰੀਅਤ ਦਾ ਅਡੰਬਰ ਮਾਤਰ ਹੀ ਰਹਿ ਗਿਆ ਸੀ।

ਮੁਸਲਮਾਨਾ ਸਿਫਤਿ ਸਰੀਅਤਿ, ਪੜਿ ਪੜਿ ਕਰਹਿ ਬੀਚਾਰੁ ॥
ਬੰਦੇ ਸੇ ਜਿ ਪਵਹਿ ਵਿਚਿ ਬੰਦੀ, ਵੇਖਣ ਕਉ ਦੀਦਾਰੁ ॥

*(ਵਾਰ ਆਸਾ ਮ: ੧, ਪੰਨਾ 465)*

ਇਸ ਸ਼ਰੀਅਤ ਵਿਚ ਨਿਮਾਜ਼, ਰੋਜ਼ਾ, ਹੱਜ, ਹਲਾਲ, ਜ਼ਕਾਤ ਤੇ ਸੁੰਨਤ ਆਦਿ ਅਹਿਮ ਗੱਲਾਂ ਹਨ। ਬਾਣੀ ਵਿਚ ਥਾਂ ਥਾਂ ਇਨ੍ਹਾਂ ਉੱਤੇ ਟੀਕਾ-ਟਿਪਣੀ ਕੀਤੀ ਗਈ ਹੈ। ਕਬੀਰ ਸਾਹਿਬ ਕਹਿੰਦੇ ਹਨ:

ਬੁਤ ਪੂਜਿ ਪੂਜਿ ਹਿੰਦੂ ਮੂਏ, ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇ ਲੇ ਗਾਡੇ, ਤੇਰੀ ਗਤਿ ਦੁਹੂ ਨ ਪਾਈ ॥

*(ਸੋਰਠਿ ਕਬੀਰ, ਪੰਨਾ 654)*

ਹਮ ਮਸਕੀਨ ਖੁਦਾਈ ਬੰਦੇ, ਤੁਮ ਰਾਜਸੁ ਮਨਿ ਭਾਵੈ ॥
ਅਲਹ ਅਵਲਿ ਦੀਨ ਕੋ, ਸਾਹਿਬੁ ਜੋਰੁ ਨਹੀ ਫੁਰਮਾਵੈ ॥
ਕਾਜੀ ਬੋਲਿਆ ਬਨਿ ਨਹੀ ਆਵੈ ॥
ਰੋਜਾ ਧਰੈ ਨਿਵਾਜ ਗੁਜਾਰੈ, ਕਲਮਾ ਭਿਸਤਿ ਨ ਹੋਈ ॥
ਸਤਰਿ ਕਾਬਾ ਘਟ ਹੀ ਭੀਤਰਿ, ਜੇ ਕਰਿ ਜਾਨੈ ਕੋਈ ॥
ਨਿਵਾਜ ਸੋਈ ਜੋ ਨਿਆਉ ਬਿਚਾਰੈ, ਕਲਮਾ ਅਕਲਹਿ ਜਾਨੈ ॥
ਪਾਚਹੁ ਮੁਸਿ ਮੁਸਲਾ ਬਿਛਾਵੈ, ਤਬ ਤਉ ਦੀਨੁ ਪਛਾਨੈ ॥ *(ਆਸਾ ਕਬੀਰ, ਪੰਨਾ 480)*

ਇਸੇ ਤਰ੍ਹਾਂ 'ਸੁੰਨਤ' ਬਾਰੇ ਵੀ ਕਬੀਰ ਜੀ ਨੇ ਕਰੜੀ ਆਲੋਚਨਾ ਕੀਤੀ ਹੈ:

ਸਕਤਿ ਸਨੇਹੁ ਕਰਿ ਸੁੰਨਤਿ ਕਰੀਐ, ਮੈ ਨ ਬਦਉਗਾ ਭਾਈ ॥
ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ, ਆਪਨ ਹੀ ਕਟਿ ਜਾਈ ॥
ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ, ਤਾ ਤੇ ਹਿੰਦੂ ਹੀ ਰਹੀਐ ॥

*(ਆਸਾ ਕਬੀਰ, ਪੰਨਾ 477)*

ਹੱਜ ਬਾਰੇ ਆਪ ਦਾ ਫ਼ੁਰਮਾਨ ਹੈ:

ਕਹਾ ਉਡੀਸੇ ਮਜਨੁ ਕੀਆ, ਕਿਆ ਮਸੀਤਿ ਸਿਰੁ ਨਾਂਏਂ ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ, ਕਿਆ ਹਜ ਕਾਬੈ ਜਾਂਏਂ ॥

*(ਪ੍ਰਭਾਤੀ ਕਬੀਰ, ਪੰਨਾ 1349)*

ਮਾਰਣ ਪਾਹਿ ਹਰਾਮ ਮਹਿ, ਹੋਇ ਹਲਾਲੁ ਨ ਜਾਇ ॥ *(ਮਾਝ ਮ: ੧, ਪੰਨਾ 141)*

ਕਬੀਰ ਜੋਰੀ ਕੀਏ ਜੁਲਮੁ ਹੈ, ਕਹਤਾ ਨਾਉ ਹਲਾਲੁ ॥
ਦਫਤਰਿ ਲੇਖਾ ਮਾਂਗੀਐ, ਤਬ ਹੋਇਗੋ ਕਉਨੁ ਹਵਾਲੁ ॥੧੮੭॥

*(ਸਲੋਕ ਕਬੀਰ, ਪੰਨਾ 1374)*

ਇਸ ਤਰ੍ਹਾਂ ਜਿਨ੍ਹਾਂ ਗੱਲਾਂ ਨੂੰ ਮੁਸਲਮਾਨ ਬਹੁਤ ਅਹਿਮੀਅਤ ਦਿੰਦੇ ਸਨ, ਸੰਤਾਂ ਤੇ ਗੁਰੂਆਂ ਉਨ੍ਹਾਂ ਫੋਕਟ ਕਰਮਕਾਂਡਾਂ ਨੂੰ ਇਕ ਤਰ੍ਹਾਂ ਰੱਦ ਹੀ ਕਰ ਦਿੱਤਾ ਹੈ। ਇਸ ਬਾਹਰੀ ਭੇਖ ਵਾਲੇ ਸੂਫ਼ੀ ਦਰਵੇਸ਼ ਸੰਬੰਧੀ ਫ਼ਰੀਦ ਜੀ ਦਾ ਕਟਾਖਯ ਕਿਤਨਾ ਜ਼ੋਰਦਾਰ ਹੈ:

**ਫਰੀਦਾ ਕੰਨਿ ਮੁਸਲਾ, ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ ॥**
**ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥** *(ਸਲੋਕ ਫਰੀਦ, ਪੰਨਾ 1380)*

ਇਸਲਾਮ ਦੇ ਅਨੁਯਾਈਆਂ ਵਿਚ ਇਕ ਹੋਰ ਪਰਿਵਰਤਨ ਆਇਆ, ਜਿਸ ਦਾ ਕਾਰਨ ਰਾਜਸੀ ਤਾਕਤ ਸੀ, ਇਸ ਨੇ ਮੁਸਲਮ ਹਾਕਮਾਂ ਨੂੰ ਅੰਨ੍ਹਾ ਕਰ ਦਿੱਤਾ। ਇਸਦੇ ਸਿੱਟੇ ਵਜੋਂ ਮੁਸਲਮਾਨ ਨਿਸ਼ਚਿਆਂ ਵਿਚ ਇਹ ਪਰਿਪੱਕ ਹੋ ਗਿਆ ਸੀ ਕਿ ਕੁਰਾਨ 'ਤੇ ਈਮਾਨ ਲਿਆਉਣ ਵਾਲੇ ਹੀ ਦੀਨਦਾਰ ਜਾਂ ਮੋਮਨ ਹਨ, ਬਾਕੀ ਸਭ ਕਾਫ਼ਰ। ਇਸ ਕੱਟੜਤਾ ਨੇ ਇਸਲਾਮ ਨੂੰ ਕੁਰੂਪ ਕਰ ਦਿੱਤਾ ਤੇ ਧੱਕਾ, ਜਬਰ ਤੇ ਨਿਰਦੈਤਾ ਈਮਾਨ ਦਾ ਅੰਗ ਬਣ ਗਏ। ਇਹੋ ਕਾਰਨ ਹੈ ਕਿ ਥਾਂ ਥਾਂ ਗੁਰੂ ਨਾਨਕ ਸਾਹਿਬ ਨੇ ਮੁਸਲਮਾਨਾਂ ਲਈ ਮਿਹਰ, ਹਮਦਰਦੀ ਤੇ ਸੁਹਿਰਦਤਾ ਦੀ ਤਾਕੀਦ ਕੀਤੀ ਹੈ। ਦੂਸਰੀ ਗੱਲ, ਜਿਸ ਇਸਲਾਮ ਨੇ ਤੌਹੀਦ ਉੱਤੇ ਜ਼ੋਰ ਦਿੱਤਾ ਸੀ, ਉਸ ਵਿਚ ਦਰਗਾਹਾਂ ਤੇ ਦਾਇਰਿਆਂ ਦੀ ਇਤਨੀ ਮਾਨਤਾ ਹੋ ਗਈ ਕਿ ਲੋਕ ਮਕਬਰਿਆਂ ਦੇ ਪੁਜਾਰੀ ਬਣ ਕੇ ਰਹਿ ਗਏ ਤੇ ਖ਼ਾਸ ਖ਼ਾਸ ਪੀਰਾਂ ਫ਼ਕੀਰਾਂ ਦੀ ਪੂਜਾ ਹੀ ਉਨ੍ਹਾਂ ਦੀ ਇਕ ਪਰਕਾਰ ਦੀ ਸਾਰੀ ਇਸ਼ਟ ਪੂਜਾ ਹੋ ਨਿਬੜੀ।

ਇਸ ਦਰਗਾਹਵਾਦ ਨੇ ਤੌਹੀਦ ਦੇ ਨਿਸ਼ਚੇ ਨੂੰ ਠੇਸ ਲਾਈ ਤੇ ਵਿਅਕਤੀਵਾਦ ਨੇ ਅਨੇਕਾਂ ਫ਼ਿਰਕੇ ਬਣਾ ਕੇ ਮੁਸਲਮਾਨੀਅਤ ਨੂੰ ਵੰਡ ਦਿੱਤਾ। ਸੂਫ਼ੀਆਂ ਦੇ ਅਨੇਕਾਂ ਸਿਲਸਿਲੇ ਵੀ ਇਸੇ ਪੀਰ-ਪ੍ਰਸਤੀ ਦਾ ਨਤੀਜਾ ਹਨ। ਗੁਰੂ ਸਾਹਿਬ ਨੇ ਕੇਵਲ ਈਸ਼ਵਰ-ਪਰਾਇਣ ਹੋਣ ਨੂੰ ਹੀ ਇਸਲਾਮ ਦੀ ਬੁਨਿਆਦੀ ਸ਼ਰਤ ਦੱਸਿਆ ਹੈ :

**ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥**
**ਹੋਇ ਪੈ ਖਾਕ ਫਕੀਰ ਮੁਸਾਫਰੁ, ਇਹੁ ਦਰਵੇਸੁ ਕਬੂਲੁ ਦਰਾ ॥੧॥**
**ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥**
**ਦੇਹ ਮਸੀਤਿ ਮਨੁ ਮਉਲਾਣਾ, ਕਲਮ ਖੁਦਾਈ ਪਾਕੁ ਖਰਾ ॥੨॥**
**ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜਿ ਟੋਲਾਵਹੁ ॥**
**ਮਾਰਫਤਿ ਮਨੁ ਮਾਰਹੁ ਅਬਦਾਲਾ, ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥**
*(ਮਾਰੂ ਸੋਲਹੇ ਮ: ੫, ਪੰਨਾ 1083)*

## 2. ਧਾਰਮਿਕ ਇਸ਼ਟ

ਹਰ ਮਤ ਵਿਚ ਕਿਸੇ ਮਿਥਿਹਾਸਕ ਜਾਂ ਇਤਿਹਾਸਕ ਹਸਤੀ ਦੀ ਵਿਸ਼ੇਸ਼ ਮਾਨਤਾ ਹੁੰਦੀ ਹੈ। ਦੇਵੀ ਦੇਵਤੇ, ਅਵਤਾਰ ਜਾਂ ਪੀਰ ਪੈਗ਼ੰਬਰ ਇਸ ਦੇਵਮਾਲਾ ਵਿਚ ਆ ਜਾਂਦੇ ਹਨ, ਕਈ ਇਨ੍ਹਾਂ ਦੀਆਂ ਮੂਰਤੀਆਂ ਜਾਂ ਬੁੱਤ ਬਣਾ ਕੇ ਵੀ ਪੂਜਾ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਸਿਵਾਇ ਪਰਮੇਸ਼ਰ ਦੇ ਕਿਸੇ ਦੀ ਵੀ ਪੂਜਾ ਕਰਨੀ ਯੋਗ ਨਹੀਂ ਮੰਨੀ ਗਈ। ਸਾਫ਼ ਲਿਖਿਆ ਹੈ :

**ਸਦਾ ਸਦਾ ਸੋ ਸੇਵੀਐ, ਜੋ ਸਭ ਮਹਿ ਰਹੈ ਸਮਾਇ ॥**
**ਅਵਰੁ ਦੂਜਾ ਕਿਉ ਸੇਵੀਐ, ਜੰਮੈ ਤੈ ਮਰਿ ਜਾਇ ॥** *(ਵਾਰ ਗੂਜਰੀ ਮ: ੩, ਪੰਨਾ 509)*

ਬ੍ਰਹਮਾ, ਵਿਸ਼ਨੂੰ, ਮਹੇਸ਼—ਹਿੰਦੂ ਮਤ ਵਿਚ ਪਰਮੇਸ਼ਰ ਦੀ ਕਰਤਾ, ਧਰਤਾ ਤੇ ਹਰਤਾ ਸ਼ਕਤੀ ਨੂੰ ਵੱਖ ਵੱਖ ਵਿਸ਼ੇਸ਼ ਦੇਵਤੇ ਮੰਨ ਕੇ ਪੂਜਿਆ ਜਾਂਦਾ ਰਿਹਾ ਹੈ। ਉਨ੍ਹਾਂ ਦੇ ਪੁਰਾਣਕ ਨਿਸ਼ਚੇ ਅਨੁਸਾਰ ਬ੍ਰਹਮਾ ਜਗਤ ਨੂੰ ਸਾਜਣ ਵਾਲਾ, ਵਿਸ਼ਨੂੰ ਪਾਲਣ ਵਾਲਾ ਤੇ ਸ਼ਿਵ

ਖੈ ਕਰਨ ਵਾਲਾ ਹੈ। ਪ੍ਰੰਤੂ ਸੰਤ ਅਤੇ ਗੁਰੂ, ਅੰਸ਼-ਰੂਪ ਸ਼ਕਤੀ ਨੂੰ ਸਰਬ-ਸ਼ਕਤੀਮਾਨ ਮੰਨਣ ਲਈ ਤਿਆਰ ਨਹੀਂ, ਉਨ੍ਹਾਂ ਦੇ ਵਿਚਾਰ ਵਿਚ ਅਜਿਹੇ ਅਨੇਕਾਂ ਦੇਵਤੇ ਪਰਮ ਸੱਤਾ ਦੇ ਸੇਵਕ ਹਨ ਜੋ ਆਪਣੇ ਆਪ ਕੁਝ ਵੀ ਕਰਨ ਜੋਗੇ ਨਹੀਂ, ਸਭ ਉਸੇ ਦੀ ਸ਼ਕਤੀ ਦਾ ਮਾਮੂਲੀ ਕ੍ਰਿਸ਼ਮਾ-ਮਾਤਰ ਹਨ। ਬਹੁਤਿਆਂ ਦੀ ਹੋਂਦ ਕਲਪਨਾ-ਮਾਤਰ ਹੈ, ਯਥਾਰਥਕ ਨਹੀਂ। ਇਸ ਕਰਕੇ ਅਜਿਹੇ ਕਲਪਿਤ ਦੇਵੀ ਦੇਵਤਿਆਂ ਦੀ ਥਾਂ ਮੂਲ ਮਹਾਨ ਸੱਤਾ ਦੀ ਪੂਜਾ ਉਪਾਸ਼ਨਾ ਹੀ ਯੋਗ ਹੈ। ਗੁਰਬਾਣੀ ਵਿਚ ਤਾਂ ਇਨ੍ਹਾਂ ਦੇਵਤਿਆਂ ਨੂੰ ਮਨੁੱਖਾਂ ਵਰਗੇ ਔਗੁਣਾਂ ਤੇ ਵਿਕਾਰਾਂ ਦਾ ਸ਼ਿਕਾਰ ਹੁੰਦਾ ਵੀ ਦੱਸਿਆ ਗਿਆ ਹੈ :

ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ, ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥ *(ਜਪੁਜੀ)*

ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ, ਵਿਚਿ ਹਉਮੈ ਕਾਰ ਕਮਾਈ ॥
ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ, ਹਰਿ ਗੁਰਮੁਖਿ ਸੋਝੀ ਪਾਈ ॥
*(ਸੂਹੀ ਮ: ੪, ਪੰਨਾ 735)*

ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥
ਗੁਰਮੁਖਿ ਨਾਮਿ ਲਗੇ ਸੇ ਸੋਹਿਆ ॥ *(ਆਸਾ ਮ: ੪, ਪੰਨਾ 394)*

ਬ੍ਰਹਮੈ ਬੇਦ ਬਾਣੀ ਪਰਗਾਸੀ, ਮਾਇਆ ਮੋਹ ਪਸਾਰਾ ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥
*(ਵਡਹੰਸੁ ਮ: ੩, ਪੰਨਾ 559)*

ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥ *(ਆਸਾ ਕਬੀਰ, ਪੰਨਾ 478)*

## ਦੇਵੀ ਦੇਵਤੇ

ਮਾਇਆ ਮੋਹੇ ਦੇਵੀ ਸਭਿ ਦੇਵਾ ॥
ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥ *(ਗਉੜੀ ਮ: ੧, ਪੰਨਾ 227)*

ਭਰਮੇ ਸੁਰਿ ਨਰ ਦੇਵੀ ਦੇਵਾ ॥
ਭਰਮੇ ਸਿਧ ਸਾਧਿਕ ਬ੍ਰਹਮੇਵਾ ॥ *(ਗਉੜੀ ਬਾਵਨ ਅਖਰੀ ਮ: ੫, ਪੰਨਾ 258)*

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹਿ ॥ *(ਸੋਰਠਿ ਮ: ੧, ਪੰਨਾ 637)*

ਕੋਟਿ ਸੂਰ ਜਾ ਕੈ ਪਰਗਾਸ ॥ ਕੋਟਿ ਮਹਾਦੇਵ ਅਰੁ ਕਬਿਲਾਸ ॥
ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥
*(ਭੈਰਉ ਕਬੀਰ, ਪੰਨਾ 1162)*

ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥
ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥
*(ਗੋਂਡ ਨਾਮਦੇਵ, ਪੰਨਾ 874)*

ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥
ਦੇਵੀਆ ਨਹੀ ਜਾਨੈ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥
*(ਰਾਮਕਲੀ ਮ: ੫, ਪੰਨਾ 894)*

**ਅਵਤਾਰ**

ਜਿਥੇ ਦੇਵੀ ਦੇਵਤੇ ਪੁਰਾਣਕ ਕਲਪਨਾ ਦਾ ਸਿੱਟਾ ਹਨ, ਉਥੇ ਅਵਤਾਰ, ਸਮੇਂ ਦੇ ਸ਼ਕਤੀਸ਼ਾਲੀ ਸ਼ਿਰੋਮਣੀ ਮਨੁੱਖ। ਗੁਰੂ ਸਾਹਿਬ ਨੇ ਇਤਰਾਜ਼ ਹੀ ਇਹ ਕੀਤਾ ਹੈ ਕਿ ਅਗਿਆਨੀ ਲੋਕ ਕੁਝ ਕੁ ਰਾਜਸੀ ਪ੍ਰਭੁਤਾ ਵਾਲਿਆਂ ਨੂੰ ਹੀ ਪਰਮੇਸ਼ਰ ਰੂਪ ਮੰਨ ਕੇ ਪੂਜ ਰਹੇ ਹਨ, ਜੋ ਠੀਕ ਨਹੀਂ। ਦੂਸਰੇ, ਅਵਤਾਰਵਾਦੀਆਂ ਦਾ ਨਿਸ਼ਚਾ ਹੈ ਕਿ ਪਰਮੇਸ਼ਰ ਆਪ ਕਿਸੇ ਨਾ ਕਿਸੇ ਮਨੁੱਖੀ ਜਾਮੇ ਵਿਚ ਅਵਤਰਦਾ ਹੈ ਪਰ ਗੁਰੂ ਸਾਹਿਬ ਉਸ ਨੂੰ 'ਅਜੂਨੀ' ਤੇ 'ਅਕਾਲ ਮੂਰਤਿ' ਮੰਨਦੇ ਹਨ। ਇਥੋਂ ਤਕ ਵੀ ਕਿਹਾ ਹੈ :

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥** *(ਭੈਰਉ ਮ: ੫, ਪੰਨਾ 1136)*

ਚੌਵੀ ਅਵਤਾਰਾਂ ਵਿਚੋਂ ਸ੍ਰੀ ਕ੍ਰਿਸ਼ਨ ਤੇ ਸ੍ਰੀ ਰਾਮਚੰਦ੍ਰ ਜੀ ਦੀ ਪੂਜਾ ਵਧੇਰੇ ਹੈ। ਇਸ ਕਰਕੇ ਉਨ੍ਹਾਂ ਦਾ ਨਾਂ ਲੈ ਕੇ ਅਵਤਾਰਵਾਦ ਦਾ ਖੰਡਨ ਕੀਤਾ ਗਿਆ ਹੈ :

**ਜੁਗਹ ਜੁਗਹ ਕੇ ਰਾਜੇ ਕੀਏ, ਗਾਵਹਿ ਕਰਿ ਅਵਤਾਰੀ॥** *(ਆਸਾ ਮ: ੩, ਪੰਨਾ 423)*

**ਦਸ ਅਉਤਾਰ ਰਾਜੇ ਹੋਇ ਵਰਤੇ, ਮਹਾਦੇਵ ਅਉਧੂਤਾ॥**
**ਤਿਨ੍ ਭੀ ਅੰਤੁ ਨ ਪਾਇਓ ਤੇਰਾ, ਲਾਇ ਥਕੇ ਬਿਭੂਤਾ॥** *(ਸੂਹੀ ਮ: ੪, ਪੰਨਾ 747)*

**ਗਾਵਨਿ ਗੋਪੀਆ ਗਾਵਨਿ ਕਾਨ੍॥ ਗਾਵਨਿ ਸੀਤਾ ਰਾਜੇ ਰਾਮ॥**
**ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾ ਕਾ ਕੀਆ ਸਗਲ ਜਹਾਨੁ॥**
*(ਵਾਰ ਆਸਾ ਮ: ੧, ਪੰਨਾ 465)*

**ਸ੍ਰੀ ਕ੍ਰਿਸ਼ਨ**

**ਕਿਸਨੁ ਸਦਾ ਅਵਤਾਰੀ ਰੂਧਾ, ਕਿਤੁ ਲਗਿ ਤਰੈ ਸੰਸਾਰਾ॥** *(ਵਡਹੰਸੁ ਮ: ੩, ਪੰਨਾ 559)*

**ਜੀਅ ਉਪਾਇ ਜੁਗਤਿ ਹਥਿ ਕੀਨੀ, ਕਾਲੀ ਨਥਿ ਕਿਆ ਵਡਾ ਭਇਆ॥**
**ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ, ਸਰਬ ਨਿਰੰਤਰਿ ਰਵਿ ਰਹਿਆ॥**
*(ਆਸਾ ਮ: ੧, ਪੰਨਾ 350)*

**ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ, ਨੰਦ ਸੁ ਨੰਦਨੁ ਕਾ ਕੋ ਰੇ॥**
**ਧਰਨਿ ਅਕਾਸੁ ਦਸੋ ਦਿਸ ਨਾਹੀ, ਤਬ ਇਹੁ ਨੰਦੁ ਕਹਾ ਥੋ ਰੇ॥**
*(ਗਉੜੀ ਕਬੀਰ, ਪੰਨਾ 338)*

**ਸ੍ਰੀ ਰਾਮਚੰਦ੍ਰ**

**ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥**
**ਰਾਵਨ ਸੇਤੀ ਸਰਬਰ ਹੋਈ, ਘਰ ਕੀ ਜੋਇ ਗਵਾਈ ਥੀ॥** *(ਗੋਂਡ ਨਾਮਦੇਵ, ਪੰਨਾ 875)*

**ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥**
*(ਵਾਰ ਰਾਮਕਲੀ, ਮ: ੧, ਪੰਨਾ 953)*

**ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥** *(ਸਲੋਕ ਮ: ੯, ਪੰਨਾ 1429)*

**ਬੁੱਧ**

ਭਗਤੀ ਲਹਿਰ ਸਮੇਂ ਬੁੱਧ ਮਤ ਅਲੋਪ ਹੋ ਚੁੱਕਾ ਸੀ, ਇਸ ਕਰਕੇ ਬੁੱਧ ਦਾ ਜ਼ਿਕਰ ਬਹੁਤ ਹੀ ਘੱਟ ਆਇਆ ਹੈ। ਉਂਜ ਗੁਰੂ ਸਾਹਿਬ ਨੇ ਸ੍ਰੂਨਵਾਦ ਦਾ ਜ਼ੋਰਦਾਰ ਖੰਡਨ ਕੀਤਾ ਹੈ ਤੇ ਇਸੇ ਕਰਕੇ ਇਹ ਵੀ ਕਿਹਾ ਕਿ ਆਸਤਿਕ ਧਰਮੀ ਨਾ ਮੱਗ ਨੂੰ ਅਪਣਾਉਂਦਾ

ਹੈ ਨਾ ਜੋਗੀਆਂ ਦੇ ਪੰਥ ਨੂੰ। 'ਮੱਗ' ਤੋਂ ਮੁਰਾਦ ਬੋਧੀਆਂ ਦਾ ਅਸ਼ਟਾਂਗ ਮਾਰਗ ਹੈ। 'ਬੁੱਧ' ਦੀ ਮੂਰਤੀ ਪੂਜਾ ਕਿਸੇ ਸਮੇਂ ਇਤਨੀ ਜ਼ੋਰਾਂ 'ਤੇ ਰਹੀ ਹੈ ਕਿ ਇਸੇ ਬੁੱਧ ਪਦ ਤੋਂ ਬਿਦੇਸ਼ੀ ਵਰਣਨਕਾਰਾਂ 'ਬੁੱਤ' ਪਦ ਬਣਾਇਆ ਤੇ 'ਬੁੱਤਪ੍ਰਸਤੀ' ਦੀ ਬਾਰ ਬਾਰ ਨਿਖੇਧੀ ਕੀਤੀ। ਗੁਰੂ ਸਾਹਿਬ ਇਨ੍ਹਾਂ ਦੇਵਤਿਆਂ ਤੇ ਅਵਤਾਰਾਂ ਨੂੰ ਕਿਰਤ ਮਾਤਰ ਮੰਨਦੇ ਹਨ, 'ਕਰਤਾ' ਨਹੀਂ। ਇਹ ਸੀਮਿਤ ਸ਼ਕਤੀਆਂ ਉਸ ਅਸੀਮ ਦਾ ਪਾਰਾਵਾਰ ਨਹੀਂ ਪਾ ਸਕਦੀਆਂ। ਪੁਰਾਣੇ ਮਤਾਂ ਨਾਲੋਂ ਇਹੋ ਉਨ੍ਹਾਂ ਦਾ ਸਿਧਾਂਤਕ ਭੇਦ ਹੈ:

**ਆਖਹਿ ਈਸਰ ਆਖਹਿ ਸਿਧ॥ ਆਖਹਿ ਕੇਤੇ ਕੀਤੇ ਬੁਧ॥** *(ਜਪੁਜੀ)*

**ਮੂਰਤੀ-ਪੂਜਾ**

ਦੇਵ-ਪੂਜਾ ਤੇ ਅਵਤਾਰ-ਪੂਜਾ ਦਾ ਮੁਖ ਤਰੀਕਾ ਇਨ੍ਹਾਂ ਦੀਆਂ ਪੱਥਰ ਮੂਰਤੀਆਂ ਬਣਾ ਕੇ ਪੂਜਾ ਕਰਨਾ ਰਿਹਾ ਹੈ। ਕੁਝ ਹੱਦ ਤਕ ਕਿਸੇ ਸਮੇਂ ਇਹ ਵਿਧੀ ਸ਼ਾਇਦ ਇਸ ਲਈ ਅਪਣਾਈ ਗਈ ਸੀ ਕਿ ਜਗਿਆਸੂ ਨਿਰਾਕਾਰ ਜਾਂ ਅਰੂਪ ਇਸ਼ਟ ਦਾ ਧਿਆਨ ਧਰਨੋਂ ਅਸਮਰੱਥ ਸੀ, ਇਸੇ ਘਾਟ ਨੂੰ ਪੂਰਿਆਂ ਕਰਨ ਲਈ ਸਾਕਾਰ ਮੂਰਤੀਆਂ ਦੀ ਸਥਾਪਨਾ ਹੋਈ ਤਾਂ ਕਿ ਉਨ੍ਹਾਂ ਦੇ ਰੂਪ ਨੂੰ ਸਨਮੁਖ ਰੱਖ ਕੇ ਅਦ੍ਰਿਸ਼ਟ ਪ੍ਰਭੂ ਦਾ ਸਰੂਪ ਅੰਦਰ ਵਸਾਇਆ ਜਾ ਸਕੇ ਪਰ ਇਹ ਗੱਲ ਇਸ ਤਰ੍ਹਾਂ ਜ਼ਿਆਦਾ ਦੇਰ ਨਾ ਰਹਿ ਸਕੀ। ਇਹ ਨਹੀਂ ਕਿ ਪ੍ਰਾਚੀਨ ਧਰਮੀ ਇਸ ਤੋਂ ਨਾਵਾਕਿਫ਼ ਸਨ ਸਗੋਂ ਉਹ ਅਣਜਾਣ ਲੋਕਾਂ ਲਈ ਹੀ ਇਸ ਸਾਧਨ ਨੂੰ ਸਹਾਇਕ ਮਾਤਰ ਮੰਨਦੇ ਸਨ। 'ਜਬਾਲ' ਉਪਨਿਸ਼ਦ ਵਿਚ ਲਿਖਿਆ ਹੈ: "ਯੋਗੀ ਆਪਣੀ ਆਤਮਾ ਵਿੱਚੋਂ ਹੀ ਦੇਵਤਾ ਲੱਭਦੇ ਹਨ, ਮੂਰਤੀਆਂ ਵਿੱਚੋਂ ਨਹੀਂ। ਮੂਰਤੀ ਤਾਂ ਅਗਿਆਨੀਆਂ ਲਈ ਹੈ।" ਪੱਥਰ ਮੂਰਤੀਆਂ ਨੂੰ ਹੀ ਸਭ ਕੁਝ ਸਮਝ ਲਿਆ ਗਿਆ ਤੇ ਸਾਰਾ ਦੇਸ ਇਕ ਤਰ੍ਹਾਂ ਦਾ ਵੱਡਾ ਬੁੱਤਖ਼ਾਨਾ ਬਣ ਗਿਆ। ਭਗਤੀ ਲਹਿਰ ਦੇ ਸੰਤਾਂ ਇਸ ਦੀ ਵਿਰੋਧਤਾ ਕੀਤੀ ਤੇ ਗੁਰੂਆਂ ਤਾਂ ਉਸ ਨੂੰ 'ਅਕਾਲ ਮੂਰਤਿ' ਆਖ ਕੇ ਬੁੱਤ-ਪ੍ਰਸਤੀ ਨੂੰ ਅਪਰਵਾਨ ਕਰ ਦਿੱਤਾ। ਮੂਰਤੀ ਤਾਂ ਸਥਾਪਨ ਕੀਤੀ ਜਾਂਦੀ ਹੈ ਪਰ ਉਹ ਕਿਸੇ ਵੱਲੋਂ ਥਾਪਿਆ ਜਾਣ ਵਾਲਾ ਨਹੀਂ:

**ਥਾਪਿਆ ਨ ਜਾਇ ਕੀਤਾ ਨ ਹੋਇ॥**
**ਆਪੇ ਆਪਿ ਨਿਰੰਜਨੁ ਸੋਇ॥** *(ਜਪੁਜੀ)*

ਲਗਭਗ ਸਾਰੇ ਭਾਰਤੀ ਮਤ ਹੀ ਮੂਰਤੀ-ਪੂਜਕ ਰਹੇ ਹਨ ਤੇ ਇਨ੍ਹਾਂ ਸਭ ਨੇ ਹੀ ਮਾਨਵ-ਚੇਤਨਾ ਨੂੰ ਜੜ੍ਹ ਬਣਾਉਣ ਵਿਚ ਕੋਈ ਕਸਰ ਨਹੀਂ ਰੱਖੀ, ਇਸ ਗੱਲ ਨੇ ਭਾਰਤੀ ਜੀਵਨ ਨੂੰ ਸੋਝੀ-ਹੀਨ ਕਰ ਕੇ ਗ਼ਲਤ ਪਾਸੇ ਲਾਈ ਰੱਖਿਆ ਤੇ ਇਸ ਦੀ ਸ਼ਕਤੀ ਹਜ਼ਾਰਾਂ ਵਰ੍ਹੇ ਅਜਾਈਂ ਖੋਈ ਜਾਂਦੀ ਰਹੀ।

**ਕਬੀਰ ਪਾਹਨੁ, ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ॥**
**ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ॥੧੩੬॥** *(ਸਲੋਕ ਕਬੀਰ, ਪੰਨਾ 1371)*

**ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥**
**ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥**
*(ਭੈਰਉ ਕਬੀਰ, ਪੰਨਾ 1160)*

**ਘਰਿ ਨਾਰਾਇਣੁ ਸਭਾ ਨਾਲਿ॥ ਪੂਜ ਕਰੇ ਰਖੈ ਨਾਵਾਲਿ॥**
**ਕੁੰਗੂ ਚੰਨਣੁ ਫੁਲ ਚੜਾਏ॥ ਪੈਰੀ ਪੈ ਪੈ ਬਹੁਤੁ ਮਨਾਏ॥**

**ਮਾਣੂਆ ਮੰਗਿ ਮੰਗਿ ਪੈਨੈ੍ ਖਾਇ॥ ਅੰਧੀ ਕੰਮੀ ਅੰਧ ਸਜਾਇ॥**
**ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ॥**

*(ਵਾਰ ਸਾਰੰਗ, ਮ: ੧, ਪੰਨਾ 1240)*

## 3. ਧਾਰਮਿਕ ਗ੍ਰੰਥ

ਧਰਮ-ਗ੍ਰੰਥ ਚੰਗੇ ਹਨ, ਉਨ੍ਹਾਂ ਦੀ ਚੰਗੀ ਗੱਲ ਸਦਾ ਮੰਨਣ ਯੋਗ ਹੈ। ਮਨੁੱਖੀ ਸਭਿਅਤਾ ਦੇ ਵਿਕਾਸ ਵਿਚ ਇਨ੍ਹਾਂ ਗ੍ਰੰਥਾਂ ਦਾ ਵਿਸ਼ੇਸ਼ ਅਸਥਾਨ ਤੇ ਸਨਮਾਨ ਰਿਹਾ ਹੈ, ਇਸ ਤੋਂ ਇਨਕਾਰ ਨਹੀਂ। ਪਰ ਜੇ ਇਹ ਪੁਸਤਕ, ਭਰਮ ਭੇਖ ਵਿਚ ਭੁਚਲਾ ਕੇ ਮਨੁੱਖੀ ਜ਼ਿੰਦਗੀ ਦਾ ਕੀਮਤੀ ਸਮਾਂ ਤੇ ਸ਼ਕਤੀ ਵਿਅਰਥ ਗੁਆਂਦੇ ਹੋਣ ਤਾਂ ਇਨ੍ਹਾਂ ਦੀ ਇਹ ਸਿਖਿਆ ਸਾਰਥਕ ਤੇ ਹਿਤਕਾਰੀ ਨਹੀਂ ਕਹੀ ਜਾ ਸਕਦੀ। ਵੇਦ ਪੁਰਾਣ ਧਾਰਮਿਕ ਤੌਰ 'ਤੇ ਬਹੁਦੇਵਵਾਦੀ ਤੇ ਸਮਾਜਕ ਤੌਰ 'ਤੇ ਜਾਤਪਾਤਵਾਦੀ ਰਹੇ ਹਨ, ਇਹ ਦੋਵੇਂ ਗੱਲਾਂ ਅਦ੍ਵੈਤਵਾਦ ਜਾਂ ਤੌਹੀਦ ਦੇ ਉਲਟ ਹਨ, ਇਸੇ ਕਰਕੇ ਪੁਰਾਣੇ ਧਰਮ-ਗ੍ਰੰਥਾਂ ਦੀ ਪ੍ਰਮਾਣਿਕਤਾ ਪਰਵਾਨ ਨਹੀਂ ਕੀਤੀ ਗਈ। ਹਾਂ, ਉਨ੍ਹਾਂ ਵਿਚਲੀ ਉਤਮ ਸਿਖਿਆ ਨੂੰ ਮੰਨਣ ਦੀ ਤਾਕੀਦ ਵੀ ਹੈ। ਜਿਵੇਂ ਕਿ:

**ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥**

*(ਰਾਮਕਲੀ ਮ: ੩ ਅਨੰਦੁ, ਪੰਨਾ 919)*

ਸਮੁੱਚੇ ਤੌਰ 'ਤੇ ਕਰਮਕਾਂਡੀ ਗ੍ਰੰਥਾਂ ਦਾ ਸਤਿਕਾਰ ਕਾਇਮ ਰੱਖਣ ਦੀ ਲੋੜ ਨਹੀਂ ਸਮਝੀ ਗਈ ਤੇ ਇਸੇ ਕਰਕੇ ਵੇਦ ਕਿਤੇਬ ਨੂੰ ਇਤਨਾ ਉੱਚਾ ਦਰਜਾ ਨਹੀਂ ਦਿੱਤਾ।

**ਵੇਦ**

**ਬੇਦ ਕਤੇਬ ਇਫਤਰਾ ਭਾਈ, ਦਿਲ ਕਾ ਫਿਕਰੁ ਨ ਜਾਇ॥**

*(ਤਿਲੰਗ ਕਬੀਰ, ਪੰਨਾ 727)*

**ਬੇਦ ਪਾਠ ਸੰਸਾਰ ਕੀ ਕਾਰ॥** *(ਵਾਰ ਸੂਹੀ, ਮ: ੧, ਪੰਨਾ 791)*

**ਤ੍ਰੈ ਗੁਣ ਬਾਣੀ ਬੇਦ ਬੀਚਾਰੁ॥ ਬਿਖਿਆ ਮੈਲੁ ਬਿਖਿਆ ਵਾਪਾਰੁ॥**

*(ਮਲਾਰ ਮ: ੩, ਪੰਨਾ 1262)*

ਗੀਤਾ ਵਿਚ ਵੀ ਇਸੇ ਭਾਵ ਦਾ ਸਲੋਕ ਮਿਲਦਾ ਹੈ ਕਿ ਹੇ ਅਰਜਨ! ਵੇਦ ਤ੍ਰੈਗੁਣਾਤਮਕ ਕਰਮ ਵਿਚ ਬੱਧੇ ਹੋਏ ਹਨ, ਤੂੰ ਇਨ੍ਹਾਂ ਤੋਂ ਅੱਗੇ ਲੰਘ ਜਾ।

**ਬੇਦ ਬਾਦ ਸਭਿ ਆਖਿ ਵਖਾਣਹਿ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ॥**
**ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ, ਗੁਰਮੁਖਿ ਅੰਮ੍ਰਿਤੁ ਪੀਜੈ ਹੇ॥**

*(ਮਾਰੂ ਸੋਲਹੇ ਮ: ੩, ਪੰਨਾ 1050)*

ਖਟ ਦਰਸ਼ਨ

**ਖਟੁ ਦਰਸਨੁ ਵਰਤੈ ਵਰਤਾਰਾ॥**
**ਗੁਰ ਕਾ ਦਰਸਨੁ ਅਗਮ ਅਪਾਰਾ॥** *(ਆਸਾ ਮ: ੩, ਪੰਨਾ 360)*

**ਛਿਅ ਘਰ ਛਿਅ ਗੁਰ ਛਿਅ ਉਦਪੇਸ॥**
**ਗੁਰੁ ਗੁਰੁ ਏਕੋ ਵੇਸ ਅਨੇਕ॥** *(ਆਸਾ ਮ: ੧, ਪੰਨਾ 12)*

ਸਿੰਮ੍ਰਿਤਿ ਸ਼ਾਸਤਰ

ਸਾਸਤ ਸਿੰਮ੍ਰਿਤਿ ਬਿਨਸਹਿਗੋ ਬੇਦਾ॥ *(ਗਉੜੀ ਗੁਆਰੇਰੀ ਮ: ੫, ਪੰਨਾ 237)*

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ॥...
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ, ਸੁਤਿਆ ਰੈਣਿ ਵਿਹਾਣੀ॥
*(ਰਾਮਕਲੀ ਮ: ੩ ਅਨੰਦੁ, ਪੰਨਾ 920)*

ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ॥ ਮਾਇਆ ਮੋਹੁ ਪਸਰਿਆ ਪਾਸਾਰਾ॥
*(ਮਾਰੂ ਮ: ੩, ਪੰਨਾ 1053)*

ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥ ਸਾਂਕਲ ਜੇਵਰੀ ਲੈ ਹੈ ਆਈ॥
*(ਗਉੜੀ ਕਬੀਰ, ਪੰਨਾ 329)*

ਪੁਰਾਣ

ਵਾਚਹਿ ਪੁਸਤਕ ਵੇਦ ਪੁਰਾਨਾਂ॥
ਇਕ ਬਹਿ ਸੁਨਹਿ ਸੁਨਾਵਹਿ ਕਾਨਾਂ॥
ਅਜਗਰ ਕਪਟੁ ਕਹਹੁ ਕਿਉ ਖੁਲੈ,
ਬਿਨੁ ਸਤਿਗੁਰ ਤਤੁ ਨ ਪਾਇਆ॥ *(ਮਾਰੂ ਸੋਲਹੇ ਮ: ੧, ਪੰਨਾ 1043)*

ਅਸਟ ਦਸੀ ਚਹੁ ਭੇਦੁ ਨ ਪਾਇਆ॥ *(ਆਸਾ ਮ: ੫, ਪੰਨਾ 355)*

ਕਿਤੇਬ

ਬੇਦ ਕਤੇਬੀ ਭੇਦੁ ਨ ਜਾਤਾ॥ *(ਮਾਰੂ ਸੋਲਹੇ ਮ: ੧, ਪੰਨਾ 1021)*

ਕਾਜੀ ਤੈ ਕਵਨ ਕਤੇਬ ਬਖਾਨੀ॥
ਪੜ੍ਹਤ ਗੁਨਤ ਐਸੇ ਸਭ ਮਾਰੇ, ਕਿਨਹੂੰ ਖਬਰਿ ਨ ਜਾਨੀ॥...
ਛਾਡਿ ਕਤੇਬ ਰਾਮੁ ਭਜੁ ਬਉਰੇ, ਜੁਲਮ ਕਰਤ ਹੈ ਭਾਰੀ॥
ਕਬੀਰੈ ਪਕਰੀ ਟੇਕ ਰਾਮ ਕੀ, ਤੁਰਕ ਰਹੇ ਪਚਿਹਾਰੀ॥ *(ਆਸਾ ਕਬੀਰ, ਪੰਨਾ 477)*

## 4. ਧਾਰਮਿਕ ਅਸਥਾਨ

ਧਰਮ-ਅਸਥਾਨ, ਜੀਵਨ-ਸਿਖਿਆ ਲਈ ਸਥਾਪਿਤ ਕੀਤੇ ਗਏ ਸਨ, ਇਨ੍ਹਾਂ ਦਾ ਸਿੱਧਾ ਪ੍ਰਯੋਜਨ ਮਨੁੱਖ ਨੂੰ ਸਹੀ ਪਾਸੇ ਪ੍ਰੇਰਿਤ ਕਰਨਾ ਸੀ। ਭਾਰਤ ਵਿਚ ਤੀਰਥ ਇਸੇ ਮੰਤਵ ਲਈ ਸਨ, ਇਸ ਤੋਂ ਇਲਾਵਾ ਹੋਰ ਸੈਂਕੜੇ ਮੰਦਰ ਵੀ ਮਨੁੱਖ ਦੀ ਅਧਿਆਤਮਕ ਤ੍ਰਿਪਤੀ ਲਈ ਹੀ ਬਣਾਏ ਗਏ ਸਨ।

ਪਰ ਜਦ ਧਰਮ, 'ਭੇਖ' ਮਾਤਰ ਬਣ ਕੇ ਰਹਿ ਗਿਆ ਤਾਂ ਇਹ ਵੀ ਇਕ ਤਰ੍ਹਾਂ ਪਰੋਹਤ ਜਮਾਤ ਦੇ ਆਮਦਨੀ ਅਸਥਾਨ ਮਾਤਰ ਬਣ ਗਏ, ਬਾਕੀ ਕਿਸੇ ਨੂੰ ਕੋਈ ਲਾਭ ਨਹੀਂ ਸੀ। ਹਰ ਪੁਜਾਰੀ ਦੀ ਘੋਸ਼ਣਾ ਇਹ ਸੀ ਕਿ ਭਗਵਾਨ ਮੇਰੇ ਵਾਲੇ ਦੇਵ-ਅਸਥਾਨ 'ਤੇ ਹੀ ਨਿਵਾਸ ਰੱਖਦਾ ਹੈ, ਹੋਰ ਕਿਤੇ ਨਹੀਂ। ਇਹ ਗੱਲ ਬੁਨਿਆਦੀ ਤੌਰ 'ਤੇ ਗ਼ਲਤ ਸੀ। ਜੇ ਠੀਕ ਤਰ੍ਹਾਂ ਦੇਖਿਆ ਜਾਵੇ ਤਾਂ ਇਹ ਥਾਂ ਰੱਬ ਜਾਂ ਕਿਸੇ ਵਿਸ਼ੇਸ਼ ਦੇਵਤਾ ਦੇ ਰਹਿਣ ਲਈ ਨਹੀਂ ਸੀ, ਸਗੋਂ ਮਨੁੱਖਾਂ ਦੇ ਮਿਲ ਜੁੜਨ ਦੀ ਥਾਂ ਸੀ ਪਰ ਪਰੋਹਤਾਂ ਨੇ ਆਪਣੇ ਗ਼ਲਤ ਪ੍ਰਚਾਰ ਨਾਲ ਸਰਬ-ਵਿਆਪਕ ਹਸਤੀ ਨੂੰ ਆਪਣੇ ਆਪਣੇ ਘਰ ਵਿਚ ਸੀਮਿਤ ਦੱਸਿਆ ਤੇ ਉਸੇ ਪੂਜਾਚਾਰ ਦੀ ਥਾਂ ਭ੍ਰਿਸ਼ਟਾਚਾਰ ਪ੍ਰਧਾਨ ਹੋ ਗਿਆ ਕਿਉਂਕਿ ਮਨੋਰਥ

ਦੇਵਤੇ ਦੇ ਨਾਂ 'ਤੇ ਵੱਧ ਤੋਂ ਵੱਧ ਪੈਸੇ ਬਟੋਰਨ ਮਾਤਰ ਹੀ ਰਹਿ ਗਿਆ ਸੀ। ਇਹ ਧਰਮ ਦੀ ਅਤੇ ਧਰਮ ਦੇਵਤਾ ਦੀ ਕੁਵਰਤੋਂ ਸੀ ਜੋ ਕਦੀ ਚੰਗੇ ਸਿੱਟੇ ਨਹੀਂ ਸੀ ਪੈਦਾ ਕਰ ਸਕਦੀ :

> **ਕਾਲੁ ਨਾਹੀ ਜੋਗੁ ਨਾਹੀ, ਨਾਹੀ ਸਤ ਕਾ ਢਬੁ॥**
> **ਥਾਨਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗੁ॥** *(ਧਨਾਸਰੀ ਮ: ੧, ਪੰਨਾ 662)*

ਇਸ ਤੋਂ ਇਲਾਵਾ ਜਾਬਰ ਮੁਸਲਮ ਹਾਕਮਾਂ, ਮੰਦਰ ਢਾਹ ਕੇ ਮਸੀਤਾਂ ਬਣਾਉਣਾ ਹੀ ਇਕ ਉੱਤਮ ਧਰਮ ਮੰਨ ਲਿਆ :

> **ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥**
> **ਨਾਮੇ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤਿ॥** *(ਗੋਂਡ ਨਾਮਦੇਵ, ਪੰਨਾ 875)*

> **ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸੁ ਕੇਰਾ॥**
> **ਹਿੰਦੂ ਮੂਰਤਿ ਨਾਮ ਨਿਵਾਸੀ, ਦੁਹ ਮਹਿ ਤਤੁ ਨ ਹੇਰਾ॥...**
> **ਦਖਨ ਦੇਸਿ ਹਰੀ ਕਾ ਬਾਸਾ, ਪਛਿਮਿ ਅਲਹ ਮੁਕਾਮਾ॥**
> **ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ, ਏਹੀ ਠਉਰ ਮੁਕਾਮਾ॥...**
> **ਕਹਾ ਉਡੀਸੇ ਮਜਨੁ ਕੀਆ, ਕਿਆ ਮਸੀਤਿ ਸਿਰੁ ਨਾਂਏਂ॥**
> **ਦਿਲ ਮਹਿ ਕਪਟੁ ਨਿਵਾਜ ਗੁਜਾਰੈ, ਕਿਆ ਹਜ ਕਾਬੈ ਜਾਂਏਂ॥**
> *(ਪ੍ਰਭਾਤੀ ਕਬੀਰ, ਪੰਨਾ 1349)*

ਸੋ ਕਿਸੇ ਵਿਸ਼ੇਸ਼ ਥਾਂ ਨੂੰ ਪਵਿੱਤਰ ਤੇ ਬਾਕੀ ਨੂੰ ਅਪਵਿੱਤਰ ਮੰਨਣਾ ਧਰਮ ਦੀ ਮੂਲ ਵਿਚਾਰਧਾਰਾ ਦੇ ਵਿਰੁੱਧ ਹੈ, ਗੁਰੂਆਂ ਦਾ ਵਿਚਾਰ ਸਪੱਸ਼ਟ ਸੀ :

> **ਜਹ ਬੈਸਾਲਹਿ ਤਹ ਬੈਸਾ ਸੁਆਮੀ, ਜਹ ਭੇਜਹਿ ਤਹ ਜਾਵਾ॥**
> **ਸਭ ਨਗਰੀ ਮਹਿ ਏਕੋ ਰਾਜਾ, ਸਭੇ ਪਵਿਤੁ ਹਹਿ ਥਾਵਾ॥** *(ਮਾਰੂ ਮ: ੩, ਪੰਨਾ 993)*

## 5. ਧਾਰਮਿਕ ਪਰੋਹਤ

ਜਿਹਾ ਕਿ ਅਸੀਂ ਪਹਿਲੇ ਕਹਿ ਚੁੱਕੇ ਹਾਂ ਕਿ ਮਜ਼੍ਹਬੀ ਆਗੂ ਜਾਂ ਧਾਰਮਿਕ ਪਰੋਹਤ ਜਮਾਤ ਦਾ ਧਰਮ ਕਰਮ ਚਲਾਉਣ ਵਿਚ ਵਿਸ਼ੇਸ਼ ਹਿੱਸਾ ਹੁੰਦਾ ਹੈ। ਆਮ ਸ਼ਰਧਾਲੂ ਪੂਜਾਚਾਰ ਦੀਆਂ ਬਹੁਤੀਆਂ ਬਾਰੀਕੀਆਂ ਤੇ ਵੇਰਵੇ ਨਹੀਂ ਜਾਣਦਾ ਹੁੰਦਾ। ਜਿਵੇਂ ਉਸ ਨੂੰ ਪਰੋਹਤ ਦੱਸਦਾ ਹੈ, ਉਸੇ ਤਰ੍ਹਾਂ ਉਹ ਪਰਵਾਨ ਕਰ ਕੇ ਕਰਨ ਲੱਗ ਪੈਂਦਾ ਹੈ। ਹੁਣ ਜਨ-ਸਾਧਾਰਨ ਨੂੰ ਕੀ ਪਤਾ ਹੈ ਕਿ ਪਿਤਰਾਂ ਨੂੰ ਭੋਜਨ ਪਾਣੀ ਪਹੁੰਚਾਇਆ ਜਾ ਸਕਦਾ ਹੈ ਜਾਂ ਨਹੀਂ। ਜਦੋਂ ਪੰਡਿਤ ਨੇ ਇਹ ਗੱਲ ਦ੍ਰਿੜ੍ਹ ਕਰਾ ਦਿੱਤੀ ਕਿ ਬ੍ਰਾਹਮਣ ਨੂੰ ਜਿਮਾਉਣ ਨਾਲ ਇਹ ਭੋਜਨ ਪਿਤਰਾਂ ਪਾਸ ਪੁੱਜ ਜਾਂਦਾ ਹੈ ਤਾਂ ਲੋਕਾਂ ਇਸੇ 'ਤੇ ਅਮਲ ਸ਼ੁਰੂ ਕਰ ਦਿੱਤਾ। ਇਸੇ ਤਰ੍ਹਾਂ ਪੂਜਨੀਕ ਇਸ਼ਟਾਂ ਜਾਂ ਮੂਰਤੀਆਂ ਦੀ ਜਾਂ ਸੁਰਗ ਨਰਕ ਦੀ ਕਲਪਨਾ ਬਾਰੇ ਹੈ, ਜਿਵੇਂ ਪਰੋਹਤਾਂ ਗੱਲ ਚਲਾਈ ਤਿਵੇਂ ਚੱਲ ਪਈ। ਜੇਕਰ ਇਹ ਆਖ ਦਿੱਤਾ ਜਾਵੇ ਕਿ ਅੱਧੇ ਤੋਂ ਵੱਧ ਮਜ਼੍ਹਬੀ ਰਸਮਾਂ ਪਰੋਹਤ ਜਮਾਤ ਦੀ ਪੈਦਾਵਾਰ ਹਨ ਤਾਂ ਇਹ ਅਤਿਕਥਨੀ ਨਹੀਂ ਹੋਵੇਗੀ। ਦੂਸਰੀ ਗੱਲ ਇਹ ਵੀ ਸੀ ਕਿ ਇਸ ਪਰੋਹਤ ਸ਼੍ਰੇਣੀ ਦੇ ਰੁਜ਼ਗਾਰ ਦਾ ਇੱਕੋ ਇਕ ਵਸੀਲਾ ਇਹੋ ਧਰਮ ਕਰਮ ਕਰਨਾ ਕਰਾਉਣਾ ਸੀ, ਸੋ ਇਨ੍ਹਾਂ ਦੇ ਹਿਤ ਇਸ ਗੱਲ ਨਾਲ ਬੱਧੇ ਹੋਏ ਸਨ ਕਿ ਜਨ-ਸਾਧਾਰਨ ਨੂੰ ਅਗਿਆਨ ਵਿਚ ਰੱਖਿਆ ਜਾਵੇ ਤੇ ਪਰਮਾਰਥਕ ਗੋਝ ਲਈ ਆਪਣਾ ਵਿਲੱਖਣ ਮਹੱਤਵ ਅਨੁਭਵ ਕਰਾਇਆ ਜਾਵੇ।

ਸੋ ਇਸ ਹਾਲਤ ਵਿਚ ਇਹ ਲੋਕ ਆਪਣੀ ਮਰਜ਼ੀ ਅਨੁਸਾਰ ਧਰਮ ਕਰਮ ਚਲਾਉਂਦੇ ਤੇ ਸ਼ਰਧਾਲੂਆਂ ਨੂੰ ਵਰਗਲਾਉਂਦੇ ਰਹਿੰਦੇ ਸਨ। ਇਹ ਇਕ ਮਜ਼੍ਹਬ ਦੀ ਗੱਲ ਨਹੀਂ, ਸਾਰੇ ਮਜ਼੍ਹਬਾਂ ਵਿਚ ਹੀ ਇਜੇਹਾ ਵਰਤਾਰਾ ਚੱਲਦਾ ਰਿਹਾ ਹੈ। ਗੁਰੂ ਸਾਹਿਬਾਨ ਦੇ ਜ਼ਮਾਨੇ ਤਿੰਨ ਮੁਖ ਮਤ ਸਨ—ਹਿੰਦੂ ਮਤ, ਇਸਲਾਮ ਤੇ ਜੋਗ ਮਤ। ਇਨ੍ਹਾਂ ਤਿੰਨਾਂ ਮਤਾਂ ਦੇ ਆਗੂਆਂ ਬਾਰੇ ਗੁਰੂ ਨਾਨਕ ਦਾ ਨਿਰਣਾ ਇਹ ਹੈ:

ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥ *(ਧਨਾਸਰੀ ਮ: ੧, ਪੰਨਾ 662)*

ਕਾਜੀਆ ਬਾਮਣਾ ਕੀ ਗਲ ਥਕੀ,
ਅਗਦੁ ਪੜੈ ਸੈਤਾਨੁ ਵੇ ਲਾਲੋ॥ *(ਤਿਲੰਗ ਮ: ੧, ਪੰਨਾ 722)*

ਪੰਡਿਤ

ਪੰਡਿਤ ਵਾਚਹਿ ਪੋਥੀਆ, ਨਾ ਬੂਝਹਿ ਵੀਚਾਰੁ॥
ਅਨ ਕਉ ਮਤੀ ਦੇ ਚਲਹਿ, ਮਾਇਆ ਕਾ ਵਾਪਾਰੁ॥
ਕਥਨੀ ਝੂਠੀ ਜਗੁ ਭਵੈ, ਰਹਣੀ ਸਬਦੁ ਸੁ ਸਾਰੁ॥ *(ਸਿਰੀਰਾਗੁ ਮ: ੧, ਪੰਨਾ 56)*

ਪੰਡਿਤੁ ਆਖਾਏ ਬਹੁਤੀ ਰਾਹੀ, ਕੋਰੜ ਮੋਠ ਜਿਨੇਹਾ॥
*(ਵਾਰ ਰਾਮਕਲੀ ਮ: ੫, ਪੰਨਾ 960)*

ਜੋਗੀ

ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥
ਜੋਗੁ ਨ ਪਾਇਆ ਜੁਗਤਿ ਗਵਾਈ॥
ਕਿਤੁ ਕਾਰਣਿ ਸਿਰਿ ਛਾਈ ਪਾਈ॥ *(ਵਾਰ ਰਾਮਕਲੀ, ਮ: ੧, ਪੰਨਾ 951)*

ਕਾਜ਼ੀ

ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥
ਵਢੀ ਲੈ ਕੈ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਇ॥
*(ਵਾਰ ਰਾਮਕਲੀ, ਮ: ੧, ਪੰਨਾ 951)*

ਰੋਜਾ ਧਰੈ ਮਨਾਵੈ ਅਲਹੁ, ਸੁਆਦਤਿ ਜੀਅ ਸੰਘਾਰੈ॥
ਆਪਾ ਦੇਖਿ ਅਵਰ ਨਹੀ ਦੇਖੈ, ਕਾਹੇ ਕਉ ਝਖ ਮਾਰੈ॥
ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ, ਸੋਚਿ ਬਿਚਾਰਿ ਨ ਦੇਖੈ॥
ਖਬਰਿ ਨ ਕਰਹਿ ਦੀਨ ਕੇ ਬਉਰੇ, ਤਾ ਤੇ ਜਨਮੁ ਅਲੇਖੈ॥
*(ਆਸਾ ਕਬੀਰ, ਪੰਨਾ 483)*

ਮੁੱਲਾਂ

ਕਬੀਰ ਮੁਲਾਂ ਮੁਨਾਰੇ ਕਿਆ ਚਢਹਿ, ਸਾਂਈ ਨ ਬਹਰਾ ਹੋਇ॥
ਜਾ ਕਾਰਨਿ ਤੂੰ ਬਾਂਗ ਦੇਹਿ, ਦਿਲ ਹੀ ਭੀਤਰਿ ਜੋਇ॥ *(ਸਲੋਕ ਕਬੀਰ, ਪੰਨਾ 1374)*

ਤਾ ਤੂ ਮੁਲਾ ਤਾ ਤੂ ਕਾਜੀ, ਜਾਣਹਿ ਨਾਮੁ ਖੁਦਾਈ॥
ਜੇ ਬਹੁਤੇਰਾ ਪੜਿਆ ਹੋਵਹਿ, ਕੋ ਰਹੈ ਨ ਭਰੀਐ ਪਾਈ॥ *(ਸਿਰੀਰਾਗੁ ਮ: ੧, ਪੰਨਾ 24)*

ਇਸ ਮੰਦੀ ਅਵਸਥਾ ਕਾਰਨ ਹੀ ਗੁਰੂ ਗ੍ਰੰਥ ਸਾਹਿਬ ਨੇ ਇਹ ਆਵਾਜ਼ ਦਿੱਤੀ:

ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥ *(ਭੈਰਉ ਕਬੀਰ, ਪੰਨਾ 1158)*

ਭਰਮ ਭੁਲੇਖਿਆਂ 'ਤੇ ਆਧਾਰਤ ਸੰਕੀਰਣ ਵਿਚਾਰਾਂ ਨੇ ਹੀ ਧਰਮ ਦੇ ਦਰਿਆ ਨੂੰ 'ਛੱਪੜ' ਬਣਾ ਕੇ ਜ਼ਿੰਦਗੀ ਦੇ ਵਗਦੇ ਪਾਣੀਆਂ ਨਾਲੋਂ ਨਿਖੇੜ ਦਿੱਤਾ ਤੇ ਇਹ ਮਜ਼੍ਹਬੀ ਤੰਗ-ਦਿਲੀ ਹੌਲੀ ਹੌਲੀ ਫ਼ਿਰਕਾਪ੍ਰਸਤੀ ਬਣ ਗਈ। ਫ਼ਿਰਕਾਪ੍ਰਸਤੀ ਵਾਲੀ ਭਾਵਨਾ ਨੂੰ ਸੰਤ ਮਤ ਨੇ ਪਰਵਾਨ ਨਹੀਂ ਕੀਤਾ ਕਿਉਂਕਿ ਉਨ੍ਹਾਂ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਸੀ ਕਿ ਇਹ ਰੀਤਿ ਰਸਮ, ਖ਼ਾਸ ਖ਼ਾਸ ਧਰਮ ਗ੍ਰੰਥਾਂ ਦੇ ਆਦੇਸ਼ਾਂ 'ਤੇ ਅਤੇ ਫਿਰ ਪਰੋਹਤ ਜਮਾਤ ਦੀਆਂ ਵਿਆਖਿਆ ਮੁਤਾਬਿਕ ਚੱਲਣ ਵਾਲੇ ਮਜ਼੍ਹਬ, ਧਾਰਮਿਕ ਭਾਵਨਾ ਖੋ ਬੈਠੇ ਹਨ, ਇਨ੍ਹਾਂ ਦੀ ਜਕੜਬੰਦੀ ਤੋਂ ਮੁਕਤ ਹੋ ਕੇ ਹੀ ਅਸਲ ਧਰਮ ਦੀ ਪਛਾਣ ਆ ਸਕਦੀ ਹੈ। ਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ :

**ਰਾਹ ਦੋਵੈ ਇਕੁ ਜਾਣੈ, ਸੋਈ ਸਿਝਸੀ॥**
**ਕੁਫਰ ਗੋਅ ਕੁਫਰਾਣੈ, ਪਇਆ ਦਝਸੀ॥** *(ਵਾਰ ਮਾਝ, ਮ: ੧, ਪੰਨਾ 142)*

ਗੁਰੂ ਅਰਜਨ ਸਾਹਿਬ ਇਸ ਕਰਮਕਾਂਡੀ ਧਰਮ ਤੋਂ ਬਗ਼ਾਵਤ ਕਰਦੇ ਕਹਿੰਦੇ ਹਨ :

**ਵਰਤ ਨ ਰਹਉ ਨ ਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥**
**ਏਕੁ ਗੁਸਾਈ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨੇਬੇਰਾ॥**
**ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥**
**ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥**
**ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥**
*(ਭੈਰਉ ਮ: ੫, ਪੰਨਾ 1136)*

ਜੇ ਕਿਸੇ ਦੇਸ ਦੇ ਧਾਰਮਿਕ ਆਗੂ ਭਟਕੇ ਹੋਣ, ਧਰਮ-ਗ੍ਰੰਥ ਵੀ ਸਹੀ ਅਗਵਾਈ ਦੇਣ ਜੋਗੇ ਨਾ ਹੋਣ ਤੇ ਧਰਮ ਕਰਮ ਭਰਮ ਬਣ ਕੇ ਉਂਜ ਭੁਲੇਖਿਆਂ ਨਾਲ ਗ੍ਰਸੇ ਹੋਵਣ, ਫਿਰ ਲੋਕਾਂ ਦੇ ਉੱਧਾਰ ਦਾ ਕੀ ਰਸਤਾ ਰਹਿ ਜਾਂਦਾ ਹੈ। ਇਸ ਹਾਲਤ ਵਿਚ ਨਵੇਂ ਮਾਰਗ ਦੀ ਤਲਾਸ਼ ਸਮੇਂ ਦੀ ਲੋੜ ਹੈ। ਇਸ ਕਰਕੇ ਸੁਜਾਨ ਸੰਤਾਂ ਭਗਤਾਂ ਅਤੇ ਗੁਰੂਆਂ ਉਹ ਰਸਤਾ ਦਿਖਾਇਆ ਜਿਸ ਨੂੰ 'ਗੁਰਮਤਿ' ਕਿਹਾ ਜਾਂਦਾ ਹੈ ਤੇ ਉਹ ਨਾਮ ਤੇ ਸੇਵਾ ਦਾ ਮਾਰਗ ਹੈ :

**ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥**
**ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥**
*(ਰਾਮਕਲੀ ਮ: ੫, ਪੰਨਾ 885)*

# ਸ੍ਰੀ ਗੁਰੂ ਗ੍ਰੰਥ ਸਾਹਿਬ—ਕਾਲੀਨ ਰਾਜ ਸਮਾਜ

'ਆਦਿ ਗ੍ਰੰਥ' ਦੀ ਰਚਨਾ ਇਕ ਵਿਅਕਤੀ ਦੀ ਨਾ ਹੋਣ ਕਰਕੇ ਇਸ ਨੂੰ ਖ਼ਾਸ ਨਿਸ਼ਚਿਤ ਸਮੇਂ ਵਿਚ ਸੀਮਿਤ ਕਰਨਾ ਔਖਾ ਹੈ। ਚੂੰਕਿ ਇਸ ਵਿਚ ਬਾਰ੍ਹਵੀਂ ਸਦੀ ਤੋਂ ਲੈ ਕੇ ਸਤਾਰ੍ਹਵੀਂ ਸਦੀ ਤਕ ਵੱਖੋ ਵੱਖ 35-40 ਮਹਾਂਪੁਰਖਾਂ ਦੇ ਵਿਚਾਰ ਤੇ ਭਾਵ ਸੰਮਿਲਤ ਹਨ, ਇਸ ਕਰਕੇ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ ਇਸ ਤੋਂ ਪੰਜ ਛੇ ਸਦੀਆਂ ਦੇ ਰਾਜ ਸਮਾਜ ਦਾ ਕੁਝ ਕੁਝ ਮੁਹਾਂਦਰਾ ਮਿਲ ਹੀ ਜਾਂਦਾ ਹੈ। ਇਹ ਸਾਰਾ ਸਮਾਂ ਜਾਂ ਇਸ ਸਮੇਂ ਦਾ ਰਾਜ ਸਮਾਜ ਇੱਕੋ ਭਾਂਤ ਦਾ ਸੀ, ਇਹ ਵੀ ਪੂਰਨ ਸੱਚ ਨਹੀਂ। ਇਕ ਗੱਲ ਬੜੀ ਸਪੱਸ਼ਟ ਹੈ ਕਿ ਭਾਰਤ ਦੇ ਇਤਿਹਾਸ ਵਿਚ ਇਹ ਇਕ ਤਰ੍ਹਾਂ ਜੁਗ-ਗਰਦੀ ਦਾ ਸਮਾਂ ਹੈ ਜਦੋਂ ਕਿ ਬਿਦੇਸ਼ੀ ਹਮਲਾਵਰ ਇਥੋਂ ਦੀ ਰਾਜ-ਸੱਤਾ ਹਥਿਆਉਂਦੇ ਤੇ ਦੇਸ ਦੀ ਸੰਸਕ੍ਰਿਤੀ ਤੇ ਧਰਮ ਵਿਚ ਭਾਰੀ ਪਰਿਵਰਤਨ ਲਿਆਉਂਦੇ ਹਨ। ਜਿਵੇਂ ਕਿ ਆਮ ਮੁਸਲਮ ਤ੍ਵਾਰੀਖ਼ਾਂ ਦਾਅਵਾ ਕਰਦੀਆਂ ਹਨ ਕਿ ਇਹ 'ਈਮਾਨ' ਤੇ 'ਕੁਫ਼ਰ' ਦੀ ਜੰਗ ਸੀ, ਮੁਸਲਮਾਨਾਂ ਜਹਾਦ (ਧਰਮ ਯੁੱਧ) ਕਰ ਕੇ ਕੁਫ਼ਰ ਨੂੰ ਨਸ਼ਟ ਕਰਨ ਲਈ ਹਰ ਪ੍ਰਕਾਰ ਦੀਆਂ ਸਖ਼ਤੀਆਂ ਕੀਤੀਆਂ। ਮੁਸਲਮ ਬਾਦਸ਼ਾਹ ਰੱਬ ਦੇ ਖ਼ਲੀਫ਼ੇ ਆਖੇ ਜਾਂਦੇ ਸਨ, ਤੇ ਉਨ੍ਹਾਂ ਖ਼ੁਦਾਈ ਹੁਕਮਾਂ ਦੀ ਪਾਲਣਾ ਕਰਦਿਆਂ ਹੀ ਅਜੇਹਾ ਕੀਤਾ, ਇਹ ਦਾਅਵਾ ਠੀਕ ਸਿੱਧ ਨਹੀਂ ਹੁੰਦਾ। ਜੇ ਐਸਾ ਹੀ ਹੁੰਦਾ ਤਾਂ ਗ਼ਜ਼ਨਵੀ, ਗੌਰੀ, ਖਿਲਜੀ, ਤੁਗ਼ਲਕ, ਪਠਾਣ ਤੇ ਮੁਗ਼ਲ ਇਕ ਦੂਜੇ ਦੇ ਖ਼ਾਤਮੇ ਲਈ ਤਲਵਾਰ ਨਾ ਉਠਾਉਂਦੇ। ਸੋ ਇਹ ਮਜ਼੍ਹਬੀ ਜੰਗ ਨਹੀਂ, ਰਾਜਸੀ ਸੁਆਰਥਾਂ ਦੀ ਜੰਗ ਸੀ ਤੇ ਸਿਪਾਹੀਆਂ ਤੋਂ ਕੰਮ ਲੈਣ ਲਈ ਇਸਨੂੰ ਮਜ਼੍ਹਬੀ ਜੰਗ ਜਾਂ 'ਜਹਾਦ' ਦਾ ਨਾਮ ਜ਼ਰੂਰ ਦੇ ਦਿੱਤਾ ਜਾਂਦਾ ਸੀ।

ਮਜ਼੍ਹਬੀ ਜਨੂੰਨੀਆਂ ਦੀ ਅਗਵਾਈ ਅਹਿਲਕਾਰਾਂ ਦੀਆਂ ਸਿਆਹ-ਸਾਜ਼ਸ਼ਾਂ ਤੇ ਲੜਾਕੇ ਸਿਪਾਹੀਆਂ ਦੀ ਰੱਤੀ ਤੇਗ਼ ਵਿਚ ਖ਼ੂਨੀ ਨਾਟਕ ਲਈ ਜ਼ਿੰਮੇਵਾਰ ਸੀ। ਇਕ ਹਜ਼ਾਰ ਈਸਵੀ ਤੋਂ ਲੈ ਕੇ ਅਠਾਰ੍ਹਵੀਂ ਸਦੀ ਤਕ ਪੂਰੀਆਂ ਅੱਠ ਨੌਂ ਸਦੀਆਂ ਥੋੜ੍ਹੇ ਬਹੁਤ ਵਾਧੇ ਘਾਟੇ ਨਾਲ ਇਹੋ ਗੱਲ ਚੱਲਦੀ ਰਹੀ। ਸ਼ੇਰ ਸ਼ਾਹ ਸੂਰੀ ਜਾਂ ਅਕਬਰ ਵਰਗੇ ਸੁਚੱਜੇ ਰਾਜ ਪ੍ਰਬੰਧ ਵੀ ਆਏ, ਇਸ ਤੋਂ ਇਨਕਾਰ ਨਹੀਂ ਪਰ ਸਮੁੱਚੇ ਤੌਰ 'ਤੇ ਦੇਖਿਆਂ ਸਪੱਸ਼ਟ ਨਜ਼ਰੀਂ ਪੈਂਦਾ ਹੈ ਕਿ ਬਿਦੇਸ਼ੀ ਰਾਜ ਦੀ ਇਹ ਬਿੱਜ, ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਲਗਾਤਾਰ ਹਾਨੀ ਹੀ ਪਹੁੰਚਾਉਂਦੀ ਰਹੀ।

ਇਸ ਸਮੇਂ ਦੇ ਇਤਿਹਾਸਕਾਰਾਂ ਜੋ ਭਾਰਤੀ ਸਮਾਜਿਕ ਅਵਸਥਾ ਵਰਣਨ ਕੀਤੀ ਹੈ, ਉਸ ਬਾਰੇ ਦੋ ਰਾਵਾਂ ਨਹੀਂ। ਆਮ ਖ਼ਿਆਲ ਇਹੋ ਹੈ ਕਿ ਇਹ ਸਖ਼ਤੀ ਦਾ ਚੱਕ੍ਰ ਸਖ਼ਤੀ ਨਾਲ ਹੀ ਚੱਲਦਾ ਰਿਹਾ। ਕੇਵਲ 'ਜਹਾਦ' ਦੇ ਹਿਮਾਇਤੀ ਲੇਖਕ ਇਸਨੂੰ ਆਪਣੇ ਦ੍ਰਿਸ਼ਟੀ-

ਕੋਣ ਤੋਂ ਸਲਾਹੁੰਦੇ ਹਨ ਤੇ ਬਾਕੀ ਦਲਿਤ ਸ਼੍ਰੇਣੀ ਦੇ ਲੋਕ ਇਸਨੂੰ ਭੰਡਦੇ ਨਹੀਂ ਥੱਕਦੇ। ਖ਼ਾਮੀ ਦੋਹੀਂ ਪਾਸੀਂ ਹੈ, ਹਾਕਮ ਜਮਾਤ ਨਿਆਇ ਉੱਤੇ ਰਾਇ ਬਣਾ ਕੇ ਨਹੀਂ ਲਿਖਦੀ, ਮਜ਼ਬੀ ਜਨੂੰਨ ਉਨ੍ਹਾਂ ਦੀ ਕਲਮ ਨੂੰ ਸਿਆਹੀ ਮੁਹੱਈਆ ਕਰਦਾ ਹੈ। ਦੂਜੇ ਪਾਸੇ ਜਬਰ ਦਾ ਸ਼ਿਕਾਰ ਲੋਕਾਂ ਦੇ ਲਿਖਾਰੀ ਰੋਂਦੇ ਕੁਰਲਾਉਂਦੇ ਹਨ ਤੇ ਸਾਰੀ ਬੁਰਿਆਈ ਦਾ ਭਾਰ ਹਾਕਮ ਜਮਾਤ ਦੇ ਸਿਰ ਪਾ ਕੇ ਬਰੀ ਹੋ ਜਾਣਾ ਚਾਹੁੰਦੇ ਹਨ ਪਰ ਗੱਲ ਇਤਨੀ ਸੌਖੀ ਨਹੀਂ। ਸਮਕਾਲੀ ਸੰਤਾਂ ਭਗਤਾਂ ਤੇ ਗੁਰੂਆਂ ਮੁਸਲਮ ਰਾਜ ਦੇ ਵਾਲੀ-ਵਾਰਸਾਂ ਤੇ ਹਿੰਦੂ ਸਮਾਜ ਦੇ ਸਮਕਾਲੀ ਆਗੂਆਂ ਦੋਹਾਂ ਬਾਰੇ ਨਿਰਪੱਖ ਆਲੋਚਨਾ ਕੀਤੀ ਹੈ। ਖ਼ਾਸ ਕਰ ਕੇ ਗੁਰੂ ਨਾਨਕ ਸਾਹਿਬ ਦੀ ਆਲੋਚਨਾ ਵਧੇਰੇ ਉਸਾਰੂ ਪੱਖ ਦਰਸਾਉਣ ਵਾਲੀ ਹੈ।

ਮੁਗ਼ਲ ਰਾਜ ਜਿਸ ਪਰੰਪਰਾ ਦਾ ਵਾਰਸ ਸੀ, ਉਸ ਵਿਚ ਮਹਿਮੂਦ ਗ਼ਜ਼ਨਵੀ ਦੇ 17 ਲੋਟੂ ਹਮਲੇ, ਮੰਗੋਲਾਂ ਦੇ ਖ਼ੂਨੀ ਅਤਿਆਚਾਰ, ਤੈਮੂਰ ਦੀ ਕਤਲਾਮ, ਤੁਗ਼ਲਕ ਦੀ ਮੂਰਖਤਾ, ਨਿਰਦੈਤਾ ਤੇ ਬਾਬਰ ਦੀਆਂ ਮਾਰੂ ਚੜ੍ਹਾਈਆਂ ਸਭੇ ਸ਼ਾਮਲ ਹਨ। ਰਾਜਸੀ ਸਥਿਰਤਾ ਦਾ ਇਹ ਹਾਲ ਸੀ ਕਿ ਗ਼ਜ਼ਨਵੀਆਂ ਤੋਂ ਪਿੱਛੋਂ 1193 ਤੋਂ 1526 ਈ. ਤਕ ਦਿੱਲੀ ਦੀ ਗੱਦੀ ਉੱਤੇ ਵੱਖੋ-ਵੱਖ ਖ਼ਾਨਦਾਨਾਂ ਦੇ 35 ਬਾਦਸ਼ਾਹ ਬੈਠੇ ਤੇ ਫਿਰ 20 ਮੁਗ਼ਲ ਬਾਦਸ਼ਾਹ ਵਾਰੀ ਵਾਰੀ ਆਏ। ਐਸਾ ਕਿਉਂ ਹੋਇਆ, ਭਾਰਤ ਦੀ ਰਾਜਸੀ ਸ਼ਕਤੀ ਸੰਗਠਿਤ ਹੋ ਕੇ ਇਸਦਾ ਟਾਕਰਾ ਕਿਉਂ ਨਾ ਕਰ ਸਕੀ, ਇਸਦੇ ਬੁਨਿਆਦੀ ਕਾਰਨ ਕੀ ਸਨ। ਕੀ ਸਾਰਾ ਕਸੂਰ ਹਮਲਾਵਰਾਂ ਦਾ ਸੀ ਜਾਂ ਫਿਰ ਹਮਲੇ ਦਾ ਸ਼ਿਕਾਰ ਹੋਣ ਵਾਲੇ ਵੀ ਇਸ ਦੋਸ਼ ਦੇ ਭਾਗੀ ਸਨ, ਇਸ ਬਾਰੇ ਨਿਰਣਾਜਨਕ ਸਿੱਟੇ ਕੱਢਣਾ ਸਾਡਾ ਵਿਸ਼ਾ ਨਹੀਂ, ਅਸੀਂ ਤਾਂ ਗੁਰੂ ਗ੍ਰੰਥਿ ਸਾਹਿਬ ਵਿਚ ਪ੍ਰਾਪਤ ਰਚਨਾ ਦੇ ਆਧਾਰ 'ਤੇ ਇਹ ਵੇਖਣਾ ਹੈ ਕਿ ਰਹੱਸਵਾਦੀ ਸੰਤਾਂ ਗੁਰੂਆਂ ਸਮਕਾਲੀ ਰਾਜ ਸਮਾਜ ਦੀਆਂ ਕਮਜ਼ੋਰੀਆਂ ਤੋਂ ਪਰਦਾ ਉਠਾਉਣੋਂ ਕਦੀ ਸੰਕੋਚ ਨਹੀਂ ਕੀਤਾ ਸਗੋਂ ਉਨ੍ਹਾਂ ਦਰੁਸਤੀ ਲਈ ਵੀ ਨਿੱਗਰ ਪ੍ਰਯਤਨ ਕੀਤੇ ਹਨ। ਰਾਜ ਦੇ ਵਾਲੀ-ਵਾਰਸ ਬਾਦਸ਼ਾਹ ਤੇ ਹਾਕਮ ਸਨ ਜੋ ਸਦਾ ਧੱਕਾ ਤੇ ਅਨਿਆਂ ਕਰਦੇ ਰਹੇ। ਸਮਾਜ ਦੇ ਵਾਲੀ ਪੰਡਤ ਮੁਲਾਣੇ ਸਨ ਜੋ ਮਨੁੱਖਤਾ ਨੂੰ ਭਰਮ-ਭੁਲੇਖਿਆਂ ਵਿਚ ਭਟਕਾਉਂਦੇ ਰਹੇ ਪ੍ਰੰਤੂ ਸੱਤਵਾਦੀ ਸੰਤਾਂ, ਸਦਾ ਇਨ੍ਹਾਂ ਦਾ ਵਿਰੋਧ ਕੀਤਾ। ਇਸ ਵਿਚ ਮਾਤਰਾ ਦਾ ਭੇਦ ਹੋ ਸਕਦਾ ਹੈ, ਮੂਲ ਸੁਭਾਅ ਦਾ ਨਹੀਂ। ਸੋ ਬਾਣੀ ਦਾ ਮਜ਼ਮੂਨ ਸੱਚ ਕਹਿਣਾ ਹੈ, ਇਹ ਸੱਚ ਅਧਿਆਤਮਕ ਅਨੁਭਵ ਦਾ ਮਧੁਰ ਸੱਚ ਵੀ ਹੈ ਤੇ ਦੁਨਿਆਵੀ ਦਸ਼ਾ ਦਾ ਕੌੜਾ ਸੱਚ ਵੀ।

ਸਾਡੇ ਦੇਸ ਦੀ ਰਾਜਸੀ ਦਸ਼ਾ ਬਾਦਸ਼ਾਹਾਂ ਜਾਂ ਸੈਨਾਪਤੀਆਂ ਦੇ ਹੱਥ ਨਹੀਂ ਸੀ ਰਹੀ ਕਿਉਂਕਿ ਇਹ ਲੋਕ ਮਜ਼੍ਹਬੀ ਜਨੂੰਨ ਦਾ ਸ਼ਿਕਾਰ ਸਨ ਤੇ ਮਜ਼੍ਹਬੀ ਮੁਲਾਣੇ ਇਨ੍ਹਾਂ ਤੋਂ ਮਨਮੰਨੀਆਂ ਕਰਵਾਉਂਦੇ ਸਨ। ਫਿਰ ਨਸਲੀ ਤੌਰ 'ਤੇ ਇਨ੍ਹਾਂ ਵਿਚ ਤੁਰਕ, ਮੰਗੋਲ, ਈਰਾਨੀ, ਅਫ਼ਗਾਨੀ ਤੇ ਮੁਗ਼ਲ, ਕਈਆਂ ਦਾ ਰਲਗੋਭਾ ਸੀ, ਜਿਨ੍ਹਾਂ ਵਿਚ ਉਸ ਸਮੇਂ ਪ੍ਰਜਾਤੰਤ੍ਰ ਦਾ ਵੀ ਕੋਈ ਖ਼ਿਆਲ ਨਹੀਂ ਸੀ। ਮੁਸਲਮਾਨ ਹੋਣ ਦੇ ਨਾਤੇ ਕੁਰਾਨ ਹੀ ਇਨ੍ਹਾਂ ਦਾ ਵੱਡਾ ਰਾਜ-ਵਿਧਾਨ ਸੀ, ਇਸ ਕਰਕੇ ਕੁਰਾਨ ਦੇ ਕਥਨਾਂ ਦੀ ਜੋ ਮੁੱਲਾਂ ਮੁਲਾਣੇ ਵਿਆਖਿਆ ਰਚ ਕੇ ਡੰਡਾਵਲੀ ਦੱਸਦੇ, ਉਹੋ ਕਾਫ਼ਰ ਹਿੰਦੁਸਤਾਨ ਲਈ ਕਾਨੂੰਨ ਬਣ ਕੇ ਲਾਗੂ ਹੁੰਦੀ। ਜਦੋਂ ਹਜ਼ਰਤ ਮੁਹੰਮਦ ਸਾਹਿਬ ਨੇ ਅਰਬ ਦੇ ਬੱਦੂਆਂ ਨੂੰ ਠੀਕ ਕਰਨ ਲਈ ਅਜੇਹੇ ਹੁਕਮ ਦਿੱਤੇ ਸਨ ਤਾਂ ਉਸ ਸਮਾਜ ਦੀ ਅਵਸਥਾ ਬਿਲਕੁਲ ਅਸੱਭ ਜਿਹੀ

ਹੋਰ ਕਿਸਮ ਦੀ ਸੀ ਤੇ ਉਥੇ ਇਹੋ ਜਿਹਾ ਵਰਤਾਰਾ ਪੁੱਗਦਾ ਸੀ, ਪ੍ਰੰਤੂ ਭਾਰਤ ਵਰਗੀ ਉੱਚ ਸਭਿਅਤਾ ਦੇ ਲੋਕਾਂ ਲਈ ਇਹ ਅਣਮਨੁੱਖੀ ਤੇ ਨਿਆਇਹੀਣ ਨਿਯਮ ਕਿਸੇ ਵੀ ਤਰ੍ਹਾਂ ਯੋਗ ਨਹੀਂ ਸਨ ਕਿਉਂਕਿ ਅਰਬੀ ਕਬਾਇਲੀ ਜੀਵਨ ਤੇ ਭਾਰਤੀ ਸਭਿਆਚਾਰਕ ਜੀਵਨ ਵਿਚ ਢੇਰ ਅੰਤਰ ਸੀ।

ਬਾਦਸ਼ਾਹ ਤੇ ਹਾਕਮ ਵੱਖੋ-ਵੱਖ ਨਸਲਾਂ ਦੇ ਸਨ, ਉਨ੍ਹਾਂ ਦੀ ਆਚਾਰ ਸੰਹਿਤਾ ਇਕ ਨਹੀਂ ਸੀ। ਫਿਰ ਉਨ੍ਹਾਂ ਦੇ ਪ੍ਰਮੁਖ ਸਲਾਹਕਾਰ ਮਜ਼੍ਹਬੀ ਮੁਲਾਣੇ ਤਅੱਸਬ ਦੀ ਅੱਗ ਵਿਚ ਸੜੇ ਬਲੇ ਸਨ। ਉਹ ਜੋ ਰਾਇ ਦਿੰਦੇ, ਸ਼ਾਹੀ ਫ਼ੈਸਲੇ ਦਾ ਉਹੋ ਅੰਤਮ ਸ਼ਬਦ ਹੁੰਦਾ ਸੀ। ਇਸ ਤਰ੍ਹਾਂ ਮੁਸਲਮਾਨੀ ਪਰੋਹਤ ਜਮਾਤ ਹਾਕਮਾਂ ਤੋਂ ਸਖ਼ਤ ਤੇ ਅਨੁਚਿਤ ਕਾਰਵਾਈਆਂ ਕਰਨ ਕਰਾਉਣ ਵਿਚ ਸਫਲ ਹੁੰਦੀ ਗਈ। ਧਾਰਮਿਕ ਆਗੂਆਂ ਦਾ ਫ਼ਰਜ਼ ਸੀ ਕਿ ਉਹ ਮਨੁੱਖੀ ਜ਼ਿੰਦਗੀ ਦੇ ਆਦਰਸ਼ਾਂ ਨੂੰ ਸਨਮੁਖ ਰੱਖ ਕੇ ਸਹੀ ਰਾਏ ਦਿੰਦੇ ਤੇ ਇਹ ਅਤਿਆਚਾਰਾਂ ਦਾ ਚੱਕ੍ਰ ਨਾ ਚੱਲਦਾ ਪ੍ਰੰਤੂ ਗੱਲ ਬਿਲਕੁਲ ਉਲਟ ਸੀ। ਇਥੇ ਧਰਮ ਦੀ ਗੱਦੀ, ਰਾਜ-ਗੱਦੀ ਦੀਆਂ ਸਖ਼ਤੀਆਂ ਨੂੰ ਸਲਾਹੁੰਦੀ ਹੀ ਨਹੀਂ ਸੀ ਸਗੋਂ 'ਕਾਫ਼ਰਾਂ' ਉੱਤੇ ਹੋਏ ਜਬਰ ਤੇ ਜ਼ੁਲਮ ਨੂੰ 'ਈਮਾਨ' ਤੇ 'ਸੁਆਬ' (ਪੁੰਨ) ਕਰਾਰ ਦਿੰਦੀ ਰਹੀ। ਇਸ ਕਰਕੇ ਇਸ ਨਿਆਂਹੀਣ ਅਵਸਥਾ ਵਿਚ ਕੋਈ ਸੁਧਾਰ ਹੋਣ ਦੀ ਗੁੰਜਾਇਸ਼ ਨਹੀਂ ਸੀ ਦਿੱਸਦੀ।

ਭਾਰਤੀ ਲੋਕਾਂ ਲਈ ਕੁਰਾਨ ਸ਼ਰੀਫ਼ ਜਾਂ ਹੋਰ ਸ਼ਰੀਅਤ ਦੀਆਂ ਕਿਤਾਬਾਂ ਦੇ ਆਧਾਰ 'ਤੇ ਕਾਜ਼ੀ ਮੁਲਾਣਿਆਂ ਕਿਸ ਕਿਸਮ ਦੀ ਡੰਡਾਵਲੀ ਬਣਾਈ ਹੋਈ ਸੀ, ਇਸਦੀ ਥੋੜੀ ਜਿਹੀ ਵੰਨਗੀ ਦੇਖਣਾ ਜ਼ਰੂਰੀ ਹੈ। ਇਸ ਸੰਬੰਧ ਵਿਚ 'ਜ਼ਖੀਰਤੁਲ ਮਲੂਕ' ਕ੍ਰਿਤ ਸ਼ੇਖ਼ ਹਮਦਾਨੀ ਦੀ ਇਹ ਟੂਕ ਅਤਿਅੰਤ ਧਿਆਨ ਯੋਗ ਹੈ:

ਇਕ ਨਸੀਹਤ ਹੋਰ ਵੀ ਹੈ ਜੋ ਕਿ ਉਸ ਗ਼ੈਰ-ਮੋਮਨ ਪਰਜਾ ਨਾਲ ਸੰਬੰਧਿਤ ਹੈ ਜੋ ਜ਼ਿੰਮੀ ਹਨ ਅਰਥਾਤ ਜਿਨ੍ਹਾਂ ਦੀ ਰਾਖੀ ਦਾ ਮੁਸਲਮ ਹਕੂਮਤ ਨੇ ਜ਼ਿੰਮਾ ਸੰਭਾਲਿਆ ਹੋਇਆ ਹੈ, ਉਨ੍ਹਾਂ ਉੱਤੇ ਹਕੂਮਤ ਚਲਾਉਣ ਲਈ ਜੋ ਸ਼ਰਤਾਂ ਹਜ਼ਰਤ ਉਮਰ ਖ਼ਲੀਫ਼ੇ ਨੇ ਨਿਸ਼ਚਿਤ ਕੀਤੀਆਂ—ਖ਼ਾਸ ਕਰ ਕੇ ਪਾਰਸੀ, ਯਹੂਦੀ, ਈਸਾਈ, ਆਦਿ ਦੀ ਸੁਰੱਖਿਆ ਖ਼ਾਤਰ। ਇਸ ਕਰਕੇ ਹਾਕਮਾਂ ਨੂੰ ਚਾਹੀਦਾ ਹੈ ਕਿ ਇਹ ਸ਼ਰਤਾਂ ਉਨ੍ਹਾਂ ਲੋਕਾਂ 'ਤੇ ਵੀ ਲਾਗੂ ਕਰਨ ਜੋ ਮੁਸਲਮ ਸਰਕਾਰ ਅਧੀਨ ਹਨ। ਇਹ ਸ਼ਰਤਾਂ ਇਸ ਪ੍ਰਕਾਰ ਹਨ:

1. ਉਹ ਦੇਸ਼ ਜਿਥੇ ਮੁਸਲਮਾਨੀ ਰਾਜ ਹੈ, ਚਾਹੀਦਾ ਇਹ ਹੈ ਕਿ ਉਥੇ ਨਵੇਂ ਮੂਰਤੀ ਮੰਦਰ ਜਾਂ ਬੁੱਤਖ਼ਾਨੇ ਨਾ ਬਣਾਏ ਜਾਣ।
2. ਜੋ ਮੰਦਰ ਢਹਿ-ਢੇਰੀ ਕੀਤੇ ਗਏ ਹੋਣ, ਉਹ ਮੁੜ ਕੇ ਨਾ ਉਸਾਰੇ ਜਾਣ।
3. ਮੁਸਲਮ ਯਾਤਰੂਆਂ ਨੂੰ ਮੰਦਰਾਂ ਵਿਚ ਠਹਿਰਨ 'ਤੇ ਕੋਈ ਰੋਕ ਨਾ ਲਾਈ ਜਾਵੇ।
4. ਜੇ ਕੋਈ ਮੁਸਲਮਾਨ ਅਤਿਥੀ ਤਿੰਨ ਦਿਨ ਜਾਂ ਇਸ ਤੋਂ ਵੱਧ ਲਈ ਉਨ੍ਹਾਂ ਦੇ ਘਰਾਂ ਵਿਚ ਠਹਿਰੇ ਤਾਂ ਉਥੇ ਕੋਈ ਅਯੋਗ ਕਿਸਮ ਦੀ ਗੱਲ ਨਾ ਕਰੇ।
5. ਕਾਫ਼ਰਾਂ ਵਿਚੋਂ ਜਾਸੂਸ ਨਾ ਬਣਾਏ ਜਾਣ ਤੇ ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਇਮਦਾਦ ਜਾਂ ਠਾਹਰ ਨਾ ਦਿੱਤੀ ਜਾਵੇ।
6. ਜੇ ਕਾਫ਼ਰ, ਮੁਸਲਮਾਨ ਬਣਨਾ ਚਾਹੁਣ ਤਾਂ ਉਨ੍ਹਾਂ ਨੂੰ ਅਜਿਹਾ ਕਰਨ ਤੋਂ ਵਰਜਿਆ ਨਾ ਜਾਵੇ।

7. ਮੁਸਲਮਾਨਾਂ ਦੀ ਹਰ ਥਾਂ ਇੱਜ਼ਤ ਹੋਣੀ ਜ਼ਰੂਰੀ ਹੈ।
8. ਜੇ 'ਜ਼ਿੰਮੀ' ਕਿਤੇ ਇਕੱਠੇ ਹੋਣ ਤਾਂ ਉਨ੍ਹਾਂ ਦੀ ਇਕੱਤ੍ਰਤਾ ਵਿਚ ਮੁਸਲਮਾਨਾਂ ਨੂੰ ਆਉਣ ਦੀ ਖੁੱਲ੍ਹ ਹੈ।
9. ਜ਼ਿੰਮੀਆਂ ਨੂੰ ਮੁਸਲਮਾਨਾਂ ਵਰਗਾ ਪਹਿਰਾਵਾ ਪਹਿਨਣ ਦਾ ਹੱਕ ਨਹੀਂ।
10. ਉਹ ਆਪਸ ਵਿਚ ਮੁਸਲਮ ਨਾਵਾਂ ਦੀ ਵੀ ਵਰਤੋਂ ਨਾ ਕਰਨ।
11. ਉਹ ਕਾਠੀ ਤੇ ਲਗਾਮ ਪਾ ਕੇ ਘੋੜੇ ਦੀ ਸਵਾਰੀ ਨਾ ਕਰਨ।
12. ਉਹ ਤਲਵਾਰ ਤੇ ਤੀਰ ਕਮਾਨ ਨਾ ਰੱਖਣ।
13. ਉਹ ਆਪਣੀਆਂ ਉਂਗਲੀਆਂ ਵਿਚ ਮੋਹਰ ਛਾਪ ਤੇ ਮੁੰਦੀ ਵੀ ਨਾ ਪਹਿਨਣ।
14. ਉਹ ਖੁੱਲ੍ਹੇ ਤੌਰ 'ਤੇ ਸ਼ਰਾਬ ਨਾ ਵੇਚਣ ਤੇ ਨਾ ਹੀ ਪੀਣ।
15. ਉਹ ਆਪਣਾ ਗ਼ੁਲਾਮ ਪਹਿਰਾਵਾ ਨਾ ਤਿਆਗਣ ਤਾਂ ਕਿ ਉਨ੍ਹਾਂ ਨੂੰ ਮੁਸਲਮਾਨਾਂ ਤੋਂ ਵੱਖਰਿਆਂ ਪਛਾਣਿਆ ਜਾ ਸਕੇ।
16. ਉਹ ਬਹੁਦੇਵਵਾਦ ਵਰਗੀਆਂ ਰਸਮਾਂ ਤੇ ਰਿਵਾਜ ਮੁਸਲਮਾਨਾਂ ਵਿਚ ਨਾ ਪ੍ਰਚਾਰਨ।
17. ਉਹ ਮੁਸਲਮਾਨਾਂ ਦੇ ਗੁਆਂਢ ਮਕਾਨ ਨਾ ਬਣਾਉਣ।
18. ਉਹ ਮੁਸਲਮਾਨਾਂ ਦੀਆਂ ਕਬਰਾਂ ਲਾਗੇ ਮੁਰਦੇ ਨਾ ਦੱਬਣ।
19. ਉਹ ਆਪਣੇ ਮੋਏ ਹੋਏ ਪ੍ਰਾਣੀ ਦਾ ਸ਼ੋਕ ਉੱਚੀ ਉੱਚੀ ਰੋ ਪਿੱਟ ਕੇ ਨਾ ਕੀਤਾ ਕਰਨ।
20. ਉਹ ਮੁਸਲਮਾਨ ਗ਼ੁਲਾਮਾਂ ਨੂੰ ਨਾ ਖ਼ਰੀਦਣ।[1]

ਇਸ ਅਹਿਦਨਾਮੇ ਦੇ ਅੰਤ ਵਿਚ ਇਹ ਵੀ ਲਿਖਿਆ ਹੈ ਕਿ ਜੇਕਰ ਜ਼ਿੰਮੀ ਇਨ੍ਹਾਂ ਸ਼ਰਤਾਂ ਦੀ ਪਾਲਣਾ ਨਾ ਕਰਨ ਤਾਂ ਉਨ੍ਹਾਂ ਦੀ ਰਾਖੀ ਦਾ ਜ਼ਿੰਮਾ ਨਾ ਲਿਆ ਜਾਵੇ। ਮੁਸਲਮਾਨਾਂ ਲਈ ਇਹ ਕਾਨੂੰਨੀ ਤੌਰ 'ਤੇ ਜਾਇਜ਼ ਹੀ ਹੈ ਕਿ ਕਾਫ਼ਰਾਂ ਦਾ ਜਾਨ-ਮਾਲ ਲੈ ਲਿਆ ਜਾਵੇ ਕਿਉਂਕਿ ਜੰਗ ਸਮੇਂ ਕਾਫ਼ਰ ਦਾ ਜਾਨ-ਮਾਲ ਮੋਮਨ ਦਾ ਹੀ ਹੁੰਦਾ ਹੈ।

ਇਹ ਇਕ ਨਮੂਨਾ ਹੈ ਕਿ ਇਸਲਾਮੀ ਸ਼ਰੀਅਤ ਨੇ ਗ਼ੈਰ-ਮੁਸਲਮਾਨਾਂ ਨਾਲ ਕਿਸ ਤਰ੍ਹਾਂ ਦਾ ਸਲੂਕ ਕਰਨਾ ਹੈ। ਇਸੇ ਦੀ ਰੌਸ਼ਨੀ ਵਿਚ ਮੁਸਲਮ ਰਾਜ-ਕਾਲ ਵਿਚ ਕਾਰਵਾਈ ਹੁੰਦੀ ਰਹੀ, ਇਤਨੀ ਹੀ ਨਹੀਂ ਸਗੋਂ ਕਾਫ਼ੀ ਹੱਦ ਤਕ ਵੱਧ ਵੀ।

ਪ੍ਰੋਫ਼ੈਸਰ ਪੀ. ਹਾਰਡੀ ਨੇ ਆਖਿਆ ਹੈ ਕਿ ਮੁਸਲਮਾਨਾਂ ਦਾ ਸਿਆਸੀ ਡਰਾਮਾ ਖੇਡਣ ਲਈ ਹਿੰਦੂ ਜਨਤਾ ਤਾਂ ਇਕ ਤਰ੍ਹਾਂ ਦਾ ਸਟੇਜ ਦਾ ਸਾਜ਼-ਸਮਾਨ ਮਾਤਰ ਸੀ ਤੇ ਇਹ ਗੱਲ ਕਾਫ਼ੀ ਹੱਦ ਤਕ ਸੱਚ ਹੀ ਹੈ।

'ਅਫ਼ੀਫ਼' ਨੇ ਆਪਣੀ ਤ੍ਵਾਰੀਖ਼ ਵਿਚ ਲਿਖਿਆ ਹੈ ਕਿ ਫ਼ੀਰੋਜ਼ਸ਼ਾਹ ਤੁਗ਼ਲਕ ਦਾ ਵਜ਼ੀਰ ਦੱਸਦਾ ਹੈ ਕਿ ਸਾਡੇ ਦੋ ਕੰਮ ਹਨ—ਹਕੂਮਤ ਦੀ ਤਰੱਕੀ, ਕਾਫ਼ਰਾਂ ਦਾ ਖ਼ਾਤਮਾ। ਅੱਗੇ ਉਹ ਕਹਿੰਦਾ ਹੈ ਕਿ ਕਾਫ਼ਰਾਂ ਦਾ ਨਾਸ ਪੂਰੀ ਤਰ੍ਹਾਂ ਕੀਤਾ ਗਿਆ ਹੈ।

ਇਕ ਵਾਰ ਅਲਾਉਦੀਨ ਖਿਲਜੀ ਨੇ ਕਾਜ਼ੀ ਨੂੰ ਪੁੱਛਿਆ ਤਾਂ ਉਸ ਦਾ ਜਵਾਬ

---

1. *The History and Culture of the Indian People,* Vol. VI, Bhartiya Vidya Bhawan, Bombay, 1960, pp. 619-20.

ਜ਼ਿਆਉਦੀਨ ਬਰਨੀ ਨੇ ਇਉਂ ਅੰਕਿਤ ਕੀਤਾ ਹੈ, 'ਜੇ ਹਾਕਮ ਹਿੰਦੂਆਂ ਪਾਸੋਂ ਚਾਂਦੀ ਮੰਗੇ ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਅਦਬ ਨਾਲ ਸੋਨਾ ਪੇਸ਼ ਕਰਨ। ਜੇ ਮੁਹੱਸਲ ਚਾਹੇ ਕਿ ਉਨ੍ਹਾਂ ਦੇ ਮੂੰਹ ਵਿਚ ਥੁੱਕਾਂ ਤਾਂ ਉਹ ਬਿਨਾ ਕਿਸੇ ਸੰਕੋਚ ਦੇ ਮੂੰਹ ਖੋਲ੍ਹ ਦੇਣ।' ਇਹ ਸੀ ਗ਼ੁਲਾਮਾਂ ਦੀ ਨਿਰਾਦਰੀ-ਭਰੀ ਹਾਲਤ ਤੇ ਹਾਕਮਾਂ ਦੀ ਅਪਮਾਨਕਾਰੀ ਮੂਲ ਨੀਤੀ।

ਜੇਕਰ ਅਸੀਂ ਇਸ ਬਾਰੇ ਇਤਿਹਾਸਕ ਪ੍ਰਮਾਣ ਲੱਭੀਏ ਤਾਂ ਇਨ੍ਹਾਂ ਦੀ ਕੋਈ ਗਿਣਤੀ ਨਹੀਂ। ਗਿਆਰ੍ਹਵੀਂ ਸਦੀ ਦੇ ਸ਼ੁਰੂ ਵਿਚ ਹੀ ਮਹਿਮੂਦ ਗ਼ਜ਼ਨਵੀ ਦੇ ਹਮਲਿਆਂ ਨੇ ਭਾਰਤ ਦੀ ਰਾਜਸੀ ਕਮਜ਼ੋਰੀ ਨੰਗੀ ਕਰ ਦਿੱਤੀ ਤੇ ਇਕ ਤਰ੍ਹਾਂ ਹੋਰਾਂ ਲਈ ਰਾਹ ਖੋਲ੍ਹ ਦਿੱਤਾ ਸੀ। ਫਿਰ ਮੁਹੰਮਦ ਗੌਰੀ ਨੇ 1192 ਵਿਚ ਪ੍ਰਿਥਵੀਰਾਜ ਨੂੰ ਹਾਰ ਦੇ ਕੇ ਕੁਤਬਦੀਨ ਐਬਕ ਨੂੰ ਦਿੱਲੀ ਦਾ ਹਾਕਮ ਥਾਪਿਆ, ਜਿਸ ਗ਼ੁਲਾਮ ਘਰਾਣੇ ਦੀ ਨੀਂਹ ਰੱਖੀ। ਤੇਰ੍ਹਵੀਂ ਸਦੀ ਮੰਗੋਲਾਂ ਦੇ ਖਰੂਦਾਂ ਦਾ ਸ਼ਿਕਾਰ ਰਹੀ। ਚੰਗੇਜ਼ ਨੇ (1203-19) ਮੱਧ ਏਸ਼ੀਆ ਤੋਂ ਪੱਛਮੀ ਏਸ਼ੀਆ ਤਕ ਸਭ ਤੁਰਕ-ਰਾਜ ਉਖੇੜ ਦਿੱਤੇ। ਮੁਸਲਮਾਨਾਂ ਦਾ ਖ਼ਲੀਫ਼ਾ ਕਤਲ ਕਰ ਦਿੱਤਾ। ਐਲਫ਼ਿਨਸਟਨ ਲਿਖਦਾ ਹੈ, 'ਇਨ੍ਹਾਂ ਪਾਸ ਕੋਈ ਨਵੀਂ ਸਿਖਿਆ ਨਹੀਂ ਸੀ, ਨਾ ਬੀਜਣ ਲਈ ਨਵਾਂ ਬੀਜ ਸੀ, ਇਨ੍ਹਾਂ ਦਾ ਮੰਤਵ ਤਬਾਹੀ, ਲੁੱਟ-ਮਾਰ ਤੇ ਕਤਲ ਸੀ। ਜਿਥੇ ਗਏ, ਉਥੇ ਇਹੋ ਕੀਤਾ।' 1221 ਵਿਚ ਇਕ ਲੱਖ ਦੇ ਲਗਭਗ ਮੰਗੋਲ ਸਿੰਧ, ਮੁਲਤਾਨ ਤੇ ਪੰਜਾਬ 'ਤੇ ਚੜ੍ਹ ਕੇ ਆਏ, ਇਨ੍ਹਾਂ ਨੂੰ ਅਲਾਉਦੀਨ ਖਿਲਜੀ ਦੇ ਜਰਨੈਲ ਜ਼ਫ਼ਰ ਖ਼ਾਂ ਨੇ ਜਲੰਧਰ ਪਾਸ ਹਰਾਇਆ। ਇਸੇ ਜਰਨੈਲ ਨੇ ਹੀ ਦੱਖਣੀ ਹਿੰਦ ਨੂੰ ਮੁਸਲਮ ਸਲਤਨਤ ਦਾ ਭਾਗ ਬਣਾਇਆ ਸੀ।

ਇਸ ਤੋਂ ਪਿੱਛੋਂ ਮੁਹੰਮਦ ਤੁਗਲਕ (1325-51) ਆਪਣੇ ਪਿਉ ਨੂੰ ਕਤਲ ਕਰ ਕੇ ਗੱਦੀ ਬੈਠਾ। ਇਹ ਮੂਰਖ ਤੇ ਨਿਰਦਈ ਸੀ। ਇਸ ਨੇ ਕਈ ਹਵਾਈ ਵਿਉਂਤਾਂ ਬਣਾ ਕੇ ਮੁਲਕ ਨੂੰ ਆਰਥਿਕ ਸੰਕਟ ਦੇ ਮੂੰਹ ਪਾਇਆ। ਕਦੀ ਦਿੱਲੀ ਤੋਂ ਦੌਲਤਾਬਾਦ ਰਾਜਧਾਨੀ ਦੀ ਤਬਦੀਲੀ, ਕਦੀ ਚੀਨ ਉੱਤੇ ਹਮਲੇ ਦੀਆਂ ਵਿਉਂਤਾਂ, ਕਦੀ ਤਾਂਬੇ ਦੇ ਸਿੱਕਿਆਂ ਦੀ ਕਾਢ। ਇਉਂ ਰਾਜਸੀ ਭੁੱਲਾਂ ਕਾਰਨ ਇਸ ਨੇ ਮੁਲਕ ਦੀ ਆਰਥਿਕ ਤੇ ਸੈਨਿਕ ਸ਼ਕਤੀ ਗੁਆ ਲਈ। ਤੱਸਬੀ ਬੜਾ ਸੀ। ਮਰਾਕੋ ਦਾ ਸੈਲਾਨੀ ਇਬਨ ਬਤੂਤਾ ਅੱਖੀਂ ਵੇਖ ਕੇ ਲਿਖਦਾ ਹੈ, 'ਮੁਹੰਮਦ ਤੁਗ਼ਲਕ ਉਹ ਆਦਮੀ ਹੈ ਜੋ ਤੋਹਫ਼ੇ ਦੇਣ ਤੇ ਜਾਨਾਂ ਲੈਣ ਦਾ ਸ਼ੌਕੀਨ ਹੈ, ਰੱਬ ਇਸ ਤੋਂ ਬਚਾਵੇ।'—ਸ਼ੇਖ਼ ਬਹਾਉਦੀਨ ਦੀ ਖੱਲ ਵਿਚ ਭੂਸਾ ਭਰਾ ਕੇ, ਇਸੇ ਨੇ ਸਾਰੇ ਸੂਬਿਆਂ ਵਿਚ ਫੇਰਿਆ ਸੀ ਪਰ ਸੁਲਤਾਨ ਦੇ ਨਾਜ਼ਮ ਨੇ ਇਸਨੂੰ ਬਾਕਾਇਦਾ ਦਫ਼ਨਾਇਆ ਤੇ ਤੁਗ਼ਲਕ ਵਿਰੁੱਧ ਬਗ਼ਾਵਤ ਕੀਤੀ। ਇਸ ਤੋਂ ਪਿੱਛੋਂ ਫ਼ੀਰੋਜ਼ਸ਼ਾਹ ਤੁਗ਼ਲਕ (1351-1399) ਗੱਦੀ 'ਤੇ ਬੈਠਾ ਜੋ ਪ੍ਰਬੰਧਕ ਤਾਂ ਸਿਆਣਾ ਸੀ, ਪਰ ਤੱਸਬੀ ਹੱਦ ਦਰਜੇ ਦਾ ਸੀ। ਨਗਰਕੋਟ ਉੱਤੇ ਹਮਲੇ ਸਮੇਂ ਇਸ ਨੇ ਮੰਦਰ ਢਾਹੇ, ਬੁੱਤ ਤੋੜੇ ਤੇ ਗਊ-ਬਧ ਕਰ ਕੇ ਬੁੱਤਾਂ ਨੂੰ ਲਹੂ ਵਿਚ ਲੇਥ੍ਹ-ਪੇਥ੍ਹ ਕੀਤਾ। ਜਗਨਨਾਥ ਦੇ ਮੰਦਰ ਤੋਂ ਮੂਰਤੀਆਂ ਚੁੱਕ ਮੰਗਵਾਈਆਂ। ਇਸ ਤਸੀਹੇ ਵਾਲੀਆਂ ਸਜ਼ਾਵਾਂ ਮੁਸਲਮਾਨਾਂ ਲਈ ਹਟਾ ਦਿੱਤੀਆਂ ਪਰ ਹਿੰਦੂਆਂ ਲਈ ਉਵੇਂ ਜਿਵੇਂ ਰਹਿਣ ਦਿੱਤੀਆਂ।

ਇਸ ਦੇ ਜਲਦੀ ਪਿੱਛੋਂ 1398 ਵਿਚ ਤੈਮੂਰ ਦਾ ਹੱਲਾ ਹੋ ਗਿਆ। ਇਸ ਸਮੇਂ ਲਾਹੌਰ ਦਾ ਨਾਜ਼ਮ ਸ਼ੇਖਾ ਖੋਖਰ ਸੀ, ਤੈਮੂਰ ਨੇ ਇਸ ਨੂੰ ਮਰਵਾ ਦਿੱਤਾ, ਉਸ ਦੇ ਪੁੱਤਰ

ਜਸਰਥ ਨੂੰ ਕੈਦ ਕਰ ਕੇ ਸਮਰਕੰਦ ਭੇਜ ਦਿੱਤਾ। ਇਸੇ ਤਰ੍ਹਾਂ ਉਹ ਥਾਂ ਥਾਂ ਖ਼ੂਨ ਵੀਟਦਾ ਤੇ ਲੋਕਾਂ ਨੂੰ ਕੈਦ ਕਰਦਾ ਗਿਆ। ਦਿੱਲੀ ਉਸ ਪਾਸ 50 ਹਜ਼ਾਰ ਹਿੰਦੂ ਕੈਦੀ ਸੀ, ਹੁਣ ਸਮੱਸਿਆ ਇਹ ਸੀ ਕਿ ਇਹ ਕਿਤੇ ਦੁਸ਼ਮਣ ਨਾਲ ਰਲ ਨਾ ਜਾਣ। ਇਸ ਕਰਕੇ ਇਸ ਦਾ ਇੱਕੋ ਇਕ ਹੱਲ ਕੱਢਿਆ ਗਿਆ ਤੇ 5-7 ਪਹਿਰਾਂ ਵਿਚ ਸਾਰੇ ਕੈਦੀਆਂ ਨੂੰ ਕਤਲ ਕਰ ਦਿੱਤਾ ਗਿਆ। ਇਸ ਪਿੱਛੋਂ ਖਿਜ਼ਰ ਖ਼ਾਂ ਨੇ ਮੁਲਤਾਨ ਤੇ ਦਿੱਲੀ ਸੰਭਾਲੀ। ਜਸਰਥ ਖੋਖਰ ਮੁੜ ਪੰਜਾਬ 'ਤੇ ਆ ਕਾਬਿਜ਼ ਹੋਇਆ। ਸੱਯਦਾਂ ਪਿੱਛੋਂ ਲੋਧੀਆਂ ਦੀ ਵਾਰੀ ਆਉਂਦੀ ਹੈ। ਬਹਿਲੋਲ ਲੋਧੀ (1451-58) ਪਹਿਲੇ ਸਰਹੰਦ ਦਾ ਹਾਕਿਮ ਸੀ, ਫਿਰ ਇਹ ਦਿੱਲੀ ਦਾ ਮਾਲਕ ਬਣ ਗਿਆ।

ਸਿਕੰਦਰ ਲੋਧੀ (1488-1517) ਕੱਟੜ ਬਾਦਸ਼ਾਹ ਸੀ, ਜਦ ਇਹ ਗੱਦੀ 'ਤੇ ਬੈਠਾ ਤਾਂ ਸੰਭਲ ਦੇ ਮੁਕਾਮ ਤੋਂ ਇਕ ਬ੍ਰਾਹਮਣ ਲਿਆਂਦਾ ਗਿਆ, ਜੋ ਕਹਿੰਦਾ ਸੀ ਕਿ ਦੀਨ ਵੀ ਚੰਗਾ ਹੈ ਪਰ ਮੇਰਾ ਧਰਮ ਵੀ ਮਾੜਾ ਨਹੀਂ। ਸਿਕੰਦਰ ਨੇ ਇਸ ਨੂੰ ਇਸਲਾਮ ਵਿਚ ਲਿਆਉਣ ਦਾ ਜਤਨ ਕੀਤਾ ਤੇ ਅਖ਼ੀਰ ਕਤਲ ਕਰਾ ਦਿੱਤਾ। ਇਸ ਨੇ ਕਸ਼ਮੀਰ ਵਿਚ ਜ਼ਬਰਦਸਤੀ ਤਬਲੀਗ਼ ਕੀਤੀ, ਥਾਂ ਥਾਂ ਮੂਰਤੀਆਂ ਤੋੜੀਆਂ। ਕਬੀਰ ਭਗਤ ਨੂੰ ਵੀ ਇਸ ਨੇ ਕਈ ਤਸੀਹੇ ਦਿੱਤੇ ਸਨ। ਇਕ ਵਾਰ ਕੁਰਖੇਤਰ ਤੋਂ ਆਏ ਹਿੰਦੂ ਯਾਤ੍ਰੀਆਂ ਨੂੰ ਮਾਰਨ ਦੀ ਵੀ ਇਸ ਵਿਉਂਤ ਬਣਾਈ ਸੀ, ਪਰ ਮੀਆਂ ਅਬਦੁੱਲਾ ਨੇ ਇਸ ਨੂੰ ਵਰਜ ਦਿੱਤਾ ਸੀ। ਇਹ ਅਭਿਮਾਨੀ ਸੀ, ਮੁਲਾਣਿਆਂ ਨੂੰ ਹੇਠ ਬਿਠਾ ਕੇ ਤੇ ਆਪ ਉੱਚੀ ਥਾਂ ਬਹਿ ਕੇ ਭੋਜਨ ਕੀਤਾ ਕਰਦਾ ਸੀ।

ਇਬਰਾਹੀਮ ਲੋਧੀ (1517-1529) ਘੁਮੰਡ ਕਾਰਨ ਅਮੀਰਾਂ ਵਜ਼ੀਰਾਂ ਨਾਲ ਸੁਮੇਲ ਨਾ ਪੈਦਾ ਕਰ ਸਕਿਆ। ਇਸਦਾ ਹੁਕਮ ਸੀ ਕਿ ਸਭ ਦਰਬਾਰੀ ਹੱਥ ਜੋੜ ਕੇ ਖੜ ਰਹਿਆ ਕਰਨ। ਇਸ ਦੇ ਮਾੜੇ ਸਿੱਟੇ ਨਿਕਲੇ। ਦੌਲਤ ਖ਼ਾਂ ਲੋਧੀ ਨੇ ਇਸ ਵਿਰੁੱਧ ਬਗ਼ਾਵਤ ਕਰ ਦਿੱਤੀ ਤੇ ਆਪਣੇ ਪੁੱਤਰ ਦਿਲਾਵਰ ਖ਼ਾਂ ਰਾਹੀਂ ਕਾਬਲ ਬਾਬਰ ਨੂੰ ਸੁਨੇਹਾ ਭੇਜਿਆ ਕਿ ਤੂੰ ਆ, ਅਸੀਂ ਤੇਰੀ ਮਦਦ ਕਰਾਂਗੇ। ਦੂਜੇ ਪਾਸੇ ਰਾਣਾ ਸਾਂਗਾ ਦੇ ਸੱਦੇ-ਪੱਤਰ ਦਾ ਵੀ ਇਜੇਹਾ ਮਜ਼ਮੂਨ ਸੀ। ਦੇਸ ਦੀ ਅੰਦਰੂਨੀ ਹਾਲਤ ਇਹ ਸੀ ਕਿ ਇਹ ਲੋਕ ਬਾਬਰ ਨੂੰ ਸੱਦਾ ਦੇ ਰਹੇ ਸਨ ਤਾਂ ਕਿ ਇਬਰਾਹੀਮ ਲੋਧੀ ਨੂੰ ਨੀਚਾ ਦਿਖਾਇਆ ਜਾਵੇ ਪਰ ਇਹ ਨਹੀਂ ਸੀ ਜਾਣਦੇ ਕਿ ਇਹ ਬਲਾ ਗਲ ਪੈ ਜਾਵੇਗੀ। ਇਸ ਤਰ੍ਹਾਂ ਹਿੰਦੁਸਤਾਨ ਦੀ ਰਾਜਸੀ ਫੁੱਟ ਨੇ ਬਾਬਰ ਜਿਹੇ ਮਨਚਲੇ ਜਰਨੈਲ (1483-1530) ਨੂੰ ਉਤਸ਼ਾਹਿਤ ਕੀਤਾ, ਉਸ 700 ਤੋਪਾਂ ਦੀ ਮਦਦ ਨਾਲ 21 ਅਪ੍ਰੈਲ, 1526 ਈ. ਨੂੰ ਦਿੱਲੀ ਜਿੱਤ ਲਈ। ਹਿੰਦੁਸਤਾਨੀ ਸੈਨਾ ਇਸ ਨਵੀਂ ਜੰਗੀ ਤਕਨੀਤ ਤੋਂ ਸੱਖਣੀ ਸੀ, ਇਨ੍ਹਾਂ ਪਾਸ ਤੋਪਖ਼ਾਨਾ ਹੀ ਨਹੀਂ ਸੀ, ਬਾਬਰ ਨੇ ਪਹਿਲੀ ਵਾਰੀ ਇਥੇ ਇਸ ਦੀ ਵਰਤੋਂ ਕੀਤੀ ਤੇ ਫ਼ਤਹਿ ਪਾਈ। ਗੁਰੂ ਨਾਨਕ ਸਾਹਿਬ ਨੇ ਇਸ ਬਾਰੇ ਸਪੱਸ਼ਟ ਲਿਖਿਆ ਹੈ :

**ਮੁਗਲ ਪਠਾਣਾ ਭਈ ਲੜਾਈ, ਰਣ ਮਹਿ ਤੇਗ ਵਗਾਈ॥**
**ਓਨ੍ਹੀ ਤੁਪਕ ਤਾਣਿ ਚਲਾਈ, ਓਨ੍ਹੀ ਹਸਤਿ ਚਿੜਾਈ॥** *(ਆਸਾ ਮ: ੧, ਪੰਨਾ 418)*

ਕਿਥੇ ਝੱਲੇ ਮੱਦ ਮਸਤ ਹਾਥੀ ਤੇ ਕਿਥੇ ਅੱਗ ਉਗਲਛਦੀਆਂ ਤੋਪਾਂ।

ਬਾਬਰ ਦਾਦਕਿਆਂ ਵੱਲੋਂ ਤੈਮੂਰ ਦਾ ਤੇ ਨਾਨਕਿਆਂ ਵੱਲੋਂ ਚੰਗੇਜ਼ ਦਾ ਵਾਰਸ

ਸੀ। ਇਸ ਨੇ ਫ਼ੌਜੀ ਸੰਗਠਨ ਦੇ ਬਲਬੋਤੇ ਮਾਰਚ 1527 ਵਿਚ ਰਾਣਾ ਸਾਂਗਾ ਨੂੰ ਵੀ ਹਰਾ ਦਿੱਤਾ ਤੇ ਭਾਰਤ ਵਿਚ ਮੁਗ਼ਲ ਰਾਜ ਦੀ ਪੱਕੀ ਬੁਨਿਆਦ ਰੱਖੀ। ਇਸ ਨੇ ਆਪਣੇ ਉਤੋੜਿਤੀ ਹੱਲਿਆਂ ਸਮੇਂ ਜਿਸ ਤਰ੍ਹਾਂ ਕਤਲਾਮ ਕੀਤੀ, ਉਹ ਬੜੀ ਦਰਦਨਾਕ ਹੈ। ਇਸ ਦਾ ਵਰਣਨ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿਚ ਕੀਤਾ ਹੈ:

**ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ ॥...**
**ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, ਰਤੁ ਕਾ ਕੁੰਗੂ ਪਾਇ ਵੇ ਲਾਲੋ ॥**

*(ਤਿਲੰਗ ਮ: ੧, ਪੰਨਾ 722)*

ਉਹ ਬਾਬਰ ਨੂੰ 'ਜਮ' ਕਹਿ ਕੇ ਯਾਦ ਕਰਦੇ ਹਨ:

**ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ ॥**
**ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ ॥**

*(ਆਸਾ ਮ: ੧, ਪੰਨਾ 360)*

ਬਾਬਰ ਪਿੱਛੋਂ ਸ਼ੇਰ ਸ਼ਾਹ ਸੂਰੀ ਸਮੇਂ ਕੁਝ ਅਮਨ-ਅਮਾਨ ਹੋਇਆ ਤੇ ਉਸ ਦੇ ਆਦਰਸ਼ਾਂ ਨੂੰ ਸਾਹਮਣੇ ਰੱਖ ਕੇ ਅਕਬਰ ਨੇ ਮੁਗ਼ਲ ਰਾਜ ਦੀ ਜੜ੍ਹ ਪੱਕੀ ਕੀਤੀ। ਇਹ ਠੀਕ ਹੈ ਕਿ ਉਸ ਦੀ ਨੀਤੀ ਸੁਲਹ ਕੁਲ ਸੀ ਪਰ ਇਸ ਨੀਤੀ ਨੇ ਹਿੰਦੂ ਸੰਸਕ੍ਰਿਤੀ ਨੂੰ ਹੋਰ ਥੱਲੇ ਡੇਗ ਦਿੱਤਾ। ਜੋ ਸਵੈਮਾਨ ਵਾਲੇ ਰਾਜਪੂਤ ਔਖਿਆਂ-ਸੌਖਿਆਂ ਆਪਣੀ ਗ਼ੈਰਤ ਬਚਾਈ ਆ ਰਹੇ ਸਨ, ਉਹ ਵੀ ਆਪਣੀਆਂ ਧੀਆਂ ਭੈਣਾਂ ਦੇ ਡੋਲੇ ਦੇ ਕੇ ਮਿਲਵਰਤਨੀਏ ਬਣ ਗਏ। ਇਸ ਨਾਲ ਕੌਮੀ ਸਨਮਾਨ 'ਤੇ ਡੂੰਘੀ ਸੱਟ ਵੱਜੀ ਪਰ ਅਕਬਰ ਨੇ ਇਹ ਕਦੀ ਨਾ ਕੀਤਾ ਕਿ ਕੋਈ ਮੁਗ਼ਲ ਸ਼ਹਿਜ਼ਾਦੀ ਕਿਸੇ ਰਾਜਪੂਤ ਰਾਜੇ ਮਹਾਰਾਜੇ ਨਾਲ ਵਿਆਹੀ ਹੋਵੇ। ਆਖ਼ਰ ਤਾੜੀ ਇਕ ਹੱਥ ਨਾਲ ਕਿਵੇਂ ਵੱਜ ਸਕਦੀ ਸੀ। ਜਹਾਂਗੀਰ ਅੱਯਾਸ਼ ਬਾਦਸ਼ਾਹ ਸੀ, ਉਸਨੂੰ ਸ਼ੇਖ਼ ਅਹਿਮਦ ਵਰਗੇ ਮੁੱਲਾਂ ਮੁਲਾਣਿਆਂ ਤੱਸਬ ਦੀ ਖੱਡ ਵਿਚ ਸੁੱਟ ਦਿੱਤਾ ਤੇ ਉਸ ਗੁਰੂ ਅਰਜਨ ਵਰਗੇ ਸ਼ਾਂਤੀ-ਪੁੰਜ ਮਹਾਂਪੁਰਸ਼ ਦੇ ਖ਼ੂਨ ਨਾਲ ਹੱਥ ਧੋਣ ਤੋਂ ਸੰਕੋਚ ਨਾ ਕੀਤਾ। ਸ਼ਾਹ ਜਹਾਨ ਭਾਵੇਂ ਕੋਮਲ ਮਿਜ਼ਾਜ ਤੇ ਕਲਾ ਪ੍ਰੇਮੀ ਸੀ ਪ੍ਰੰਤੂ ਤੱਸਬ ਤੋਂ ਇਹ ਵੀ ਖ਼ਾਲੀ ਨਹੀਂ ਸੀ। ਇਸ ਨੇ ਬਨਾਰਸ ਦੇ ਇਲਾਕੇ ਵਿਚ 76 ਮੰਦਰ ਢੁਹਾਏ ਤੇ ਨਵੇਂ ਬਣਨੇ ਬੰਦ ਕੀਤੇ, ਜਦ ਜੰਮੂ ਕਸ਼ਮੀਰ ਦੇ ਦੌਰੇ 'ਤੇ 1637 ਈ. ਵਿਚ ਭਿੰਬਰ ਪਹੁੰਚਿਆ ਤਾਂ ਉਥੇ ਪਤਾ ਲੱਗਾ ਕਿ ਹਿੰਦ ਮੁਸਲਮ ਪਰਸਪਰ ਵਿਆਹ ਕਰ ਲੈਂਦੇ ਹਨ ਤਾਂ ਇਸ ਉਚੇਚਾ ਫ਼ੁਰਮਾਨ ਜਾਰੀ ਕੀਤਾ ਕਿ ਜੋ ਹਿੰਦੂ ਲੜਕੀ ਵਿਆਹੀ ਜਾਵੇ, ਉਸ ਨੂੰ ਮੁਸਲਮਾਨ ਜ਼ਰੂਰ ਬਣਾਵੋ ਤੇ ਮੁਸਲਮਾਨ ਹਿੰਦੂਆਂ ਨੂੰ ਲੜਕੀ ਨਾ ਦੇਣ। ਅਜਿਹੇ ਪੱਖਪਾਤੀ ਆਦੇਸ਼ਾਂ ਦੀ ਮੌਜੂਦਗੀ ਵਿਚ ਔਰੰਗਜ਼ੇਬੀ ਅਤਿਆਚਾਰ ਕੋਈ ਅਸੁਭਾਵਿਕ ਨਹੀਂ ਜਾਪਦੇ ਬਲਕਿ ਉਸੇ ਕੜੀ ਦਾ ਭਾਗ ਦਿੱਸਦੇ ਹਨ।.

ਇਸ ਪਿੱਛੋਂ ਔਰੰਗਜ਼ੇਬ ਨੇ ਜਿਵੇਂ ਗ਼ੈਰ-ਮੁਸਲਮਾਨਾਂ ਅਤੇ ਆਪਣੇ ਵਿਰੋਧੀਆਂ ਉੱਤੇ ਅਤਿਆਚਾਰ ਕੀਤੇ ਤੇ ਜਿਵੇਂ ਅੰਨ੍ਹੇਵਾਹ ਖ਼ੂਨੀ ਤੇਗ਼ ਚਲਾਈ, ਉਹ ਦਾਰਾ ਸ਼ਕੋਹ, ਸਰਮੱਦ ਫ਼ਕੀਰ ਤੇ ਗੁਰੂ ਤੇਗ਼ ਬਹਾਦਰ ਵਰਗੇ ਮਹਾਨ ਪੁਰਸ਼ਾਂ ਦੀ ਸ਼ਹਾਦਤ ਤੋਂ ਪਰਗਟ ਹੈ। ਹਜ਼ਾਰਾਂ ਮੰਦਰ ਢਾਹ ਕੇ ਸੈਂਕੜੇ ਮਸਜਦਾਂ ਬਣੀਆਂ, ਲੱਖਾਂ ਹਿੰਦੂ ਕਤਲ ਹੋਏ, ਕਰੋੜਾਂ ਦਾ ਮਾਲ ਜ਼ਬਤ ਹੋਇਆ, ਇਸ ਵੇਲੇ ਦੇਸ਼ ਦੀ ਅਵਸਥਾ ਬਿਲਕੁਲ ਨਿਤਾਣੀ ਨਿਕਾਰੀ ਤੇ ਤਰਸਯੋਗ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਇਸ ਦੀ ਤਸਵੀਰ ਇਉਂ ਚਿੱਤਰੀ ਹੈ:

**ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ॥** *(ਪੰਨਾ 1429)*

ਇਹ ਮੁਸਲਮ ਰਾਜ ਦਾ ਭਿਆਨਕ ਚਿੱਤਰ ਪਰਗਟ ਕਰਦਾ ਹੈ ਕਿ ਜੇਕਰ ਇਸ ਛੇ ਸੱਤ ਸੌ ਵਰ੍ਹੇ ਦੇ ਸਮੇਂ ਵਿਚ ਕੋਈ ਕਿਤੇ ਟਾਵਾਂ ਟਾਵਾਂ ਰਾਜ ਪ੍ਰਬੰਧਕ ਚੰਗਾ ਵੀ ਹੋਇਆ, ਉਹ ਵਿਕਲਪ ਵਾਲੀ ਗੱਲ ਸੀ। ਗ਼ੈਰ-ਮੁਸਲਮਾਨਾਂ ਲਈ ਪੱਖਪਾਤੀ ਤੇ ਹਾਨੀਕਾਰਕ ਰਵੱਈਆ ਇਕ ਆਮ ਗੱਲ ਸੀ, ਕਿਉਂਕਿ ਦਿੱਲੀ ਦੀ ਸਰਕਾਰ ਸਦਾ ਮੁਸਲਮ ਬਾਦਸ਼ਾਹਾਂ ਦੇ ਹੱਥ ਹੀ ਰਹੀ। ਜੋ ਅਤਿਆਚਾਰ ਇਨ੍ਹਾਂ ਕੀਤੇ, ਉਹ ਛੁਪਾਏ ਜਾਣ ਵਾਲੇ ਨਹੀਂ। ਮੁਸਲਮ ਤ੍ਵਾਰੀਖ਼ਦਾਨਾਂ ਇਨ੍ਹਾਂ ਨੂੰ ਕਈ ਥਾਂ ਮਾਣ ਨਾਲ ਲਿਖਿਆ ਹੈ ਕਿ ਇਨ੍ਹਾਂ ਦੀਨ ਦੀ ਸੇਵਾ ਕਰਦਿਆਂ ਕਾਫ਼ਰਾਂ ਬਾਰੇ ਐਸਾ ਸਖ਼ਤ ਵਤੀਰਾ ਅਪਣਾ ਕੇ ਚੰਗਾ ਹੀ ਕੀਤਾ। ਮੁਸਲਮ ਲੇਖਕਾਂ ਦੇ ਏਸ ਤੱਸਬੀ ਦ੍ਰਿਸ਼ਟੀਕੋਣ ਕਾਰਨ ਅਜਿਹੀਆਂ ਦੁਰਘਟਨਾਵਾਂ ਦੇ ਵੇਰਵੇ ਸਾਡੇ ਤਕ ਪਹੁੰਚੇ ਹਨ ਜੋ ਕਿਸੇ ਵੀ ਮਜ਼੍ਹਬ ਜਾਂ ਕੌਮ ਲਈ ਮਾਣ ਦਾ ਕਾਰਨ ਨਹੀਂ ਹੋ ਸਕਦੇ, ਪਰ ਉਨ੍ਹਾਂ ਮਾਣ ਨਾਲ ਬਿਆਨ ਕੀਤੇ ਹਨ।

ਅਸੀਂ ਇਸ ਜ਼ੁਲਮਾਂ ਦੇ ਕਾਲੇ ਕਾਂਡ ਦਾ ਥੋੜਾ ਜਿਹਾ ਜ਼ਿਕਰ ਇਸ ਲਈ ਕਰਨਾ ਜ਼ਰੂਰੀ ਸਮਝਿਆ ਤਾਕਿ ਸਾਨੂੰ ਪਤਾ ਲੱਗ ਜਾਵੇ ਕਿ ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਬਾਦਸ਼ਾਹਾਂ ਜਾਂ ਰਾਜਿਆਂ ਲਈ ਕਸਾਈ, ਖ਼ੂਨੀ ਬਘਿਆੜ, 'ਰੱਤ ਪੀਣੇ' ਜਾਂ ਹਰਾਮਖ਼ੋਰ ਆਦਿ ਵਿਸ਼ੇਸ਼ਣ ਕਿਉਂ ਵਰਤੇ ਹਨ।[1]

ਭਾਵੇਂ ਭਗਤੀ ਲਹਿਰ ਨੇ ਆਤਮਿਕ ਜਾਗ੍ਰਤੀ ਲਈ ਕਾਫ਼ੀ ਕੰਮ ਕੀਤਾ ਪ੍ਰੰਤੂ ਰਾਜਸੀ ਜਬਰ ਵਿਰੁੱਧ ਇਹ ਸੰਤ ਭਗਤ ਖੁੱਲ੍ਹ ਕੇ ਨਹੀਂ ਬੋਲ ਸਕੇ। ਹਾਂ, ਥੋੜੀ ਬਹੁਤੀ ਆਪ-ਬੀਤੀ ਜ਼ਰੂਰ ਬਿਆਨ ਕੀਤੀ ਹੈ।[2] ਥੋੜੇ ਥੋੜੇ ਇਸ਼ਾਰੇ ਭਾਵੇਂ ਹੋਰਾਂ ਵਿਚ ਵੀ ਹਨ ਪਰ ਇਹ ਨਾਮਦੇਵ, ਕਬੀਰ ਤੇ ਗੁਰੂ ਨਾਨਕ ਵਿਚ ਵਧੇਰੇ ਹਨ। ਭਗਤ ਨਾਮਦੇਵ ਨੂੰ ਤੁਗ਼ਲਕ ਬਾਦਸ਼ਾਹ ਸਮੇਂ ਸਖ਼ਤੀਆਂ ਇਸ ਲਈ ਝੱਲਣੀਆਂ ਪਈਆਂ ਕਿ ਉਹ ਸੁਲਤਾਨ ਦੀ ਮਰਜ਼ੀ ਅਨੁਸਾਰ 'ਰਾਮ' ਦੀ ਥਾਂ 'ਖ਼ੁਦਾ' ਨਹੀਂ ਸੀ ਕਹਿੰਦਾ। ਗੱਲ ਸਾਫ਼ ਸੀ ਕਿ

---

1. ਕਲਿ ਕਾਤੀ ਰਾਜੇ ਕਾਸਾਈ...॥ *(ਵਾਰ ਮਾਝ ਮ: ੧, ਪੰਨਾ 145)*
ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥ *(ਵਾਰ ਮਲਾਰ ਮ: ੧, ਪੰਨਾ 1288)*
ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ, ਏਵੈ ਜਾਪੈ ਭਾਉ॥ *(ਵਾਰ ਮਾਝ, ਮ: ੧, ਪੰਨਾ 142)*
ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥
ਅਸੰਖ ਅਮਰ ਕਰਿ ਜਾਹਿ ਜੋਰ॥ *(ਜਪੁਜੀ)*

2. ਭੁਜਾ ਬਾਂਧਿ ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥
ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥੧॥...
ਕਿਆ ਅਪਰਾਧੁ ਸੰਤ ਹੈ ਕੀਨ੍ਾ॥ ਬਾਂਧਿ ਪੋਟ ਕੁੰਚਰ ਕਉ ਦੀਨ੍ਾ॥
ਕੁੰਚਰੁ ਪੋਟ ਲੈ ਲੈ ਨਮਸਕਾਰੈ॥ ਬੂਝੀ ਨਹੀ ਕਾਜੀ ਅੰਧਿਆਰੈ॥੩॥ *(ਗੋਂਡ ਕਬੀਰ, ਪੰਨਾ 870)*
ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥੧॥
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ ਚਰਨ ਕਮਲ ਚਿਤੁ ਰਹਿਓ ਸਮਾਇ॥
*(ਭੈਰਉ ਕਬੀਰ, ਪੰਨਾ 1162)*

ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਾਰੇ ਕਾਮਾ॥
ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥੧॥...
ਪਾਵਹੁ ਬੇੜੀ ਹਾਥਹੁ ਤਾਲ॥ ਨਾਮਾ ਗਾਵੈ ਗੁਨ ਗੋਪਾਲ॥੧੨॥ *(ਭੈਰਉ ਨਾਮਦੇਵ, ਪੰਨਾ 1165)*

ਬਾਦਸ਼ਾਹ ਉਸਨੂੰ ਜਬਰੀ ਮੁਸਲਮਾਨ ਬਣਾਉਣਾ ਚਾਹੁੰਦਾ ਸੀ ਪ੍ਰੰਤੂ ਨਾਮਦੇਵ ਨੇ ਪੂਰਨ ਦ੍ਰਿੜ੍ਹਤਾ ਰੱਖੀ। ਇਹੋ ਗੱਲ ਕਬੀਰ ਨਾਲ ਵਾਪਰੀ। ਸਿਕੰਦਰ ਲੋਧੀ ਨੇ ਉਸ ਨੂੰ ਰੱਸੀਆਂ ਨਾਲ ਬੰਨ੍ਹ ਕੇ ਗੁੱਛਾ ਮੁੱਛਾ ਕਰ ਕੇ ਗੰਗਾ ਵਿਚ ਡੋਬਣਾ ਚਾਹਿਆ ਤੇ ਇਕ ਵਾਰ ਮਸਤ ਖ਼ੂਨੀ ਹਾਥੀ ਮੂਹਰੇ ਵੀ ਸੁੱਟਿਆ ਪਰ ਉਹ ਸਭ ਸੰਕਟਾਂ ਵਿੱਚੋਂ ਬਚਦੇ ਗਏ। ਵੈਸੇ ਭਗਤ ਕਬੀਰ ਜੀ ਸੁਭਾਵ ਕਰ ਕੇ ਕ੍ਰਾਂਤੀਕਾਰੀ ਪੁਰਸ਼ ਸਨ, ਉਨ੍ਹਾਂ ਇਨ੍ਹਾਂ ਬਾਦਸ਼ਾਹਾਂ ਦੀ ਕੂੜੀ ਹੈਸੀਅਤ ਨੂੰ ਰਹੱਸਾਤਮਕ ਢੰਗ ਨਾਲ ਇਉਂ ਉਘਾੜਿਆ ਹੈ :

**ਕੋਊ ਹਰਿ ਸਮਾਨਿ ਨਹੀ ਰਾਜਾ ॥**
**ਏ ਭੂਪਤਿ ਸਭ ਦਿਵਸ ਚਾਰਿ ਕੇ, ਝੂਠੇ ਕਰਤ ਦਿਵਾਜਾ ॥** *(ਬਿਲਾਵਲੁ ਕਬੀਰ, ਪੰਨਾ 856)*

ਬਾਬਾ ਫ਼ਰੀਦ ਵੀ ਬਾਦਸ਼ਾਹੀ ਰੋਹਬਦਾਬ ਤੋਂ ਬੇਨਿਆਜ਼ ਸਨ, ਉਨ੍ਹਾਂ ਭਾਵੇਂ ਸਿੱਧਾ ਕਿਸੇ ਬਾਰੇ ਕੁਝ ਨਹੀਂ ਆਖਿਆ ਪਰ ਹਾਲਾਤ ਤੋਂ ਪ੍ਰਭਾਵਤ ਹੋ ਕੇ ਤੱਤ ਦੀ ਗੱਲ ਜ਼ਰੂਰ ਆਖੀ ਹੈ ਜਿਸ ਤੋਂ ਸਮਕਾਲੀ ਤੱਥ ਦੀ ਝਲਕ ਪੈਂਦੀ ਹੈ।

ਸ਼ੇਖ਼ ਫ਼ਰੀਦ (1175-1265) ਦਾ ਜੀਵਨ-ਕਾਲ ਗ਼ੁਲਾਮ ਖ਼ਾਨਦਾਨ ਦਾ ਰਾਜ-ਕਾਲ ਹੈ। ਇਹ ਲੋਕ ਨਸਲੀ ਤੌਰ 'ਤੇ ਤਰਕ ਸਨ ਜੋ ਹਿੰਦੁਸਤਾਨੀ ਮੁਸਲਮਾਨਾਂ ਨੂੰ ਵੀ ਨੱਕ ਹੇਠ ਨਹੀਂ ਸੀ ਲਿਆਉਂਦੇ। ਇਲਤਮਸ਼ (1211-1235 ਈ.) ਨੇ 33 ਮੁਲਾਜ਼ਮਾਂ ਨੂੰ ਇਸ ਲਈ ਜਵਾਬ ਦੇ ਦਿੱਤਾ ਸੀ ਕਿ ਉਹ ਛੋਟੀਆਂ ਜਾਤਾਂ ਵਿੱਚੋਂ ਸਨ। 'ਤ੍ਵਾਰੀਖ਼ਿ ਫ਼ੀਰੋਜ਼ਸ਼ਾਹੀ' ਅਨੁਸਾਰ ਗਿਆਸੁਦੀਨ ਬਲਬਨ (1265-86) ਕਹਿੰਦਾ ਹੁੰਦਾ ਸੀ, 'ਮੈਂ ਅਫਰਾਸਯਾਬ ਦਾ ਉੱਤਰਾਧਿਕਾਰੀ ਹਾਂ, ਮੈਂ ਕਿਸੇ ਛੋਟੀ ਜਾਤ ਦੇ ਆਦਮੀ ਨੂੰ ਉੱਚੀ ਪਦਵੀ 'ਤੇ ਦੇਖ ਕੇ ਖ਼ੁਸ਼ ਨਹੀਂ, ਜੇ ਮੈਂ ਵੇਖ ਲਵਾਂ, ਮੇਰਾ ਖ਼ੂਨ ਉਬਲਣ ਲੱਗ ਪੈਂਦਾ ਹੈ।'[1]

ਇਸ ਤਰ੍ਹਾਂ ਦੇ ਅਭਿਮਾਨੀ, ਹਿੰਦੂ ਕਾਫ਼ਰਾਂ ਉੱਤੇ ਕਿਵੇਂ ਖ਼ੁਸ਼ ਰਹਿ ਸਕਦੇ ਸਨ। ਇਤਿਹਾਸ ਦੇ ਪਾਠਕ ਇਹ ਵੀ ਜਾਣਦੇ ਹਨ ਕਿ ਫ਼ਰੀਦ ਦੇ ਸਮੇਂ ਵਿਚ ਹੀ ਚੰਗੇਜ਼ (ਦੇਹਾਂਤ 1227) ਤੇ ਹਲਾਕੂ (ਦੇਹਾਂਤ 1265) ਆਦਿ ਦੀ ਕਮਾਣ ਹੇਠ ਮੰਗੋਲਾਂ ਨੇ ਦੁਨੀਆ ਭਰ ਵਿਚ ਹੁੱਲੜ ਮਚਾਇਆ ਤੇ ਲਗਭਗ 80 ਲੱਖ ਆਦਮੀਆਂ ਨੂੰ ਕਤਲ ਕੀਤਾ। ਫ਼ਰੀਦ ਜੀ ਨੇ ਭਾਵੇਂ ਸਿੱਧੇ ਤੌਰ 'ਤੇ ਅਜਿਹਿਆਂ ਘ੍ਰਿਣਤ ਖ਼ੂਨੀ ਕਾਰਿਆਂ ਦਾ ਜ਼ਿਕਰ ਨਹੀਂ ਕੀਤਾ ਪ੍ਰੰਤੂ ਬੜੇ ਬੜੇ ਅਭਿਮਾਨੀਆਂ ਦੇ ਪਤਨ ਦੀ ਗੱਲ ਆਮ ਦੁਹਰਾਈ ਹੈ :

**ਪਾਸਿ ਦਮਾਮੇ ਛਤੁ ਸਿਰਿ, ਭੇਰੀ ਸਡੋ ਰਡ ॥**
**ਜਾਇ ਸੁਤੇ ਜੀਰਾਣ ਮਹਿ, ਥੀਏ ਅਤੀਮਾ ਗਡ ॥੪੫॥**
**ਫਰੀਦਾ ਕੋਠੇ ਮੰਡਪ ਮਾੜੀਆ, ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ, ਗੋਰੀ ਆਇ ਪਏ ॥੪੬॥** *(ਸਲੋਕ ਫਰੀਦ, ਪੰਨਾ 1380)*

**ਫਰੀਦਾ ਗਰਬੁ ਜਿਨ੍ਹਾ ਵਡਿਆਈਆ, ਧਨਿ ਜੋਬਨਿ ਆਗਾਹ ॥**
**ਖਾਲੀ ਚਲੇ ਧਣੀ ਸਿਉ, ਟਿਬੇ ਜਿਉ ਮੀਹਾਹੁ ॥੧੦੫॥** *(ਸਲੋਕ ਫਰੀਦ, ਪੰਨਾ 1383)*

ਜੈਸਾ ਕਿ ਅਸੀਂ ਅੱਗੇ ਵੀ ਆਖ ਚੁੱਕੇ ਹਾਂ ਸਭ ਤੋਂ ਵੱਧ ਗੁਰੂ ਨਾਨਕ-ਬਾਣੀ ਵਿਚ ਦੇਸ਼ ਦੀ ਰਾਜਸੀ ਅਵਸਥਾ ਉੱਤੇ ਆਲੋਚਨਾ ਮਿਲਦੀ ਹੈ। ਆਪ ਦੇ ਸਮੇਂ ਸਿਕੰਦਰ ਲੋਧੀ

---

1. *Some Espects of Religion and Politics in India during the 13th Century,* Khaliq Ahmad Nizami, p. 107.

ਵਰਗੇ ਤੱਸਬੀ ਬਾਦਸ਼ਾਹਾਂ ਨੇ ਹਿੰਦੂ ਪਰਜਾ ਉੱਤੇ ਸਖ਼ਤ ਜ਼ੁਲਮ ਢਾਹੇ ਸਨ ਤੇ ਬਾਬਰ ਦੇ ਹਮਲਿਆਂ ਨੇ ਦੇਸ਼ ਨੂੰ ਉਂਜ ਨਿਢਾਲ ਕਰ ਸੁੱਟਿਆ ਸੀ। ਗੁਰੂ ਸਾਹਿਬ ਇਕ ਧਾਰਮਿਕ ਆਗੂ ਹੋਣ ਦੇ ਨਾਤੇ ਬਾਕੀ ਭਗਤਾਂ ਵਾਂਗ ਇਸ ਬਾਰੇ ਖ਼ਾਮੋਸ਼ ਨਹੀਂ ਰਹੇ ਸਗੋਂ ਉਨ੍ਹਾਂ ਸਿੱਧੇ ਤਰੀਕੇ ਨਾਲ ਰਾਜਸੀ ਅਤਿਆਚਾਰਾਂ ਦੀ ਸਖ਼ਤ ਨਿਖੇਧੀ ਕੀਤੀ। ਅਜਿਹੇ ਨਿਰਭੈ ਬਚਨ ਕੋਈ ਹੋਰ ਸਾਧਾਰਨ ਸਾਧੂ ਸੰਤ ਨਹੀਂ ਆਖ ਸਕਦਾ ਸੀ :

ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥ *(ਪੰਨਾ 1288)*

ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥
*(ਵਾਰ ਮਾਝ, ਮ: ੧, ਪੰਨਾ 145)*

ਬਾਬਰ ਦੇ ਹਮਲੇ ਬਾਰੇ ਉਨ੍ਹਾਂ ਦੀ ਪ੍ਰਤਿਕ੍ਰਿਆ ਇਕ ਬਗ਼ਾਵਤ ਦੀ ਆਵਾਜ਼ ਸੀ ਜੋ ਇਤਿਹਾਸ ਦਾ ਰੁਖ਼ ਮੋੜਨ ਵਿਚ ਸਫਲ ਸਿੱਧ ਹੋਈ :

ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ, ਅਗਦੁ ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ, ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ, ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, ਰਤੁ ਕਾ ਕੁੰਗੂ ਪਾਇ ਵੇ ਲਾਲੋ ॥
*(ਤਿਲੰਗ ਮ: ੧, ਪੰਨਾ 722)*

ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ ॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ ॥
ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ ਕੁਤੀਂ, ਮੁਇਆ ਸਾਰ ਨ ਕਾਈ ॥ *(ਆਸਾ ਮ: ੧, ਪੰਨਾ 360)*

ਫਿਰ ਇਸ ਬਾਬਰਵਾਣੀ ਕਾਰਨ ਜੋ ਲੁੱਟਮਾਰ ਤੇ ਕਤਲਾਮ ਹੋਈ, ਉਸ ਦਾ ਵਰਣਨ ਬੜੇ ਹੀ ਦਰਦਨਾਕ ਸ਼ਬਦਾਂ ਵਿਚ ਕੀਤਾ ਗਿਆ :

ਜਿਨ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨਿ੍, ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨਿ੍ ਹਦੂਰਿ ॥੧॥...
ਧਨੁ ਜੋਬਨੁ ਦੁਇ ਵੈਰੀ ਹੋਏ, ਜਿਨੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ, ਲੈ ਚਲੇ ਪਤਿ ਗਵਾਇ ॥...
ਬਾਬਰਵਾਣੀ ਫਿਰਿ ਗਈ, ਕੁਇਰੁ ਨ ਰੋਟੀ ਖਾਇ ॥ *(ਆਸਾ ਮ: ੧, ਪੰਨਾ 417)*

ਇਸ ਦੁਰਦਸ਼ਾ ਦੇ ਕਾਰਨਾਂ ਦੀ ਪੜਤਾਲ ਕਰਦਿਆਂ ਗੁਰੂ ਸਾਹਿਬ ਨੇ ਇਹ ਵਿਚਾਰ ਵੀ ਪ੍ਰਗਟ ਕੀਤੇ ਹਨ :

**ਇਸੁ ਜਰ ਕਾਰਣਿ ਘਣੀ ਵਿਗੁਤੀ, ਇਨਿ ਜਰ ਘਣੀ ਖੁਆਈ ॥**
**ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ ॥**
**ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ ॥** *(ਆਸਾ ਮ: ੧, ਪੰਨਾ 417)*

ਉਹ ਇਸ ਸੰਬੰਧੀ ਬੜੇ ਸਪੱਸ਼ਟ ਸਨ ਕਿ ਕੋਈ ਕੌਮ ਯਾ ਦੇਸ਼ ਅਧੋਗਤੀ ਦਾ ਸ਼ਿਕਾਰ ਨਹੀਂ ਹੁੰਦੀ ਜਿਤਨਾ ਚਿਰ ਉਹ ਮਨੁੱਖੀ ਖ਼ੂਬੀਆਂ ਤੋਂ ਸੱਖਣੀ ਨਾ ਹੋਵੇ। ਕੋਈ ਕਿਸੇ ਦੇ ਗ਼ੁਲਾਮੀ ਦੇ ਜ਼ੰਜੀਰ ਨਹੀਂ ਪਹਿਨਾਉਂਦਾ, ਆਪਣੀਆਂ ਊਣਤਾਈਆਂ ਤੇ ਕਮਜ਼ੋਰੀਆਂ ਹੀ ਲੋਹੇ ਦੀਆਂ ਜ਼ੰਜੀਰਾਂ ਹਨ ਜਿਨ੍ਹਾਂ ਨਾਲ ਲੋਕ ਗ਼ੁਲਾਮੀ ਵਿਚ ਜਕੜੇ ਜਾਂਦੇ ਹਨ। ਹਿੰਦੁਸਤਾਨ ਦੇ ਆਪਣੇ ਔਗੁਣ ਹੀ ਇਸ ਦੁਰਦਸ਼ਾ ਲਈ ਜ਼ਿੰਮੇਵਾਰ ਸਨ ਜਿਸ ਦਾ ਚਰਚਾ ਗੁਰੂ ਸਾਹਿਬਾਨ ਨੇ ਕਈ ਥਾਂ ਕੀਤਾ ਹੈ :

**ਨਾਨਕ ਅਉਗੁਣ ਜੇਤੜੇ, ਤੇਤੇ ਗਲੀ ਜੰਜੀਰ ॥** *(ਪੰਨਾ 595)*

ਸੋ ਗੁਰੂ ਸਾਹਿਬ ਨੇ ਬਿਦੇਸ਼ੀ ਰਾਜ ਤੇ ਬਿਦੇਸ਼ੀ ਸਭਿਅਤਾ ਦਾ ਜੋ ਮੰਦਾ ਪ੍ਰਭਾਵ, ਸਾਡੀ ਸੰਸਕ੍ਰਿਤੀ ਉੱਤੇ ਪਿਆ, ਉਸ ਨੂੰ ਬਹੁਤ ਗਹੁ ਨਾਲ ਘੋਖਿਆ ਪੜਤਾਲਿਆ। ਉਹ ਅਨੁਭਵ ਕਰਦੇ ਸਨ ਕਿ ਜਦੋਂ ਕੋਈ ਕੌਮ ਸਵੈਮਾਨ ਛੱਡ ਕੇ ਮਾਨਸਿਕ ਗ਼ੁਲਾਮੀ ਗ੍ਰਹਿਣ ਕਰ ਲੈਂਦੀ ਹੈ ਤਾਂ ਉਸ ਦੇ ਪਾਰ-ਉਤਾਰੇ ਦਾ ਕੋਈ ਰਸਤਾ ਨਹੀਂ ਰਹਿ ਜਾਂਦਾ। ਇਸ ਕਰਕੇ ਉਨ੍ਹਾਂ ਭਾਰਤੀਆਂ ਨੂੰ ਆਪਣੀ ਸੰਸਕ੍ਰਿਤੀ ਤੇ ਧਰਮ ਉੱਤੇ ਮਾਣ ਅਨੁਭਵ ਕਰਨ ਲਈ ਟੁੰਬਿਆ। ਜਿਥੇ ਜਿਥੇ ਉਨ੍ਹਾਂ ਗ਼ੁਲਾਮੀ ਦੇ ਮੰਦੇ ਪ੍ਰਭਾਵ ਦੇਖੇ, ਚਾਹੇ ਉਹ ਧਰਮ ਕਰਮ ਦੇ ਸਨ, ਚਾਹੇ ਖ਼ੁਰਾਕ, ਪੁਸ਼ਾਕ ਜਾਂ ਬੋਲੀ ਦੇ, ਸਭ ਉੱਤੇ ਕਟਾਖਯ ਕੀਤੇ। ਸ਼ਾਇਦ ਕਿਸੇ ਹੋਰ ਰਹੱਸਵਾਦੀ ਸੰਤ ਸਾਧੂ ਨੇ ਅਜਿਹਾ ਸਭਿਆਚਾਰਕ ਹਲੂਣਾ ਨਹੀਂ ਦਿੱਤਾ। ਭਾਵੇਂ ਇਕ ਬ੍ਰਹਮ-ਗਿਆਨੀ ਸੰਤ ਹੋਣ ਦੇ ਨਾਤੇ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਪਰਮੇਸ਼ਰ ਤੇ ਅੱਲਾ ਵਿਚ ਕੋਈ ਭੇਦ ਨਹੀਂ ਸੀ ਪਰ ਜਦ ਉਹ ਦੇਖਦੇ ਸਨ ਕਿ ਗ਼ੁਲਾਮ ਹਿੰਦੁਸਤਾਨੀ 'ਪਰਮੇਸ਼ਰ' ਜਾਂ 'ਅਕਾਲ ਪੁਰਖ' ਦਾ ਨਾਮ ਛੱਡ ਕੇ 'ਅੱਲਾ' ਨਾਮ ਨੂੰ ਤਰਜੀਹ ਦੇ ਰਹੇ ਸਨ ਤਾਂ ਇਹ ਸੱਚਮੁੱਚ ਹੀਣਤਾ ਵਾਲੀ ਗੱਲ ਸੀ, ਇਹ ਉਨ੍ਹਾਂ ਨੂੰ ਨਹੀਂ ਭਾਈ। ਇਸ ਕਰਕੇ ਉਨ੍ਹਾਂ ਥਾਂ ਥਾਂ ਇਨ੍ਹਾਂ ਕਮਜ਼ੋਰੀਆਂ ਉੱਤੇ ਉਂਗਲ ਰੱਖੀ :

**ਆਦਿ ਪੁਰਖ ਕਉ ਅਲਹੁ ਕਹੀਐ, ਸੇਖਾਂ ਆਈ ਵਾਰੀ ॥**
**ਦੇਵਲ ਦੇਵਤਿਆ ਕਰੁ ਲਾਗਾ, ਐਸੀ ਕੀਰਤਿ ਚਾਲੀ ॥**
**ਕੂਜਾ ਬਾਂਗ ਨਿਵਾਜ ਮੁਸਲਾ, ਨੀਲ ਰੂਪ ਬਨਵਾਰੀ ॥**
**ਘਰਿ ਘਰਿ ਮੀਆ ਸਭਨਾਂ ਜੀਆਂ, ਬੋਲੀ ਅਵਰ ਤੁਮਾਰੀ ॥** *(ਬਸੰਤੁ ਹਿੰਡੋਲੁ, ਪੰਨਾ 1191)*

**ਖਤ੍ਰੀਆ ਤ ਧਰਮੁ ਛੋਡਿਆ, ਮਲੇਛ ਭਾਖਿਆ ਗਹੀ ॥**
**ਸ੍ਰਿਸਟਿ ਸਭ ਇਕ ਵਰਨ ਹੋਈ, ਧਰਮ ਕੀ ਗਤਿ ਰਹੀ ॥**
*(ਧਨਾਸਰੀ ਮ: ੧, ਪੰਨਾ 663)*

**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥** *(ਵਾਰ ਆਸਾ ਮ: ੧, ਪੰਨਾ 471)*

**ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥**
**ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥**
*(ਵਾਰ ਆਸਾ ਮ: ੧, ਪੰਨਾ 470)*

**ਅਭਾਖਿਆ ਕਾ ਕੁਠਾ ਬਕਰਾ ਖਾਣਾ ॥** *(ਵਾਰ ਆਸਾ ਮ: ੧, ਪੰਨਾ 472)*

**ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥**
**ਨਾਨਕ ਨਾਉ ਭਇਆ ਰਹਮਾਣੁ ॥** *(ਰਾਮਕਲੀ ਮ: ੧, ਪੰਨਾ 903)*

ਗ਼ੁਲਾਮੀ ਦੀਆਂ ਇਜੇਹੀਆਂ ਬੀਮਾਰੀਆਂ ਵਿਚ ਗ੍ਰਸਤ ਸਮਾਜ ਸੁੱਛ ਜਾਂ ਨਰੋਆ ਨਹੀਂ ਹੋ ਸਕਦਾ। ਜੇਕਰ ਰਾਜ-ਪ੍ਰਬੰਧ ਅਤਿਆਚਾਰੀ ਹੋਵੇ ਤੇ ਸਮਾਜਕ ਜਾਂ ਧਾਰਮਿਕ ਆਗੂ ਦੁਰਾਚਾਰੀ ਹੋਣ ਤਾਂ ਆਮ ਲੋਕ ਕਿਸ ਤਰ੍ਹਾਂ ਸ੍ਰੇਸ਼ਟਾਚਾਰੀ ਜਾਂ ਉੱਚੇ ਸੁੱਚੇ ਹੋ ਸਕਦੇ ਹਨ। ਰਾਜ ਦੇ ਮੁਖੀਆਂ ਬਾਰੇ ਤਾਂ ਅਸਾਂ ਗੁਰੂ ਸਾਹਿਬ ਦੀ ਰਾਇ ਪੜ੍ਹ ਹੀ ਲਈ ਹੈ। ਰਾਜੇ ਤ੍ਰਿਸ਼ਨਾਲੂ ਸਨ, ਉਨ੍ਹਾਂ ਦੀ ਭੁੱਖ ਰੇਗਿਸਤਾਨ ਵਰਗੀ ਸੀ:

**ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥**
**ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ ॥** *(ਵਾਰ ਮਾਝ ਮ: ੧, ਪੰਨਾ 148)*

ਇਸੇ ਤਰ੍ਹਾਂ ਧਾਰਮਿਕ ਆਗੂਆਂ ਬ੍ਰਾਹਮਣਾਂ, ਕਾਜ਼ੀਆਂ ਨੂੰ ਉਨ੍ਹਾਂ ਉਜਾੜੇ ਦੇ ਮੁੱਢ ਦੱਸਿਆ ਹੈ। ਤਿਆਗੀ ਵੈਰਾਗੀ ਜਾਂ ਬਿਰਕਤ ਸਾਧ ਵੈਸੇ ਵਿਹਲੜ ਸਨ, ਜੋ ਸਮਾਜ ਲਈ ਇਕ ਤਰ੍ਹਾਂ ਬੋਝ ਬਣੇ ਹੋਏ ਸਨ। ਇਨ੍ਹਾਂ ਬਾਰੇ ਗੁਰੂ ਜੀ ਦੀ ਰਾਇ ਸੁਣਨ ਵਾਲੀ ਹੈ:

**ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥**
**ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥**
**ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥**
**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥**
*(ਸਾਰੰਗ ਕੀ ਵਾਰ, ਮ: ੧, ਪੰਨਾ 1245)*

ਰਾਜਸੀ ਤੇ ਧਾਰਮਿਕ ਆਗੂ ਅਤੇ ਆਮ ਪਰਜਾ ਸਭ ਸਮਾਜ ਦਾ ਭਾਗ ਹਨ, ਇਨ੍ਹਾਂ ਦਾ ਆਚਾਰ ਹੀ ਕਿਸੇ ਸਮਾਜ ਦੀ ਉੱਚਤਾ ਦਾ ਆਧਾਰ ਬਣਦਾ ਹੈ। ਸਮਾਜਕ ਦਸ਼ਾ ਦਾ ਅਨੁਮਾਨ ਦੋ ਗੱਲਾਂ ਤੋਂ ਵੀ ਲਾਇਆ ਜਾ ਸਕਦਾ ਹੈ ਕਿ ਮਨੁੱਖ ਦੀ, ਸਾਥੀ ਮਨੁੱਖਾਂ ਨਾਲ ਕਿਹੋ ਜਿਹੀ ਵਰਤੋਂ ਹੈ, ਦੂਜੇ ਇਸਤਰੀ ਦੀ ਹੈਸੀਅਤ ਕੀ ਹੈ। ਇਹ ਤਾਂ ਅਸੀਂ ਦੇਖ ਲਿਆ ਹੈ ਕਿ ਦੋ ਸੰਸਕ੍ਰਿਤੀਆਂ ਦੇ ਸੰਘਰਸ਼ ਕਾਰਨ ਹਿੰਦੂ ਮੁਸਲਮ ਦੇ ਰਿਸ਼ਤੇ ਕਾਫ਼ਰ ਮਲੇਛ ਵਾਲੇ ਸਨ, ਉਹ ਉਨ੍ਹਾਂ ਨੂੰ 'ਕਾਫ਼ਰ' ਕਹਿੰਦੇ ਸਨ ਤੇ ਦੂਜਿਆਂ ਨੂੰ 'ਮਲੇਛ'। ਫਿਰ ਭਾਰਤੀ ਸਮਾਜ ਜਾਤਪਾਤ ਤੇ ਵਰਣ-ਭੇਦ ਕਾਰਨ ਆਪੋ ਵਿਚ ਕਾਫ਼ੀ ਵੰਡਿਆ ਹੋਇਆ ਸੀ, ਇਸ ਦੁਰਦਸ਼ਾ ਵਿਚ ਇਸਨੂੰ ਸੁੱਚ-ਭਿੱਟ, ਸੂਤਕ-ਪਾਤਕ, ਨਰਕ-ਸੁਰਗ, ਬਰਤ, ਸ਼ਰਾਧ, ਸ਼ਗਨ-ਅਪਸ਼ਗਨ, ਬੁੱਤ ਪੂਜਾ, ਮੜ੍ਹੀ ਮਠ ਦੀ ਮੰਨਤਾ ਆਦਿ ਭਰਮਾਂ-ਵਹਿਮਾਂ ਦੇ ਕਈ ਰੋਗ ਲੱਗੇ ਹੋਏ ਸਨ। ਭਰਮਾਂ ਦਾ ਸ਼ਿਕਾਰ ਆਦਮੀ ਨਾ ਸਹੀ ਸੋਚ ਸਕਦਾ ਹੈ ਤੇ ਨਾ ਸਹੀ ਕੰਮ ਕਰ ਸਕਦਾ ਹੈ।

ਗੁਰੂ ਸਾਹਿਬ ਇਸ ਸਮਾਜਕ ਅਵਸਥਾ ਤੋਂ ਜਾਣੂ ਸਨ, ਉਨ੍ਹਾਂ ਨੂੰ ਪਤਾ ਸੀ ਕਿ ਮਨੁੱਖੀ ਰਿਸ਼ਤਿਆਂ ਦੀ ਕਮਜ਼ੋਰੀ, ਰਾਸ਼ਟਰੀ ਭਾਵਨਾ ਜਾਂ ਸੰਗਠਨ ਨਹੀਂ ਪੈਦਾ ਹੋਣ ਦਿੰਦੀ, ਇਹ ਦੁਫੇੜ ਤੇ ਪਾਟੋਧਾੜ ਸਾਡੇ ਸਮਾਜਕ ਜੀਵਨ ਲਈ ਸੰਕਟ ਸੀ:

**ਨਾਨਕ ਦੁਨੀਆ ਕੈਸੀ ਹੋਈ ॥ ਸਾਲਕੁ ਮਿਤੁ ਨ ਰਹਿਓ ਕੋਈ ॥**
**ਭਾਈ ਬੰਧੀ ਹੇਤੁ ਚੁਕਾਇਆ ॥ ਦੁਨੀਆ ਕਾਰਣਿ ਦੀਨੁ ਗਵਾਇਆ ॥**
*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ 1410)*

**ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ॥**

*(ਵਾਰ ਆਸਾ ਮ: ੧, ਪੰਨਾ 469)*

ਇਸਤਰੀ ਦੀ ਅਵਸਥਾ ਬਾਲ-ਵਿਵਾਹ, ਪੜਦਾ, ਸਤੀ, ਜੌਹਰ, ਆਦਿ ਦੀਆਂ ਰਸਮਾਂ ਤੋਂ ਜ਼ਾਹਰ ਹੈ। ਹਿੰਦੂ ਸ਼ਾਸਤ੍ਰ ਇਸਤਰੀ ਨੂੰ ਵੈਸੇ ਸ਼ੂਦਰ ਸ਼੍ਰੇਣੀ ਵਿਚ ਗਿਣਦੇ ਸਨ ਜਿਸ ਦਾ ਅਰਥ ਸਾਫ਼ ਸੀ ਕਿ ਉਸ ਨੂੰ ਸਮਾਜਕ ਜਾਂ ਧਾਰਮਕ ਅਧਿਕਾਰ ਪ੍ਰਾਪਤ ਨਹੀਂ। ਇਸਲਾਮ ਵਿਚ ਵੀ ਇਸਤਰੀ ਦਾ ਦਰਜਾ ਇਤਨਾ ਮਾਨਯੋਗ ਨਹੀਂ ਮੰਨਿਆ ਗਿਆ, ਘੱਟ ਤੋਂ ਘੱਟ ਉਹ ਮਨੁੱਖ ਦੇ ਬਰਾਬਰ ਨਹੀਂ, ਇਸੇ ਕਰਕੇ ਸ਼ਰ੍ਹਾ ਵਿਚ ਦੋ ਜ਼ਨਾਨੀਆਂ ਦੀ ਗਵਾਹੀ ਇਕ ਮਰਦ ਦੇ ਬਰਾਬਰ ਮੰਨੀ ਜਾਂਦੀ ਸੀ। ਨਾਲੇ ਜਾਗੀਰਦਾਰੀ ਨਿਜ਼ਾਮ ਵਿਚ ਇਸਤਰੀ ਮਨੁੱਖੀ ਭੋਗ-ਬਿਲਾਸ ਤੋਂ ਵੱਧ ਅਹਿਮੀਅਤ ਨਹੀਂ ਸੀ ਰੱਖਦੀ, ਧਾਰਮਕ ਅਜ਼ਾਦੀ ਦਾ ਵੀ ਇਹੋ ਹਾਲ ਸੀ। ਫ਼ੀਰੋਜ਼ਸ਼ਾਹ ਤੁਗ਼ਲਕ ਤੇ ਸਿਕੰਦਰ ਲੋਧੀ ਨੇ ਮੁਸਲਮਾਨ ਔਰਤਾਂ ਨੂੰ ਫ਼ਕੀਰਾਂ ਦੇ ਮਕਬਰਿਆਂ ਉੱਤੇ ਜਾਣ 'ਤੇ ਵੀ ਪਾਬੰਦੀ ਲਾ ਦਿੱਤੀ ਸੀ। ਇਕ ਵਾਰ ਨਿਜ਼ਾਮੁੱਦੀਨ ਔਲੀਆ ਨੇ ਤਾਂ ਕਿਹਾ ਸੀ, 'ਉਹ ਦਿਨ ਕਿਆਮਤ ਦਾ ਹੀ ਹੋਵੇਗਾ ਜਦੋਂ ਔਰਤਾਂ ਘੋੜੇ 'ਤੇ ਚੜ੍ਹਨਗੀਆਂ ਤੇ ਖੁੱਲ੍ਹਿਆਂ ਫਿਰਿਆ ਕਰਨਗੀਆਂ।'[1] ਭਾਰਤੀ ਸਾਧੂ ਸੰਤ ਤੇ ਨਾਥ ਜੋਗੀ ਤਾਂ ਨਾਰੀ ਨੂੰ ਨਾਗਣਿ, ਬਾਘਣਿ ਤੇ ਮਾਇਆ ਕਹਿ ਕੇ ਨਿੰਦਦੇ ਹੀ ਸਨ।

ਅਜੇਹੀ ਹਾਲਤ ਵਿਚ ਗੁਰੂ ਨਾਨਕ ਸਾਹਿਬ ਨੇ ਜ਼ੋਰ ਨਾਲ ਇਸਤਰੀ ਦੀ ਵਕਾਲਤ ਕੀਤੀ। ਆਪ ਤਰਕ ਦਾ ਹਥਿਆਰ ਵਰਤਦੇ ਕਹਿੰਦੇ ਹਨ:

**ਭੰਡਿ ਜੰਮੀਐ ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ॥** *(ਵਾਰ ਆਸਾ ਮ: ੧, ਪੰਨਾ 473)*

ਸਮਾਜਕ ਸਮਾਨਤਾ ਨੂੰ ਅੰਗੀਕਾਰ ਕਰਦੇ ਹੋਏ ਫਿਰ ਵੀ ਉਹ ਮਹਿਸੂਸ ਕਰਦੇ ਸਨ ਕਿ ਸਾਰਾ ਕਸੂਰ ਮਰਦ ਦਾ ਵੀ ਨਹੀਂ, ਇਸ ਸਮੇਂ ਇਸਤਰੀਆਂ ਵੀ ਆਪਣੇ ਆਚਾਰ ਕਾਰਨ ਪਤਨ ਅਵਸਥਾ ਵਿਚ ਹਨ:

**ਕੁਚਿਲ ਕੁਰੂਪਿ ਕੁਨਾਰਿ ਕੁਲਖਨੀ, ਪਿਰ ਕਾ ਸਹਜੁ ਨ ਜਾਨਿਆ॥**
**ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ, ਦੁਰਮਤਿ ਦੂਖ ਸਮਾਨਿਆ॥**

*(ਸਾਰਗ ਮ: ੧, ਪੰਨਾ 1197)*

ਇਸ ਸਮਾਜਕ ਕਮਜ਼ੋਰੀ ਨੂੰ ਗੁਰੂ ਜੀ ਨੇ 'ਕਲਯੁਗ' ਦਾ ਨਾਮ ਦਿੱਤਾ ਹੈ ਤੇ ਸਮਕਾਲੀ ਅਵਸਥਾ ਬਾਰੇ ਸਾਫ਼ ਕਿਹਾ ਹੈ ਕਿ ਚੰਗੇ ਗੁਣਾਂ ਜਾਂ ਧਰਮ ਦੀ ਕਦਰ ਨਹੀਂ, ਬੁਰਿਆਈ ਤੇ ਔਗੁਣ ਥਾਂ ਥਾਂ ਸਿਰ ਚੁੱਕੀ ਫਿਰਦੇ ਹਨ। ਇਸ ਦੀ ਜ਼ਿੰਮੇਵਾਰੀ ਮਾੜੇ ਰਾਜ-ਪ੍ਰਬੰਧ ਤੇ ਮਾੜੇ ਸਮਾਜ-ਪ੍ਰਬੰਧ ਦੀ ਹੈ ਪ੍ਰੰਤੂ ਪਰਜਾ ਨੂੰ ਵੀ ਇਨ੍ਹਾਂ ਦੋਸ਼ਾਂ ਤੋਂ ਬਰੀ ਨਹੀਂ ਸਮਝਿਆ ਜਾ ਸਕਦਾ। ਇਸ ਕਰਕੇ ਉਨ੍ਹਾਂ ਸਾਰੇ ਸਮਾਜ 'ਤੇ ਸਮੁੱਚੀ ਝਾਤ ਪਾਉਂਦਿਆਂ ਕਿਹਾ ਹੈ:

---

1. *Twilight of the Sultanate,* K.S. Lall, p. 270.

ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥
ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥
ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥
ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥
ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥
ਜੋਗੁ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥
ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥੧॥

*(ਵਾਰ ਰਾਮਕਲੀ, ਮ: ੧, ਪੰਨਾ 951)*

ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ, ਚੂਕਾ ਧਰਮੁ ਬੀਚਾਰੁ ॥
ਜਿਨ ਜੀਵੰਦਿਆ ਪਤਿ ਨਹੀ, ਮੁਇਆ ਮੰਦੀ ਸੋਇ ॥
ਲਿਖਿਆ ਹੋਵੈ ਨਾਨਕਾ, ਕਰਤਾ ਕਰੇ ਸੁ ਹੋਇ ॥੧॥
ਰੰਨਾ ਹੋਈਆ ਬੋਧੀਆ, ਪੁਰਸ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ, ਖਾਣਾ ਖਾਜੁ ਅਹਾਜੁ ॥
ਸਰਮੁ ਗਇਆ ਘਰਿ ਆਪਣੈ, ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ, ਅਉਰੁ ਨ ਸਚਾ ਭਾਲਿ ॥ *(ਵਾਰ ਸਾਰੰਗ, ਮ: ੧, ਪੰਨਾ 1242)*

ਕਈ ਅਜਿਹੇ ਅੰਧ-ਵਿਸ਼ਵਾਸੀ ਵੀ ਸਨ ਜੋ ਸਮੇਂ ਨੂੰ ਦੋਸ਼ੀ ਠਹਿਰਾ ਕੇ ਆਪ ਸਭ ਗੱਲਾਂ ਤੋਂ ਮੁਕਤ ਹੋ ਜਾਣਾ ਚਾਹੁੰਦੇ ਸਨ। ਉਨ੍ਹਾਂ ਬਾਰੇ ਗੁਰੂ ਸਾਹਿਬ ਕਹਿੰਦੇ ਹਨ ਕਿ ਕਲਯੁਗ ਕਿਸੇ ਖ਼ਾਸ ਆਦਮੀ ਦਾ ਨਾਮ ਨਹੀਂ, ਜਿਸ ਕਰਕੇ ਸਾਰੀ ਅਵਸਥਾ ਭੈੜੀ ਹੋ ਗਈ ਹੈ। ਇਹ ਤਾਂ ਸਾਡੀਆਂ ਤੁਹਾਡੀਆਂ ਕਮਜ਼ੋਰੀਆਂ ਦਾ ਹੀ ਦੂਜਾ ਨਾਮ ਹੈ :

ਸੋਈ ਚੰਦੁ ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ ॥
ਸਾ ਧਰਤੀ ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ ॥੧॥
ਜੀਵਨ ਤਲਬ ਨਿਵਾਰਿ ॥
ਹੋਵੈ ਪਰਵਾਣਾ ਕਰਹਿ ਧਿਙਾਣਾ, ਕਲਿ ਲਖਣ ਵੀਚਾਰਿ ॥੧॥ਰਹਾਉ॥
ਕਿਤੈ ਦੇਸਿ ਨ ਆਇਆ ਸੁਣੀਐ, ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ, ਮਹਲ ਉਸਾਰਿ ਨ ਬੈਠਾ ॥੨॥
ਜੇ ਕੋ ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ, ਕਲਿ ਕੇ ਲਖਣ ਏਈ ॥੩॥
ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ, ਤਾ ਚਾਕਰ ਹਥਹੁ ਮਰਣਾ ॥੪॥
ਆਖੁ ਗੁਣਾ ਕਲਿ ਆਈਐ ॥
ਤਿਹੁ ਜੁਗ ਕੇਰਾ ਰਹਿਆ ਤਪਾਵਸੁ, ਜੇ ਗੁਣ ਦੇਹਿ ਤ ਪਾਈਐ ॥੧॥ਰਹਾਉ॥
ਕਲਿ ਕਲਵਾਲੀ ਸਰਾ ਨਿਬੇੜੀ, ਕਾਜੀ ਕ੍ਰਿਸਨਾ ਹੋਆ ॥
ਬਾਣੀ ਬ੍ਰਹਮਾ ਬੇਦੁ ਅਥਰਬਣੁ, ਕਰਣੀ ਕੀਰਤਿ ਲਹਿਆ ॥੫॥
ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ, ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ, ਸੁਚ ਵਿਣੁ ਸੋਚ ਨ ਹੋਈ ॥੬॥

**ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥**
**ਨਾਨਕ ਨਾਉ ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥੭॥**
**ਨਾਨਕ ਨਾਮੁ ਮਿਲੈ ਵਡਿਆਈ, ਏਦੂ ਉਪਰਿ ਕਰਮੁ ਨਹੀ ॥**
**ਜੇ ਘਰਿ ਹੋਦੈ ਮੰਗਣਿ ਜਾਈਐ, ਫਿਰਿ ਓਲਾਮਾ ਮਿਲੈ ਤਹੀ ॥੮॥**

*(ਰਾਮਕਲੀ ਮ: ੧, ਪੰਨਾ 902)*

ਰਾਜਸੀ ਗ਼ੁਲਾਮੀ, ਸਮਾਜਕ ਸੋਝੀ ਦਾ ਅਭਾਵ, ਧਾਰਮਿਕ ਕਮਜ਼ੋਰੀ, ਭਰਮ ਵਹਿਮ, ਸੰਕੀਰਣਤਾ ਤੇ ਪਰਸਪਰ ਖਿੱਚੋਤਾਣ ਨੇ ਜੀਵਨ ਨੂੰ ਬਹੁਤ ਗੁੰਝਲਦਾਰ ਤੇ ਕੋਝਾ ਬਣਾਇਆ ਹੋਇਆ ਸੀ, ਇਸ ਦਾ ਮੁਹਾਂਦਰਾ ਹੀ ਕੋਝਾ ਤੇ ਕੁਰੂਪ ਨਹੀਂ ਸੀ, ਅੰਦਰੋਂ ਬਾਹਰੋਂ ਸਾਰਾ ਢਾਂਚਾ ਹੀ ਖੋਖਲਾ ਹੋਇਆ ਹੋਇਆ ਸੀ। ਪ੍ਰਸਿੱਧ ਇਤਿਹਾਸਕਾਰ ਪੰਡਤ ਜਯਚੰਦ੍ਰ ਵਿਦਯਾਲੰਕਾਰ ਲਿਖਦੇ ਹਨ:

'ਪਹਿਲੇ ਮੱਧ-ਕਾਲ ਦੇ ਅੰਤ ਤਕ, ਹਿੰਦੂ ਮਤ ਵਿਚ ਜੋ ਪ੍ਰਵਿਰਤੀਆਂ ਪ੍ਰਗਟ ਹੋ ਚੁੱਕੀਆਂ ਸਨ, ਉਹ ਤੇਰ੍ਹਵੀਂ ਸਦੀ ਵਿਚ ਤੇ ਚੌਦ੍ਹਵੀਂ ਸਦੀ ਦੇ ਆਰੰਭ ਤਕ ਜਾਰੀ ਰਹੀਆਂ। ਆਮ ਲੋਕਾਂ ਵਿਚ ਮੂਰਤੀ ਪੂਜਾ, ਜੜ੍ਹ ਪੂਜਾ ਬਣ ਚੁੱਕੀ ਸੀ। ਇਸ ਤੋਂ ਇਲਾਵਾ ਵਧੇਰੇ ਮਤਾਂ ਵਿਚ ਕੋਈ ਨਾ ਕੋਈ ਵਿਸ਼ਈ ਜਾਂ ਘੋਰ ਰੂਪ ਪ੍ਰਚਲਤ ਹੋ ਗਏ ਸਨ। ਤੀਜੇ, ਅਲੌਕਿਕ ਤੇ ਅਸਾਧਾਰਣ ਸਿਧੀਆਂ ਉੱਚੇ ਜੀਵਨ ਦਾ ਮੁਖ ਚਿੰਨ੍ਹ ਮੰਨੀਆਂ ਜਾਂਦੀਆਂ ਸਨ। ਚੌਥੇ, ਧਰਮ ਵਿਚ ਫ਼ਜ਼ੂਲ ਕਰਮਕਾਂਡ ਬਹੁਤ ਵਧ ਗਿਆ ਸੀ ਤੇ ਉਸ ਰੂਪ ਵਿਚ ਉਸ ਨੂੰ ਨਿਭਾਉਣਾ ਵਿਹਲੜ ਲੋਕਾਂ ਦੇ ਵੱਸ ਦੀ ਗੱਲ ਹੀ ਸੀ। ਦੇਵਗਿਰਿ ਦੇ ਅੰਤਮ ਯਾਦਵ ਰਾਜਾ ਦੇ ਮੰਤ੍ਰੀ ਹੇਮਾਦ੍ਰਿ (ਹੇਮਾੜ ਪੰਤ) ਨੇ ਇਕ ਹਿੰਦੂ ਧਰਮ-ਕਰਮ ਦਾ ਗ੍ਰੰਥ 'ਚਤੁਰ ਵਰਗ ਚਿੰਤਾਮਣੀ' ਲਿਖਿਆ, ਜਿਸ ਵਿਚ ਸਾਲ ਭਰ ਵਿਚ ਕਰਨ ਲਈ ਦੋ ਹਜ਼ਾਰ ਬਰਤਾਂ ਤੇ ਹੋਰ ਕਰਮਾਂ ਦਾ ਵਿਧਾਨ ਹੈ। ਇਸੇ ਤਰ੍ਹਾਂ ਦੇ ਗ੍ਰੰਥ ਕਾਂਸ਼ੀ ਤੇ ਮਿਥਲਾ ਵਿਚ ਸੂਲਪਾਣਿ ਉਪਾਧਿਆਇ, ਕਮਲਾਕਰ ਭੱਟ, ਨੀਲ ਕੰਠ ਵਗ਼ੈਰਾ ਨੇ ਲਿਖੇ ਜਿਨ੍ਹਾਂ ਵਿਚ ਹਿੰਦੂ ਧਰਮ ਦਾ ਉਹੋ ਗੁੰਝਲਾਂ-ਭਰਿਆ ਰੂਪ ਦਿਖਾਈ ਦਿੰਦਾ ਹੈ।' ਜਦੋਂ ਮਾਨਸਕ ਹੀਣਤਾ, ਬੇਈਮਾਨੀ, ਗਿਆਨ ਤੇ ਜਹਾਲਤ ਦਾ ਜ਼ੋਰ ਹੋਵੇ ਤਾਂ ਸੰਸਾਰਕ ਤੌਰ 'ਤੇ ਵਿਕਸਤ ਹੋਣ ਦੀ ਵੀ ਗੱਲ ਪਿੱਛੇ ਪੈ ਜਾਂਦੀ ਹੈ। ਨਾ ਉਹ ਸਾਧਨ ਰਹਿੰਦੇ ਹਨ ਤੇ ਨਾ ਉਹ ਸਾਹਸ। ਇਹੋ ਗੱਲ ਸੀ ਕਿ ਸਦੀਆਂ ਦੇ ਮਾਰੇ-ਭੰਨੇ ਗ਼ੁਲਾਮ ਹਿੰਦੁਸਤਾਨੀ ਪਦਾਰਥਕ ਪ੍ਰਾਪਤੀਆਂ ਤੋਂ ਵੀ ਸੱਖਣੇ ਸਨ। ਇਸ ਗੱਲ ਦਾ ਵਰਣਨ ਬਾਬਰ ਨੇ *ਤੁਜ਼ਕਿ ਬਾਬਰੀ* ਵਿਚ ਕੀਤਾ ਹੈ।[1]

---

1 'Hindustan is a country that has few pleasures to recommend it. The people are not handsome. They have no idea of the charms of friendly society, of frankly mixing together, or of familar intercourse. They have no genious, no comprehension of mind, no politeness of manner, no kindness of fellow feeling, no ingenuity or mechanical invention in planning or executing their handicraft works, no skill or knowledge in design or architecture. They have no good horses, no good flesh, no grapes or muskmelons, no good fruits, no ice or cold water, no good food or bread in their bazars, no baths or colleges, no candles, no torches, not a candle stick.'

*(Twilight of the Sultanate K.S. Lall, p. 284)*

ਗੁਰੂ ਸਾਹਿਬਾਨ ਨੇ ਸਾਰੀਆਂ ਅੰਦਰਲੀਆਂ ਕਮਜ਼ੋਰੀਆਂ ਦੀ ਰੂਪ-ਰੇਖਾ ਉਲੀਕੀ ਹੈ ਤੇ ਬਾਬਰ ਉਨ੍ਹਾਂ ਉਣਤਾਈਆਂ ਦਾ ਜ਼ਿਕਰ ਕਰਦਾ ਹੈ ਜੋ ਅਜਿਹੀਆਂ ਕਮਜ਼ੋਰੀਆਂ ਦਾ ਕੁਦਰਤੀ ਸਿੱਟਾ ਹੁੰਦੀਆਂ ਸਨ। ਜਿਸ ਮੁਲਕ ਦਾ ਗਿਆਨ, ਜਗਤ ਨੂੰ 'ਮਿਥਿਆ' ਕਹਿੰਦਾ ਹੋਵੇ, ਸਰੀਰ ਨੂੰ ਸੁਆਹ ਮਲਣਾ ਹੀ ਉੱਤਮ ਕਰਮ ਸਮਝਦਾ ਹੋਵੇ ਤੇ ਇਸ ਦੁਨੀਆ ਤੋਂ ਭਗੌੜੇ ਹੋ ਕੇ ਉਪਰਾਮਤਾ ਤੇ ਬਿਰਕਤੀ ਧਾਰਨਾ ਹੀ ਜੀਵਨ-ਉਦੇਸ਼ ਮੰਨਦਾ ਹੋਵੇ, ਉਥੇ ਸਰੀਰਕ ਪਦਾਰਥਕ ਤੇ ਹੋਰ ਸਮਾਜਕ ਵਿਕਾਸ ਦੀ ਸੰਭਾਵਨਾ ਕਿਵੇਂ ਬੱਝ ਸਕਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਰਾਜਸੀ ਤੇ ਸਮਾਜਕ ਔਗੁਣਾਂ ਦੀ ਤਸਵੀਰ ਚਿੱਤਰੀ ਗਈ ਹੈ, ਉਥੇ ਨਾਲ ਹੀ ਉਸ ਦਾ ਇਲਾਜ ਵੀ ਦੱਸਿਆ ਗਿਆ ਹੈ ਕਿ ਜੇ ਉੱਤਮ ਗੁਣ ਪੈਦਾ ਕੀਤੇ ਜਾਣ ਤਾਂ ਹੀ ਔਗੁਣਾਂ ਦੇ ਮਾੜੇ ਨਤੀਜਿਆਂ ਤੋਂ ਬਚਿਆ ਜਾ ਸਕਦਾ ਹੈ :

**ਨਾਨਕ ਅਉਗੁਣ ਜੇਤੜੇ, ਤੇਤੇ ਗਲੀ ਜੰਜੀਰ ॥**
**ਜੇ ਗੁਣ ਹੋਨਿ ਤ ਕਟੀਅਨਿ, ਸੇ ਭਾਈ ਸੇ ਵੀਰ ॥** *(ਸੋਰਠਿ ਮ: ੧, ਪੰਨਾ 595)*

ਇਤਿਹਾਸਕ ਘਟਨਾਵਲੀ, ਸਮਕਾਲੀ ਬਿਆਨ ਤੇ ਹੋਰ ਪ੍ਰਮਾਣ ਇਸ ਗੱਲ ਨੂੰ ਸਿੱਧ ਕਰਦੇ ਹਨ ਕਿ ਗੁਰੂ ਸਾਹਿਬ ਦਾ ਆਪਣੇ ਰਾਜ ਸਮਾਜ ਸੰਬੰਧੀ ਵਿਸ਼ਲੇਸ਼ਣ ਨਿਆਇ ਤੇ ਸੱਚ 'ਤੇ ਆਧਾਰਿਤ ਸੀ ਤੇ ਤਰਕਸ਼ੀਲ ਸੀ। ਰਾਜਸੀ ਜਬਰ ਕਾਰਨ ਭਾਰਤੀ ਸਭਿਅਤਾ ਦੀ ਜੋ ਪਤਨ ਦਸ਼ਾ ਉਨ੍ਹਾਂ ਵੇਖੀ ਜਾਂ ਜਿਵੇਂ ਉਨ੍ਹਾਂ ਅਨੁਭਵ ਕੀਤੀ, ਉਹ ਸ਼ਾਇਦ ਕਿਸੇ ਹੋਰ ਦੇ ਹਿੱਸੇ ਨਹੀਂ ਆਈ। ਸਭਿਆਚਾਰ, ਵਿਅਕਤੀ ਤੇ ਸਮਾਜ ਵਿਚ ਵਰਤੀਂਦੀ ਇਕ ਸੁਚੱਜੀ, ਸੁਨੱਖੀ ਤੇ ਸੁਘੜ ਤਕਨੀਕ ਹੈ। ਇਸ ਚੱਜ ਆਚਾਰ ਵਿਚ ਸਮਾਜਕ ਰੀਤਿ ਰਸਮ ਦਾ ਧਾਰਮਕ ਰਹਿਣੀ ਬਹਿਣੀ, ਕਲਾ ਕੌਸ਼ਲ ਤੇ ਵਿਚਾਰਧਾਰਾ, ਸਭੋ ਕੁਝ ਆ ਜਾਂਦਾ ਹੈ। ਬਿਦੇਸ਼ੀ ਗ਼ੁਲਾਮੀ ਦਾ ਇਤਨਾ ਮਾੜਾ ਪ੍ਰਭਾਵ ਪੈ ਚੁੱਕਾ ਸੀ ਕਿ ਇਸ ਆਚਾਰ ਵਿਚਾਰ ਤੇ ਸਭਿਆਚਾਰ ਦਾ ਸਾਰਾ ਢਾਂਚਾ ਖੀਣ ਹੋ ਗਿਆ ਸੀ। ਲੋਕ ਇਤਨੇ ਬੇਦਿਲ ਤੇ ਸਾਹਸਹੀਣ ਹੋ ਚੁੱਕੇ ਸਨ ਕਿ ਉਨ੍ਹਾਂ ਨੂੰ ਇਸ ਬੀਮਾਰੀ ਦਾ ਅਹਿਸਾਸ ਵੀ ਨਹੀਂ ਸੀ ਤੇ ਸਮਾਜਕ ਸੋਝੀ ਦੇ ਅਭਾਵ ਕਾਰਨ ਜਾਗ੍ਰਤੀ ਤੇ ਪ੍ਰਗਤੀ ਲਈ ਕੋਈ ਤੜਪ ਨਹੀਂ ਸੀ ਰਹਿ ਗਈ।

ਇਸੇ ਕਰਕੇ 'ਆਦਿ ਗ੍ਰੰਥ' ਵਿਚ ਰਾਜਾ ਪਰਜਾ ਦੋਹਾਂ ਬਾਰੇ ਇਹ ਲਿਖਿਆ ਗਿਆ ਹੈ :

**ਲਬੁ ਪਾਪੁ ਦੁਇ ਰਾਜਾ ਮਹਤਾ, ਕੂੜੁ ਹੋਆ ਸਿਕਦਾਰੁ ॥**
**ਕਾਮੁ ਨੇਬੁ ਸਦਿ ਪੁਛੀਐ, ਬਹਿ ਬਹਿ ਕਰੇ ਬੀਚਾਰੁ ॥**
**ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ ॥** *(ਵਾਰ ਆਸਾ ਮ: ੧, ਪੰਨਾ 468)*

ਇਹ ਸੀ ਭਾਰਤੀ ਰਾਜ ਸਮਾਜ ਦੀ ਦੁਖਦਾਈ ਤਸਵੀਰ, ਜਿਸਨੂੰ ਬਦਲਣ ਲਈ ਗੁਰਬਾਣੀ ਨੇ ਇਕ ਨਵੀਂ ਵਿਚਾਰਧਾਰਾ ਦਿੱਤੀ ਤੇ ਸਾਰੇ ਦੇਸ਼ ਦਾ ਕਾਇਆਂ ਕਲਪ ਕੀਤਾ।

ਇਸ ਵਿਚਾਰਧਾਰਾ ਦੇ 7 ਅੰਗ ਸਨ :

1. ਇਕ ਕਰਤਾ ਪੁਰਖ ਨਿਰੰਕਾਰ ਵਿਚ ਵਿਸ਼ਵਾਸ (faith)।
2. ਉੱਚ ਆਚਾਰ ਵਿਚ ਵਿਸ਼ਵਾਸ।
3. ਕਰਮ ਯੋਗ ਵਿਚ ਵਿਸ਼ਵਾਸ।

4. ਸਰਬੱਤ ਦੇ ਭਲੇ ਵਿਚ ਵਿਸ਼ਵਾਸ।
5. 'ਸ਼ਬਦ ਗੁਰੂ' ਵਿਚ ਵਿਸ਼ਵਾਸ।
6. ਸਤਿਸੰਗ ਵਿਚ ਵਿਸ਼ਵਾਸ।
7. ਰੱਬੀ ਨਦਰਿ ਉਤੇ ਵਿਸ਼ਵਾਸ।

ਸਤਿਗੁਰਾਂ ਦਾ ਫ਼ੁਰਮਾਨ ਹੈ ਕਿ ਸੁਜਾਨ ਵੈਦ ਉਹੋ ਹੈ ਜੋ ਰੋਗ ਦਾ ਨਿਦਾਨ ਜਾਣ ਕੇ ਉਸਦੀ ਸਹੀ ਪਛਾਣ ਕਰੇ ਤੇ ਫਿਰ ਇਲਾਜ ਦਾ ਸਹੀ ਸਾਮਾਨ ਕਰੇ।[1] ਗੁਰੂ ਸਾਹਿਬਾਨ ਨੇ ਭਾਰਤੀ ਜੀਵਨ ਵਰਤਾਰੇ ਦੀ ਪੂਰੀ ਘੋਖ ਪੜਤਾਲ ਕੀਤੀ ਤੇ ਇਸ ਸਿੱਟੇ ਉੱਤੇ ਪਹੁੰਚੇ ਕਿ ਸੁਚੱਜੀ ਜ਼ਿੰਦਗੀ ਦਾ ਰਾਗ ਗਾਉਣ ਲਈ ਜ਼ਰੂਰੀ ਹੈ ਕਿ ਸੱਤ ਸੁਰਾਂ ਦੀ ਸਰਗਮ ਇਕ ਸੁਰ ਹੋਵੇ ਤੇ ਲੈਅ ਤਾਲ ਸਹੀ ਹੋਵੇ। ਇਸ ਲਈ ਉਨ੍ਹਾਂ ਸਭ ਤੋਂ ਪਹਿਲਾਂ ਇਹ ਜ਼ਰੂਰੀ ਸਮਝਿਆ ਕਿ ਇਕ ਇਸ਼ਟ ਵਿਚ ਵਿਸ਼ਵਾਸ ਹੋਵੇ। ਤੇਤੀ ਕਰੋੜ ਦੇਵਤਿਆਂ ਦੀ ਟੇਕ ਮਨੁੱਖੀ ਬਿਰਤੀਆਂ ਵਿਚ ਵੰਡ ਪਾਉਣ ਦੀ ਬੁਨਿਆਦ ਰੱਖਦੀ ਹੈ। ਇਸ ਪ੍ਰਭੂ-ਭਗਤੀ ਦੇ ਧਰਮ ਕਰਮ ਲਈ ਬਹੁਤੇ ਲੋਕ ਆਪਣੇ ਵਿਅਕਤੀਗਤ ਕਰਤੱਵ ਤਿਆਗ ਕੇ ਬਨਵਾਸ ਦਾ ਰਸਤਾ ਅਖ਼ਤਿਆਰ ਕਰਦੇ ਸਨ ਲੇਕਿਨ ਸਤਿਗੁਰਾਂ ਕਿਹਾ ਕਿ ਔਗੁਣ ਕੱਢ ਕੇ ਆਪਣੇ ਅੰਦਰ ਗੁਣ ਪੈਦਾ ਕਰੋ, ਸ੍ਰੇਸ਼ਟਾਚਾਰ ਦੇ ਧਾਰਣੀ ਹੋਵੋ ਤੇ ਫਿਰ ਕਰਮਯੋਗੀ ਬਣੋ ਤਾਂ ਇਹ ਧਾਰਮਕ ਕ੍ਰਿਆ ਸਫਲ ਹੋ ਸਕਦੀ ਹੈ। ਇਸ ਤੋਂ ਅੱਗੇ ਇਹ ਵੀ ਜ਼ਰੂਰੀ ਹੈ ਕਿ ਜਿਵੇਂ ਇਸ਼ਟ ਦੀ ਏਕਤਾ ਵਿਚ ਵਿਸ਼ਵਾਸ ਪੱਕਾ ਕਰਨਾ ਹੈ, ਤਿਵੇਂ ਮਨੁੱਖੀ ਏਕਤਾ ਨੂੰ ਵੀ ਆਪਣਾ ਸੱਚਾ ਈਮਾਨ ਬਣਾਉਣਾ ਤੇ ਸਭ ਦੇ ਕਲਿਆਣ ਦਾ ਮਾਰਗ ਅਪਣਾਉਣਾ ਹੈ। ਕਿਸੇ ਨੂੰ ਊਚ-ਨੀਚ ਕਹਿ ਕੇ ਤ੍ਰਿਸਕਾਰਨਾ ਨਹੀਂ। ਫਿਰ ਇਹ ਸਭ ਕੁਝ ਕਰਦਿਆਂ ਕਿਸੇ ਇਕ ਵਿਅਕਤੀ 'ਤੇ ਆਪਣੇ ਆਪ ਨੂੰ ਨਿਰਭਰ ਨਹੀਂ ਕਰਨਾ, ਸਗੋਂ ਵਿਅਕਤੀ ਪੂਜਾ ਛੱਡ ਕੇ ਕੇਵਲ ਸ਼ਬਦ ਜਾਂ ਬਾਣੀ ਨੂੰ ਗੁਰੂ ਮੰਨ ਕੇ ਉਸ ਤੋਂ ਰਹਿਨੁਮਾਈ ਲੈਣਾ ਹੈ। ਅੱਗੇ ਵਿਅਕਤੀ ਪੂਜਾ ਨੇ ਸੰਪ੍ਰਦਾਵਾਂ ਬਣਾ ਕੇ ਧਾਰਮਕ ਪਰੰਪਰਾ ਨੂੰ ਖੰਡ ਖੰਡ ਕੀਤਾ ਹੋਇਆ ਹੈ। ਇਸ ਲਈ ਗੁਰਬਾਣੀ ਤੇ ਗੁਰ-ਸੰਗਤ ਵਿਚ ਹੀ ਆਪਣਾ ਵਿਸ਼ਵਾਸ ਤੇ ਅਮਲ ਪੱਕਾ ਕਰਨਾ ਹੈ। ਬਾਣੀ ਤੋਂ ਸਹੀ ਸੇਧ ਮਿਲੇਗੀ ਤੇ ਸਤਿਸੰਗ ਦੀ ਟਕਸਾਲ ਤੋਂ ਨਵੀਂ ਪ੍ਰੇਰਨਾ। ਪ੍ਰੰਤੂ ਇਤਨਾ ਕੁਝ ਕਰਦਿਆਂ ਕਦੀ ਆਪਣੀ ਇਸ ਧਾਰਮਕ ਘਾਲ ਕਮਾਈ ਉੱਤੇ ਦਾਅਵਾ ਵੀ ਨਹੀਂ ਕਰਨਾ। ਇਸ ਦਾਅਵੇ ਨਾਲ ਹਉਮੈ ਪੈਦਾ ਹੁੰਦੀ ਹੈ ਤੇ ਮਨੁੱਖੀ ਬਿਰਤੀ ਮੁੜ ਰੋਗ-ਗ੍ਰਸਤ ਹੋ ਜਾਂਦੀ ਹੈ। ਇਸ ਕਰਕੇ ਸਤਿਗੁਰਾਂ ਇਹ ਗਾਡੀ ਰਾਹ ਦਰਸਾਇਆ ਹੈ ਕਿ ਸਭ ਕੁਝ ਕਰਨ ਦੇ ਬਾਵਜੂਦ ਟੇਕ ਉਸ ਮਾਲਕ ਦੀ ਨਜ਼ਰਿ-ਕਰਮ (ਨਦਰਿ) ਉੱਤੇ ਹੀ ਟਿਕਾਉਣੀ ਹੈ। ਸਦਾ ਇਹੋ ਈਮਾਨ ਰੱਖਣਾ ਹੈ ਕਿ ਕਰਨ ਵਾਲਾ ਉਹੋ ਹੈ, ਮੈਂ ਕੁਛ ਵੀ ਨਹੀਂ:

**ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ ॥**
**ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥** *(ਵਾਰ ਮਾਰੂ, ਮ: ੨, ਪੰਨਾ 1093)*

---

1. ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥ *(ਵਾਰ ਮਾਝ, ਮ: ੨, ਪੰਨਾ 148)*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਾਵਿ-ਪ੍ਰਬੰਧ

'ਆਦਿ ਗ੍ਰੰਥ' ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਹ ਕਵਿਤਾ ਵਿਚ ਹੈ—ਕਵਿਤਾ ਵੀ ਉੱਚੀ ਭਾਂਤ ਦੀ, ਰਹੱਸਵਾਦੀ, ਸੁਰੀਲੀ ਤੇ ਰਸੀਲੀ, ਜੀਵਨ-ਦਾਤੀ, ਦੈਵੀ ਕਵਿਤਾ। ਸ਼ਾਇਦ ਏਸ ਪੱਖੋਂ ਵੇਦ ਕਿਤੇਬ ਨਾਲ ਇਸਦੀ ਤੁਲਨਾ ਬਣਦੀ ਨਹੀਂ। ਬਹੁਤੇ ਧਰਮ-ਗ੍ਰੰਥ ਵਾਰਤਕ ਵਿਚ ਹਨ ਤੇ ਵਧੇਰੇ ਪੁਰਾਣੇ ਕਰਮਕਾਂਡਾਂ ਅਤੇ ਮਿਥਿਹਾਸਕ ਵਾਰਤਾਵਾਂ ਨਾਲ ਭਰੇ ਪਏ ਹਨ ਪਰ ਗੁਰੂ ਗ੍ਰੰਥ ਸਾਹਿਬ ਅਜੇਹੀਆਂ ਪੁਰਾਣਕ ਕਥਾਵਾਂ ਦੀ ਕਿਤਾਬ ਨਹੀਂ ਸਗੋਂ ਰੂਹਾਨੀ ਕਵਿਤਾ ਦਾ ਭੰਡਾਰ ਹੈ ਜਿਸ ਵਿਚ ਵਿਸ਼ੈ-ਵਸਤੂ ਦੀ ਇਕ-ਸਾਰਤਾ ਤੇ ਇਕ-ਸੁਰਤਾ ਵਿਸਮਾਦ ਪੈਦਾ ਕਰਨ ਵਾਲੀ ਹੈ। ਇਸਦਾ ਵਿਸ਼ਾ-ਵਸਤੂ ਹੈ—ਸੱਚ, ਕੇਵਲ ਸੱਚ, ਪਰਮ ਸੱਚ। ਕਿਸੇ ਮਹਾਨ ਕਵਿਤਾ ਦੀ ਇਹ ਪਹਿਲੀ ਵਡਿਆਈ ਹੈ ਕਿ ਉਸਦਾ ਵਿਸ਼ਾ-ਵਸਤੂ ਸ਼ੁੱਧ ਤੇ ਪਵਿੱਤਰ ਹੋਵੇ, ਉਸ ਵਿਚ ਕੋਈ ਰਲਾਵਟ ਨਾ ਹੋਵੇ। ਗੁਰੂ ਗ੍ਰੰਥ ਸਾਹਿਬ ਦਾ ਵਿਸ਼ਾ ਕੇਵਲ ਸੱਚ ਹੈ, ਵਿਚਾਰ ਲਈ ਇਸਦੇ ਚਾਰ ਭਾਗ ਕੀਤੇ ਜਾ ਸਕਦੇ ਸਨ।

1. ਸੱਚ ਦਾ ਸ੍ਵਰੂਪ ਕੀ ਹੈ ?
2. ਸੱਚ ਦੀ ਪ੍ਰਾਪਤੀ ਦੇ ਸਾਧਨ ਕੀ ਹਨ ?
3. ਜਿਨ੍ਹਾਂ ਸੱਚ ਪ੍ਰਾਪਤ ਕਰ ਲਿਆ।
4. ਜਿਨ੍ਹਾਂ ਸੱਚ ਨੂੰ ਨਹੀਂ ਪਾਇਆ।

ਸੋ 'ਆਦਿ ਗ੍ਰੰਥ' ਦੀ ਕਵਿਤਾ ਵਿਚ ਜ਼ਿੰਦਗੀ ਨੂੰ ਸੱਚ ਦੀ ਉਚੇਰੀ ਸਿਖਰ 'ਤੇ ਪਹੁੰਚਾਉਣ ਲਈ ਪ੍ਰਬਲ ਤਾਂਘ ਦਿਖਾਈ ਦਿੰਦੀ ਹੈ। ਜੀਵ ਨੂੰ 'ਸੰਪੂਰਨ ਮਨੁੱਖ' ਸਾਜਣਾ ਇਨ੍ਹਾਂ ਕਲਾਕਾਰਾਂ ਦਾ ਕਲਿਆਣਕਾਰੀ ਉਦੇਸ਼ ਹੈ, ਦੈਵੀ ਰਿਸ਼ਤੇ ਤੋਂ ਬਿਨਾ ਹੋਰ ਕਿਸੇ ਰਿਸ਼ਤੇ ਦੀ ਗੱਲ ਨਹੀਂ, ਇਤਿਹਾਸ, ਪੁਰਾਣ ਦੇ ਹਵਾਲੇ ਕੇਵਲ ਸੰਕੇਤ ਵਜੋਂ ਹਨ, ਵਿਸ਼ਾ ਕੇਵਲ ਪਰਮ ਸੱਚ ਹੀ ਹੈ। ਅਜੇਹੀ ਉੱਚੀ ਕਵਿਤਾ ਆਪਣੇ ਉਦੇਸ਼ ਤੇ ਮੰਤਵ ਵਿਚ ਇਤਨਾ ਗੌਰਵ ਤੇ ਪ੍ਰਭਾਵ ਰੱਖਦੀ ਹੈ, ਜਿਸ ਨੂੰ ਨਮਸਕਾਰ ਕਰਨਾ ਬਣਦਾ ਹੈ, ਇਸੇ ਕਰਕੇ ਇਸ ਸਚਿਆਰੀ ਕਵਿਤਾ ਨੂੰ 'ਗੁਰੂ-ਬਾਣੀ' ਜਾਂ 'ਧੁਰ ਕੀ ਬਾਣੀ' ਕਿਹਾ ਗਿਆ ਹੈ। ਸਾਹਿਤ ਵਿਚ ਸੱਚਮੁੱਚ ਇਹ ਗੱਲ ਮਹਾਨ ਹੈ ਕਿ ਕਿਸੇ ਨੇ ਕੀ ਆਖਿਆ ਹੈ ਪਰ ਕਈ ਸਾਹਿਤਕਾਰ ਇਸ ਤੋਂ ਵੀ ਵਧੇਰੇ ਮਹੱਤਵ ਇਸ ਗੱਲ ਨੂੰ ਦਿੰਦੇ ਹਨ ਕਿ ਕਿਵੇਂ ਆਖਿਆ ਹੈ, ਪੇਸ਼ਕਾਰੀ ਦੀ ਕਲਾਕਾਰੀ ਕਿਹੋ ਜਿਹੀ ਹੈ, ਇਸੇ ਨੂੰ ਕਾਵਿ-ਕਲਾ ਜਾਂ ਕਾਵਿ-ਪ੍ਰਬੰਧ ਕਿਹਾ ਜਾਂਦਾ ਹੈ। ਰਹੱਸਵਾਦੀ ਅਨੁਭਵ ਇਸਦਾ ਮੂਲ ਆਧਾਰ ਹੈ ਤੇ ਕਾਵਿ-ਮਨੋਹਰਤਾ ਇਸਦਾ ਸ਼ਿੰਗਾਰ। ਇਸ ਪ੍ਰਾਪਤੀ ਵਿਚ ਕਲਪਨਾ ਸ਼ਕਤੀ ਦਾ ਕ੍ਰਿਸ਼ਮਾ ਮੰਨਣਾ ਪੈਂਦਾ ਹੈ, ਇਸ

ਤੋਂ ਬਿਨਾ ਰਸ, ਅਲੰਕਾਰ ਤੇ ਗੁਣਾਂ ਦੇ ਰੰਗ-ਬਰੰਗੇ ਪੁਸ਼ਪ ਨਹੀਂ ਖਿੜਦੇ। ਉਂਜ ਤਾਂ ਐਮਰਸਨ ਦੇ ਕਥਨ ਅਨੁਸਾਰ ਵਿਗਿਆਨ ਵੀ ਕਲਪਨਾ ਸ਼ਕਤੀ ਦਾ ਰਿਣੀ ਹੈ,[1] ਪ੍ਰੰਤੂ ਕਵਿਤਾ ਦੀ ਨਿਰਭਰਤਾ ਬਹੁਤੀ ਇਸੇ 'ਤੇ ਹੈ। ਪੱਛਮੀ ਆਲੋਚਕ ਜੌਹਨ ਡ੍ਰਾਇਡਨ ਆਖਦਾ ਹੈ :

Poetry is that fairy kind of writing which depends only upon the force of imagination.

ਰਹੱਸਵਾਦੀ ਕਵਿਤਾ ਦੇ ਪ੍ਰਕਾਸ਼ ਲਈ ਤਾਂ ਕਲਪਨਾ ਦੀ ਹੋਰ ਵੀ ਵਧੇਰੇ ਲੋੜ ਪੈਂਦੀ ਹੈ ਕਿਉਂਕਿ ਬ੍ਰਹਮ, ਆਤਮਾ ਤੇ ਵਿਸ਼ਾਲ ਬ੍ਰਹਮੰਡ ਦਾ ਸੰਕਲਪ ਇੰਦ੍ਰੇ-ਗੋਚਰੇ ਕਰਨਾ ਸੌਖਾ ਨਹੀਂ ਪ੍ਰੰਤੂ ਰਹੱਸਵਾਦੀ ਕਲਾਕਾਰ ਇਨ੍ਹਾਂ ਨੂੰ ਕਲਪਨਾ ਸ਼ਕਤੀ ਦੇ ਜ਼ੋਰ ਨਾਲ ਇਉਂ ਚਿਤ੍ਰਿਤ ਕਰਦਾ ਹੈ ਕਿ ਪਾਠਕ ਉਸ ਦੀਆਂ ਅਨੁਭਵੀ ਛੋਹਾਂ ਤੋਂ ਦੂਰ ਨਹੀਂ ਰਹਿ ਸਕਦਾ। ਇਹ ਅਨੁਭਵ ਫੁਟਕਲ ਗੀਤਾਂ ਜਾਂ ਪਦਿਆਂ ਵਿਚ ਵੀ ਗੁੰਦੇ ਗਏ ਹਨ ਤੇ ਕਈ ਥਾਂ ਪ੍ਰਬੰਧ-ਕਾਵਯ ਜਾਂ ਖੰਡ-ਕਾਵਯ ਦੇ ਰੂਪ ਵਿਚ ਵੀ, ਜਿਵੇਂ ਜਪੁ, ਓਅੰਕਾਰੁ, ਸਿਧ ਗੋਸਟਿ, ਸੁਖਮਨੀ, ਬਾਵਨ ਅਖਰੀ ਆਦਿ। ਅਜਿਹੀਆਂ ਰਚਨਾਵਾਂ ਦਾ ਮਹੱਤਵ ਵਿਸ਼ੇ ਦੇ ਨਿਭਾਉ ਕਾਰਨ ਵੀ ਵਿਸ਼ੇਸ਼ ਧਿਆਨ ਦਾ ਹੱਕਦਾਰ ਹੈ।

ਇਨ੍ਹਾਂ ਤੋਂ ਕਲਾਕਾਰਾਂ ਦੀ ਚੇਤਨਤਾ, ਗੋਂਦ ਦੀ ਨਿਪੁੰਨਤਾ ਤੇ ਕਲਪਨਾ ਸ਼ਕਤੀ ਦੀ ਪ੍ਰਬਲਤਾ ਸਪੱਸ਼ਟ ਦਿਖਾਈ ਦਿੰਦੀ ਹੈ। ਇਸ ਤੋਂ ਬਿਨਾ ਹੋਰ ਮਤਾਂ ਦੀ ਕਚਿਆਈ ਤੇ ਆਪਣੇ ਸਿਧਾਂਤ ਦੀ ਪਕਿਆਈ ਦਰਸਾਉਣ ਲਈ ਵੀ ਇਸ ਕਾਵਿ-ਕਲਾ ਦਾ ਪ੍ਰਯੋਗ ਬੜੇ ਸਾਰਥਕ ਢੰਗ ਨਾਲ ਕੀਤਾ ਗਿਆ ਹੈ। ਜੇਕਰ ਇਸ ਨੂੰ ਕਾਵਿ-ਰੰਗ ਦੀ ਚਾਸ਼ਨੀ ਨਾ ਮਿਲਦੀ ਤਾਂ ਇਹ ਵਿਚਾਰ-ਚਰਚਾ ਕੇਵਲ ਦਾਰਸ਼ਨਿਕ ਬਹਿਸ ਬਣ ਕੇ ਰਹਿ ਜਾਂਦੀ ਤੇ ਇਸਨੂੰ ਗਾਉਣ ਦਾ ਚਾਉ ਨਾ ਉਪਜਦਾ। ਸੋ ਜਿਥੇ ਵਿਸ਼ਾ-ਵਸਤੂ ਦੇ ਮਹੱਤਵ ਨੇ ਇਸ ਦੈਵੀ ਕਵਿਤਾ ਨੂੰ ਗੌਰਵ ਪ੍ਰਦਾਨ ਕੀਤਾ ਹੈ, ਉਥੇ ਕਾਵਿ-ਕਲਾ ਦਾ ਕ੍ਰਿਸ਼ਮਾ ਇਸ ਨੂੰ ਜਾਦੂ-ਛੋਹਾਂ ਲਾ ਕੇ ਅਤਿਅੰਤ ਆਕਰਸ਼ਕ ਰੂਪ ਵਿਚ ਮੂਰਤੀਮਾਨ ਕਰਦਾ ਹੈ। ਇਹੋ ਕਾਰਨ ਹੈ ਕਿ ਜੋ ਲੋਕ ਗੁਰੂ-ਸਿਧਾਂਤਾਂ ਦੇ ਸ਼ਰਧਾਲੂ ਨਹੀਂ ਜਾਂ ਬਾਣੀ ਨੂੰ 'ਗੁਰੂ' ਮੰਨ ਕੇ ਨਹੀਂ ਪੂਜਦੇ, ਉਹ ਵੀ ਇਸਦੀ ਰਸੀਲੀ ਧੁਨ ਸੁਣ ਕੇ ਕਵਿਤਾ ਰੂਪ ਵਿਚ ਹੀ ਇਸਦਾ ਇਤਨਾ ਆਨੰਦ ਮਾਣਦੇ ਹਨ ਕਿ ਉਸ ਦੇ ਪ੍ਰਭਾਵ ਤੋਂ ਇਨਕਾਰੀ ਨਹੀਂ ਹੋ ਸਕਦੇ। ਨਾਲੇ ਉਚੇਰੀ ਰੂਹਾਨੀ ਬਾਣੀ ਕੇਵਲ ਸਿਖਿਆ ਉਪਦੇਸ਼ ਹੀ ਨਹੀਂ ਦਿੰਦੀ ਸਗੋਂ ਆਪਣੇ ਆਪ ਇਕ ਅਨੂਠਾ ਪ੍ਰਭਾਵ ਪਾਉਂਦੀ ਹੈ। ਇਤਿਹਾਸ ਤੋਂ ਪਰਗਟ ਹੈ ਕਿ ਚਾਰ ਸਦੀਆਂ ਵਿਚ ਕਰੋੜਾਂ ਰੂਹਾਂ ਨੇ ਇਹ ਅਸਰ ਕਬੂਲ ਕੀਤਾ ਹੈ।

ਇਕ ਗੱਲ ਇਸ ਮਹਾਨ ਗ੍ਰੰਥ ਵਿਚ ਹੋਰ ਵੀ ਵੇਖਣ ਵਾਲੀ ਹੈ ਕਿ ਫੁਟਕਲ ਪਦਿਆਂ ਤੋਂ ਇਲਾਵਾ ਕੁਝ ਪ੍ਰਬੰਧ-ਕਾਵਿ ਜਾਂ ਖੰਡ-ਕਾਵਿ ਵੀ ਇਸਦਾ ਸ਼ਿੰਗਾਰ ਹਨ, ਜਿਵੇਂ ਸੁਖਮਨੀ, ਓਅੰਕਾਰੁ, ਸਿਧ ਗੋਸਟਿ, ਬਾਵਨ ਅਖਰੀ (ਦੋ), ਬਾਰਾਂਮਾਹੇ (ਦੋ) ਤੇ 22 ਵਾਰਾਂ ਆਦਿ। ਅਜਿਹੀਆਂ ਗੁੰਦਵੀਆਂ ਲੰਮੀਆਂ ਰਚਨਾਵਾਂ ਵਿਸ਼ੇਸ਼ ਧਿਆਨ ਦੀਆਂ ਮੁਥਾਜ ਹਨ। ਇਨ੍ਹਾਂ ਵਿਚ ਵਰਤੀ ਗੋਂਦ ਦੀ ਨਿਪੁੰਨਤਾ, ਚੇਤਨਾ ਤੇ ਸੰਪੂਰਨਤਾ ਤੋਂ ਕਲਾਕਾਰ

1. Science does not know its debt to imagination. *(Emerson)*
Imagination is the faculty of forming images in the mind. *(Coleridge)*

ਦੀ ਵਿਸ਼ਾਲ ਸੂਝ-ਬੂਝ ਪਰਗਟ ਹੁੰਦੀ ਹੈ ਅਤੇ ਸਿਧਾਂਤਕ ਦ੍ਰਿਸ਼ਟੀ ਤੋਂ ਅਧਿਆਤਮਕ ਜੀਵਨ ਦਾ ਗੌਰਵ ਸਪੱਸ਼ਟ ਹੁੰਦਾ ਹੈ।

ਭਾਰਤੀ ਸਾਹਿਤਕਾਰਾਂ ਕਾਵਿ-ਕਲਾ ਦੇ ਪੰਜ ਵਿਸ਼ੇਸ਼ ਅੰਗ ਗਿਣੇ ਹਨ:

1. ਰਸ, 2. ਅਲੰਕਾਰ, 3. ਗੁਣ, 4. ਰੀਤਿ, 5. ਨਿਰਦੋਸ਼ਤਾ।

'ਸਾਹਿਤ ਦਰਪਣ' ਦਾ ਵਿਦਵਾਨ ਕਰਤਾ ਵਿਸ਼ਵਨਾਥ (ਸੋਲ੍ਹਵੀਂ ਸਦੀ) ਕਹਿੰਦਾ ਹੈ ਕਿ ਕਵਿਤਾ ਦਾ ਕਲੇਵਰ ਸ਼ਬਦਾਰਥ ਹੈ, ਰਸ ਆਤਮਾ ਹੈ, ਗੁਣ ਬੀਰਤਾ ਸਾਹਸ ਆਦਿ ਵਾਂਗ ਹਨ, ਰੀਤਿ ਅੰਗਾਂ ਦੀ ਸੁਗਠਨਤਾ ਵਾਂਗ ਤੇ ਅਲੰਕਾਰ ਗਹਿਣਿਆਂ ਸਮਾਨ ਹਨ। ਦੋਸ਼ ਕਵਿਤਾ ਦੇ ਹੁਸਨ 'ਤੇ ਪਏ ਧੱਬਿਆਂ ਵਾਂਗ ਹਨ ਜਾਂ ਇਉਂ ਜਿਵੇਂ ਕਿਸੇ ਵਿਅਕਤੀ ਦਾ ਅੰਗ ਭੰਗ ਹੋਵੇ। ਇਸ ਔਗੁਣ ਤੋਂ ਬੇਦਾਗ਼ ਹੋਣਾ ਵੀ ਜ਼ਰੂਰੀ ਹੈ। ਇਕ ਥਾਂ ਇਹੋ ਲੇਖਕ ਲਿਖਦਾ ਹੈ:

> ਵਾਕਯੰ ਰਸਾਤਮਕੰ ਕਾਵਯੰ, ਦੋਸ਼ਾਸਤਸਯਾਪਕਰਸ਼ਕਾ:
> ਉਤਕਰਸ਼ ਹੇਤਵ ਪ੍ਰੋਕਤਾ ਗੁਣਾਲੰਕਾਰ ਰੀਤਯ:।

ਰਸੀਲੇ ਬਚਨ ਕਵਿਤਾ ਹਨ ਤੇ ਦੋਸ਼ ਇਨ੍ਹਾਂ ਨੂੰ ਬੇਸੁਆਦਾ ਕਰਨ ਵਾਲੇ ਹਨ ਅਤੇ ਗੁਣ, ਅਲੰਕਾਰ, ਰੀਤਿ ਇਸਦੀ ਸ਼ੋਭਾ ਨੂੰ ਵਧਾਉਣ ਵਾਲੇ। ਉੱਚੀ ਕਵਿਤਾ ਦਾ ਮਾਪਦੰਡ ਇਹੋ ਹੈ ਕਿ ਉਹ ਪੰਜੇ ਗੱਲਾਂ ਵਿਚ ਸੰਪੂਰਨ ਹੋਵੇ; ਰਸ, ਅਲੰਕਾਰ, ਗੁਣ ਤੇ ਰੀਤਿ-ਕਲਾ ਨਾਲ ਭਰਪੂਰ ਤੇ ਸਭ ਕਿਸਮ ਦੇ ਦੋਸ਼ਾਂ ਤੋਂ ਮੁਕਤ। ਪੱਛਮੀ ਵਿਦਵਾਨਾਂ, ਕਾਵਿ-ਕਲਾ ਦੀ ਸੰਪੂਰਨਤਾ ਵਿਚ ਤਿੰਨ ਤੱਤਾਂ ਦਾ ਮੇਲ ਜ਼ਰੂਰੀ ਦੱਸਿਆ ਹੈ—ਬੁਧਿ ਤੱਤ, ਭਾਵਨਾ ਤੱਤ ਤੇ ਕਲਪਨਾ ਤੱਤ। ਆਪਣੇ ਅਨੁਭਵ ਨੂੰ ਦੂਜੇ ਦੇ ਅਨੁਭਵ ਵਿਚ ਲਿਆਉਣ ਲਈ ਬੌਧਿਕ ਸ਼ਕਤੀ ਦੀ ਲੋੜ ਹੈ ਤੇ ਦੂਜੇ ਦੇ ਅਨੁਭਵ ਨੂੰ ਆਪਣਾ ਅਨੁਭਵ ਬਣਾ ਕੇ ਪੇਸ਼ ਕਰਨ ਲਈ ਭਾਵੁਕਤਾ ਦੀ ਆਵਸ਼ਕਤਾ ਹੈ, ਕਲਪਨਾ ਦੋਹਾਂ ਦਾ ਸੰਗਮ ਕਰਦੀ ਹੈ ਪਰ ਇਹ ਹਰ ਥਾਂ ਸੰਭਵ ਨਹੀਂ। ਵਿਰਲੇ ਕਲਾਕਾਰ ਹੀ ਇਸ ਤ੍ਰਿਬੇਣੀ ਦੀ ਪਹੁੰਚ ਪਾਉਂਦੇ ਹਨ। ਸੱਚ ਦੇ ਪਾਂਧੀ ਰਹੱਸਵਾਦੀ ਸੰਤ, ਦੈਵੀ ਅਨੁਭਵ ਨਾਲ ਇਕ-ਸੁਰ ਹੋ ਕੇ ਇਸ ਤਰ੍ਹਾਂ ਵਿਚਰਦੇ ਹਨ ਜਿਵੇਂ ਕੋਈ ਅਲਬੇਲਾ ਦਰਿਆ। ਵਿਯੋਗ ਅਵਸਥਾ ਵਿਚ ਅਨੋਖੀ ਤੜਪ ਤੇ ਸੰਜੋਗ ਅਵਸਥਾ ਵਿਚ ਇਕ ਅਨੋਖੀ ਮਸਤੀ ਇਨ੍ਹਾਂ ਦੀ ਪ੍ਰਮੁੱਖ ਪ੍ਰਵਿਰਤੀ ਹੁੰਦੀ ਹੈ। ਜਦੋਂ ਉਹ ਇਸ ਨੂੰ ਸ਼ਬਦਾਂ ਵਿਚ ਪਰਗਟ ਕਰਦੇ ਹਨ ਤਾਂ ਇਹ ਆਤਮ-ਤਰੰਗ, ਦੈਵੀ-ਕਾਵਿ ਬਣ ਨਿਬੜਦੇ ਹਨ। ਪਰ ਕਿਸੇ ਦਰਿਆ ਵਿਚ ਲਹਿਰਾਂ ਉਦੋਂ ਹੀ ਉਠਦੀਆਂ ਹਨ ਜਦੋਂ ਜਲਧਾਰਾ ਵੇਗਵਾਨ ਹੋਵੇ ਤੇ ਕਾਂਗ ਪੂਰੇ ਜੋਬਨ ਵਿਚ ਹੋਵੇ। ਇਸ ਤਰ੍ਹਾਂ ਭਾਵਕ ਪ੍ਰਬਲ ਵਹਿਣ ਹੀ ਉੱਚੀ ਕਵਿਤਾ ਦੇ ਰੂਪ ਵਿਚ ਪ੍ਰਕਾਸ਼ਮਾਨ ਹੁੰਦਾ ਹੈ।[1] ਉਪਨਿਸ਼ਦਕਾਰ ਰਿਸ਼ੀ ਮੁਨੀ ਵਧੇਰੇ ਗਿਆਨਵਾਦੀ ਸਨ, ਇਸ ਕਰਕੇ ਉਨ੍ਹਾਂ ਦੀ ਬਚਨਾਵਲੀ ਤੇ ਦਾਰਸ਼ਨਿਕ ਸਾਹਿਤ ਹੀ ਪੈਦਾ ਹੋਇਆ ਲੇਕਿਨ ਭਗਤੀ ਲਹਿਰ ਦੇ ਰਹੱਸਵਾਦੀ ਸੰਤ ਭਾਵਕਤਾ ਨਾਲ ਭਰਪੂਰ ਸਨ, ਇਸ ਕਰਕੇ ਉਨ੍ਹਾਂ ਦੇ ਅਨੁਭਵ ਕਾਵਿ-ਤਰੰਗ ਬਣ ਗਏ ਜਿਨ੍ਹਾਂ ਵਿਚ ਉਤਕ੍ਰਿਸ਼ਟ ਕਾਵਿ-ਸੌਂਦਰਯ ਪ੍ਰਤੱਖ ਦਿਸਦਾ ਹੈ। ਭਾਰਤੀ ਸਮਾਲੋਚਕਾਂ ਦੀ ਦ੍ਰਿਸ਼ਟੀ ਤੋਂ

---

1. Poetry is the spontaneous overflow of powerful feelings. It takes its origin from emotions recollected in tranquility. *(Wordsworth)*

ਇਹ ਕਾਵਿ-ਸੌਂਦਰਯ ਰਸ, ਅਲੰਕਾਰ, ਗੁਣ, ਰੀਤਿ ਤੇ ਨਿਰਦੋਸ਼ਤਾ ਦੇ ਰੂਪ ਵਿਚ ਪਰਗਟ ਹੁੰਦਾ ਹੈ। ਸੋ ਇਸ ਕਾਂਡ ਵਿਚ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਕਵਿਤਾ ਦੇ ਇਹ ਪੱਖ ਜ਼ਰਾ ਵੇਰਵੇ ਨਾਲ ਵਿਚਾਰਨ ਦਾ ਯਤਨ ਕਰਦੇ ਹਾਂ।

## (ੳ) ਰਸ

ਰਸ, ਕਵਿਤਾ ਦੀ ਜਿੰਦ-ਜਾਨ ਹੈ, ਜਿਥੇ ਰਸ ਨਹੀਂ ਉਹ ਤੁਕਬੰਦੀ ਹੈ, ਕਵਿਤਾ ਨਹੀਂ। ਰਸ ਦਾ ਲਫ਼ਜ਼ੀ ਮਾਅਨਾ ਹੈ—ਸੁਆਦ। ਕਵਿਤਾ ਸੁਣਨ-ਪੜ੍ਹਨ ਤੋਂ ਆਉਣ ਵਾਲੇ ਆਨੰਦ ਨੂੰ ਸਾਹਿਤਕ ਸੰਕੇਤਾਵਲੀ ਵਿਚ 'ਰਸ' ਕਿਹਾ ਗਿਆ ਹੈ। ਭਰਤ ਮੁਨੀ 'ਨਾਟਯ ਸ਼ਾਸਤ੍ਰ' ਵਿਚ ਰਸ ਦੀ ਉਤਪਤੀ ਵਿਭਾਵ, ਅਨੁਭਾਵ ਤੇ ਸੰਚਾਰੀ ਭਾਵ ਦੇ ਸੰਜੋਗ ਤੋਂ ਹੋਈ ਮੰਨਦਾ ਹੈ।[1] ਮਨੁੱਖੀ ਭਾਵਾਂ ਦਾ ਵਿਸ਼ਲੇਸ਼ਣ ਕਰਦਿਆਂ ਪ੍ਰਾਚੀਨ ਆਚਾਰਯਾਂ ਨੌਂ ਸਥਾਈ ਭਾਵ (moods) ਮੰਨੇ ਹਨ ਤੇ ਇਨ੍ਹਾਂ ਤੋਂ ਹੀ ਨੌਂ ਰਸਾਂ ਦਾ ਜਨਮ ਹੁੰਦਾ ਹੈ। ਸੋ ਰਸ ਸਥਾਈ ਭਾਵ ਦੀ ਪਰਿਪੱਕਤਾ ਤੋਂ ਪੈਦਾ ਹੋਣ ਵਾਲਾ ਸਾਹਿਤਕ ਸੁਆਦ ਹੈ ਤੇ ਇਹ ਨੌਂ ਸਥਾਈ ਭਾਵ ਰਸਾਂ ਅਨੁਸਾਰ ਇਸ ਪ੍ਰਕਾਰ ਹਨ :

| | | |
|---|---|---|
| 1. ਸ਼ਿੰਗਾਰ | — | ਪ੍ਰੇਮ |
| 2. ਹਾਸਯ | — | ਖ਼ੁਸ਼ੀ |
| 3. ਕਰੁਣ | — | ਸ਼ੋਕ |
| 4. ਰੌਦ੍ਰ | — | ਕ੍ਰੋਧ |
| 5. ਬੀਰ | — | ਉਤਸ਼ਾਹ |
| 6. ਭਿਆਨਕ | — | ਭੈ |
| 7. ਵੀਭਤਸ | — | ਘ੍ਰਿਣਾ |
| 8. ਅਦਭੁਤ | — | ਵਿਸਮਯ |
| 9. ਸ਼ਾਂਤ | — | ਵੈਰਾਗ |

ਦੂਜੇ ਸ਼ਬਦਾਂ ਵਿਚ ਸਥਾਈ ਭਾਵ ਕੇਂਦਰੀ ਜਜ਼ਬੇ ਹਨ ਜੋ ਕਵੀ ਦੀ ਕਲਾ ਨਾਲ 'ਰਸ' ਹੋ ਨਿਬੜਦੇ ਹਨ। ਕਵਿਤਾ ਦਾ ਮੁੱਖ ਕਿੱਤਾ ਜਜ਼ਬੇ ਨੂੰ ਹਲੂਣੇ ਦੇਣਾ ਹੈ। ਗੁਣਗੁਣਾਂਦਾ ਜਜ਼ਬਾ ਹੀ ਇਹ ਕੰਮ ਕਰ ਸਕਦਾ ਹੈ। ਰੱਬੀ ਪਿਆਰ ਦਾ ਕਲਾਮਈ ਪ੍ਰਗਟਾਵਾ ਇਸ ਪ੍ਰੇਮ-ਭਾਵ ਨੂੰ ਜਗਾ ਸਕਦਾ ਹੈ। ਭਗਤੀ ਕਾਵਿ ਵਿਚ ਇਸ਼ਕ ਹਕੀਕੀ ਦਾ ਮਜੀਠੀ ਰੰਗ ਵਿਸ਼ੇਸ਼ ਤੌਰ 'ਤੇ ਵਰਣਨ ਯੋਗ ਹੈ, ਇਸਨੇ ਅਧਿਆਤਮਕ ਕਵਿਤਾ ਨੂੰ ਬਹੁਤ ਕੁੱਝ ਦਿੱਤਾ ਹੈ। ਕਈ ਪੁਰਾਣੇ ਸਮਾਲੋਚਕਾਂ 'ਬ੍ਰਹਮਾਨੰਦ' ਨੂੰ ਇਕ ਵਿਸ਼ੇਸ਼ ਰਸ ਮੰਨਿਆ ਹੈ। ਰਿਸ਼ੀ ਮੁਨੀ ਪਰਮੇਸ਼ਰ ਨੂੰ ਹੀ ਰਸ ਕਹਿੰਦੇ ਸਨ। 'ਤੈਤ੍ਰੀਯ ਉਪਨਿਸ਼ਦ' ਵਿਚ ਲਿਖਿਆ ਹੈ—ਉਹ ਰਸ ਹੀ ਹੈ, ਇਸ ਰਸ ਨੂੰ ਪੀ ਕੇ ਆਦਮੀ ਆਨੰਦਤ ਹੋ ਜਾਂਦਾ ਹੈ ਤੇ ਇਹ ਰਸ ਸਭ ਨੂੰ ਸੁਆਦ ਸੁਆਦ ਕਰ ਦੇਂਦਾ ਹੈ।[2]

---

1. ਵਿਭਾਵਾਨੁਭਾਵ ਵ੍ਯਭਚਾਰਿ ਸੰਯੋਗਾਦ੍ ਰਸ ਨਿਸ਼ਪੱਤਿ। *(ਨਾਟਯ ਸ਼ਾਸਤ੍ਰ)*
2. *ਹਿੰਦੀ ਸਾਹਿਤਯ ਕੋਸ਼*, ਪੰਨਾ 99.
   ਰਸੋ ਵੈ ਸਃ ਰਸਹਯੇਵਾਯੰ ਲਬਧਵਾਨੰਦਾਭਵਤਿ ਏਸ਼ ਹਯੇਵਾਨੰਦਯਾਤਿ। *(ਤੈਤ੍ਰੀਯ ਉਪਨਿਸ਼ਦ 2/7/1)*

ਕਬੀਰ ਜੀ ਨੇ ਲਿਖਿਆ ਹੈ:

**ਇਹ ਰਸ ਛਾਡੇ ਉਹ ਰਸੁ ਆਵਾ॥**
**ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥** *(ਗਉੜੀ ਕਬੀਰ, ਪੰਨਾ 342)*

ਗੁਰੂ ਅਰਜਨ ਸਾਹਿਬ ਦਾ ਬਚਨ ਹੈ:

**ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥ ਆਨ ਰਸਾ ਸਭਿ ਹੋਛੇ ਰੇ॥**
*(ਆਸਾ ਮ: ੫, ਪੰਨਾ 377)*

ਸੋ ਰਸ ਇਕ ਭਾਵਕ ਸੁੰਦਰਤਾ ਹੈ ਜਿਸ ਨਾਲ ਕਵਿਤਾ ਕਾਮਨੀ ਤਮਾਮ ਸੁਹਿਰਦਾਂ ਦੇ ਦਿਲਾਂ ਨੂੰ ਮੋਹਤ ਕਰਦੀ ਹੈ। ਇਹ ਭਾਵ ਕਈ ਪ੍ਰਕਾਰ ਦੇ ਹੋ ਸਕਦੇ ਹਨ, ਪ੍ਰੇਮ ਦੇ, ਖ਼ੁਸ਼ੀ ਦੇ, ਗ਼ਮ ਜਾਂ ਰੋਹ ਦੇ। ਸਾਡੇ ਮਨ ਦੇ ਵੱਖਰੇ ਵੱਖਰੇ ਵੇਗ ਹਨ, ਇਹ ਕਦੀ ਪ੍ਰੇਮ ਦੀ ਪੀਂਘ ਝੂਟ ਰਿਹਾ ਹੁੰਦਾ ਹੈ, ਕਦੀ ਬੀਰਤਾ ਦੇ ਜੋਸ਼ ਵਿਚ ਹੁੰਦਾ ਹੈ ਅਤੇ ਕਿਸੇ ਸਮੇਂ ਵੈਰਾਗ ਧਾਰ ਕੇ ਸ਼ਾਂਤੀ ਵਿਚ ਕੁਝ ਘੜੀਆਂ ਗੁਜ਼ਾਰਦਾ ਹੈ। ਸੋ ਹਰ ਰਸ ਦੇ ਮੂਲ ਵਿਚ ਇਕ ਬੁਨਿਆਦੀ ਜਜ਼ਬਾ ਕੰਮ ਕਰਦਾ ਹੈ, ਇਸਨੂੰ 'ਸਥਾਈ ਭਾਵ' ਆਖਿਆ ਜਾਂਦਾ ਹੈ। ਸਥਾਈ ਭਾਵ ਨੂੰ ਜਗਾਉਣ ਵਾਲੇ ਭਾਵ, 'ਵਿਭਾਵ' ਕਹਾਉਂਦੇ ਹਨ ਅਤੇ ਇਹ ਅਲੰਬਨ ਤੇ ਉਦੀਪਨ ਕਰਕੇ ਦੋ ਪ੍ਰਕਾਰ ਦੇ ਹਨ। ਅਲੰਬਨ, ਭਾਵ ਦਾ ਆਧਾਰ ਹੁੰਦਾ ਹੈ ਤੇ ਉਦੀਪਨ ਉਸ ਨੂੰ ਤੇਜ਼ ਕਰਨ ਵਾਲਾ। ਜਿਵੇਂ ਸ਼ਿੰਗਾਰ ਰਸ ਵਿਚ ਪ੍ਰੇਮੀ ਤੇ ਪ੍ਰੇਮਿਕਾ ਅਲੰਬਨ ਹੈ ਤੇ ਬਸੰਤੀ ਮੌਸਮ ਜਾਂ ਚੰਦ ਚਾਨਣੀ ਉਦੀਪਨ। ਕਵੀ ਜਿਤਨਾ ਅੱਛਾ ਵਿਭਾਵਾਂ ਨੂੰ ਚਮਕਾ ਕੇ ਬਿਆਨ ਕਰੇਗਾ, ਉਤਨਾ ਹੀ ਚੰਗਾ ਸਥਾਈ ਭਾਵ ਸਾਕਾਰ ਹੋਵੇਗਾ ਤੇ ਉਸ ਤੋਂ ਰਸ ਦੀ ਫੁਹਾਰ ਸਿੰਚਰੇਗੀ। ਮਨੋਭਾਵਾਂ ਦੇ ਬਹਿਰੂਨੀ ਪ੍ਰਗਟਾਉ 'ਅਨੁਭਾਵ' ਕਹਾਉਂਦੇ ਹਨ, ਇਸਦਾ ਲਫ਼ਜ਼ੀ ਮਾਅਨਾ ਹੈ ਭਾਵ ਤੋਂ ਪਿੱਛੋਂ ਜਨਮ ਲੈਣ ਵਾਲਾ। ਇਕ ਤਰ੍ਹਾਂ ਵਿਭਾਵ ਕਾਰਨ ਹੁੰਦੇ ਹਨ ਤੇ ਅਨੁਭਾਵ ਕਾਰਜ। ਇਹ ਨੌਂ ਰਸਾਂ ਵਿਚ ਵੱਖ ਵੱਖ ਤਰ੍ਹਾਂ ਦੇ ਹੁੰਦੇ ਹਨ। ਇਸ ਤੋਂ ਇਲਾਵਾ ਸਥਾਈ ਭਾਵ ਦੇ ਨਾਲ ਨਾਲ ਵਿਚਰਨ ਵਾਲੇ ਨਿੱਕੇ ਨਿੱਕੇ ਜਜ਼ਬੇ, ਸੰਚਾਰੀ ਭਾਵ ਆਖੇ ਜਾਂਦੇ ਹਨ, ਜਿਨ੍ਹਾਂ ਦੀ ਗਿਣਤੀ 33 ਦੱਸੀ ਗਈ ਹੈ।

ਭਾਰਤੀ ਕਾਵਿ-ਪ੍ਰਬੰਧ ਅਨੁਸਾਰ ਕੋਈ ਵੀ ਰਸ, ਸਾਕਾਰ ਕਰਨ ਲਈ ਸਥਾਈ ਭਾਵ, ਵਿਭਾਵ, ਅਨੁਭਾਵ ਤੇ ਸੰਚਾਰੀ ਭਾਵ—ਚਹੁੰਆਂ ਦਾ ਸੰਗਮ ਜ਼ਰੂਰੀ ਹੈ। ਕਾਵਿ-ਕਲਾ ਦਾ ਕਮਾਲ ਇਸੇ ਵਿਚ ਹੈ ਕਿ ਉਹ ਭਿੰਨ ਭਿੰਨ ਕਿਸਮ ਦੇ ਭਾਵਾਂ ਨੂੰ ਇਕ ਥਾਂ ਮੂਰਤੀਮਾਨ ਕਰ ਕੇ ਰਸ ਪੈਦਾ ਕਰਨ ਦਾ ਯਤਨ ਕਰਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੱਚ ਦਾ ਇਸ਼ਕ ਇਸ ਰੂਪ ਵਿਚ ਗਾਇਆ ਗਿਆ ਹੈ ਕਿ ਉਹ ਰਸ ਵੀ ਦਿੰਦਾ ਹੈ ਤੇ ਮੁਕਤੀ ਅਤੇ ਸ਼ਾਂਤੀ ਵੀ। ਭਾਰਤੀ ਸਾਹਿਤ ਵਿਚ ਪਹਿਲੇ ਦੋ ਨਿਖੜਵੀਆਂ ਧਾਰਾਵਾਂ ਚੱਲਦੀਆਂ ਸਨ—ਇਕ ਖ਼ੁਸ਼ਕ ਆਤਮ-ਗਿਆਨ ਦੀ ਤੇ ਦੂਜੀ ਨਾਇਕ/ਨਾਇਕਾ ਦੇ ਰੂਪ-ਵਖਿਆਨ ਦੀ। ਦੂਜੇ ਸ਼ਬਦਾਂ ਵਿਚ ਅਧਿਆਤਮਕ ਬਿਆਨ ਰਸਹੀਣ ਸਨ ਤੇ ਸੰਸਾਰੀ ਕਵਿਤਾ ਉੱਚ ਆਦਰਸ਼ਾਂ ਤੋਂ ਸੱਖਣੀ। ਸੰਤ-ਬਾਣੀ ਜਾਂ ਗੁਰੂ-ਬਾਣੀ ਨੇ ਸੱਚ ਤੇ ਸੁੰਦਰ ਦੋਹਾਂ ਨੂੰ ਸਾਹਿਤਕ ਤੇ ਸੰਗੀਤਕ ਸੁਗੰਧ ਨਾਲ ਸਰਸ਼ਾਰ ਕਰ ਕੇ ਪਰਮਾਨੰਦ ਦੀਆਂ ਸੁਰਾਂ ਛੇੜੀਆਂ। ਇਹ ਰੂਹਾਨੀ ਦਰਸ਼ਨ, ਧਾਰਮਕ ਅਨੁਭਵ ਤੇ ਉੱਚ ਕਲਾ ਦਾ ਸੁੰਦਰ ਸੁਮੇਲ ਸੀ ਜਿਸਦਾ ਸਦਕਾ 'ਆਦਿ ਗ੍ਰੰਥ' ਰਸ-ਸਾਗਰ ਹੋ ਨਿਬੜਿਆ ਤੇ ਇਸ ਵਿਚ ਤਰ੍ਹਾਂ ਤਰ੍ਹਾਂ ਦੇ ਰਸ-ਚਮਤਕਾਰ ਆਪਣਾ

ਆਪਣਾ ਰੰਗ ਦਿਖਾ ਰਹੇ ਹਨ। ਇਨ੍ਹਾਂ ਦਾ ਪੂਰਾ ਬਿਉਰਾ ਦੇਣਾ ਤਾਂ ਔਖਾ ਹੈ ਪਰ ਇਥੇ ਅਸੀਂ ਨਮੂਨੇ ਵਜੋਂ ਕੁਝ ਰਸ-ਵੰਨਗੀਆਂ ਪੇਸ਼ ਕਰਦੇ ਹਾਂ।

1. **ਸ਼ਿੰਗਾਰ ਰਸ**—ਸ਼ਿੰਗਾਰ ਨੂੰ ਰਸਾਂ ਦਾ ਬਾਦਸ਼ਾਹ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਸ ਦਾ ਪ੍ਰੇਰਕ ਜਜ਼ਬਾ—ਪ੍ਰੇਮ ਇਕ ਸਰਬ-ਵਿਆਪੀ ਪ੍ਰਮੁਖ ਭਾਵ ਹੈ, ਇਸਨੂੰ ਮਨੋਵਿਗਿਆਨ ਵੀ ਸ਼ਿਰੋਮਣੀ ਥਾਂ ਦਿੰਦਾ ਹੈ। ਭਰਤ ਮੁਨੀ ਦਾ ਕਥਨ ਹੈ—'ਸੰਸਾਰ ਵਿਚ ਜੋ ਕੁਝ ਪਵਿੱਤਰ, ਉੱਜਲ ਤੇ ਦਰਸ਼ਨੀਯ ਹੈ, ਉਹ ਸ਼ਿੰਗਾਰ ਵਿਚ ਆ ਜਾਂਦਾ ਹੈ।' 'ਅਗਨੀ ਪੁਰਾਣ' ਵਿਚ ਵੀ ਇਕ ਅਜੇਹੀ ਟੂਕ ਮਿਲਦੀ ਹੈ, 'ਪ੍ਰੇਮ ਮੂਲਕ ਸ਼ਿੰਗਾਰ ਇਕ ਐਸਾ ਰਸ ਹੈ ਜਿਸ ਵਿਚ ਸਾਰੇ ਰਸ ਸਮਾ ਜਾਂਦੇ ਹਨ।' ਇਹ ਪੁਰਾਣੇ ਸਮਾਲੋਚਕਾਂ ਦੀ ਰਾਇ ਹੈ, ਜਿਸ ਵਿਚ ਅੱਜ ਵੀ ਤਬਦੀਲੀ ਕਰਨ ਦੀ ਲੋੜ ਨਹੀਂ। ਸ਼ਿੰਗਾਰ ਤੇ ਪ੍ਰੇਮ ਜਾਂ ਹੁਸਨ ਤੇ ਇਸ਼ਕ ਦੀ ਪੁਰਾਣੀ ਯਾਰੀ ਹੈ। ਗੁਰੂ ਨਾਨਕ ਸਾਹਿਬ ਦੇ ਕਥਨ 'ਰੂਪੈ ਕਾਮੈ ਦੋਸਤੀ' ਦਾ ਵੀ ਕੁਝ ਅਜੇਹਾ ਭਾਵ ਹੀ ਹੈ ਪਰ 'ਆਦਿ ਗ੍ਰੰਥ' ਵਿਚ ਜੋ ਸ਼ਿੰਗਾਰ ਦਾ ਨਿਰੂਪਣ ਹੈ, ਉਹ ਵਾਸਨਾ ਦੀ ਮੈਲ ਤੋਂ ਉਪਰ ਉੱਚੇ ਸੁੱਚੇ ਪ੍ਰਭੂ-ਪ੍ਰੇਮ 'ਤੇ ਆਧਾਰਿਤ ਹੈ, ਉਸਦੀ ਦੈਵੀ ਮਨੋਹਰਤਾ ਆਤਮਾ ਨੂੰ ਪਵਿੱਤਰ ਕਰਨ ਵਾਲੀ ਹੈ। ਵਿਦਵਾਨਾਂ ਨੇ ਇਸਦੇ ਸੰਭੋਗ ਸ਼ਿੰਗਾਰ ਤੇ ਵਿਪ੍ਰਲੰਭ ਸ਼ਿੰਗਾਰ ਦੋ ਭੇਦ ਕੀਤੇ ਹਨ। ਸੰਭੋਗ ਵਿਚ ਮਿਲਾਪ ਜਾਂ ਵਸਲ ਦਾ ਰਸ ਤੇ ਵਿਪ੍ਰਲੰਭ ਵਿਚ ਵਿਛੋੜੇ ਦਾ ਗ਼ਮ ਅੰਕਿਤ ਹੁੰਦਾ ਹੈ।

*(ੳ) ਸੰਭੋਗ ਸ਼ਿੰਗਾਰ*

ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ,
ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ॥
ਸੁਣਿ ਸਖੀਏ ਮੇਰੀ ਨੀਦ ਭਲੀ,
ਮੈ ਆਪਨੜਾ ਪਿਰੁ ਮਿਲਿਆ॥
ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ॥
ਵਰੁ ਪਾਇਆ ਪ੍ਰਭੁ ਅੰਤਰਜਾਮੀ,
ਨਾਨਕ ਸੋਹਾਗੁ ਨ ਟਲਿਆ॥ *(ਗਉੜੀ ਛੰਤ ਮ: ੫, ਪੰਨਾ 249)*

ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ, ਪਾਚਉ ਤਤ ਬਰਾਤੀ॥
ਰਾਮ ਰਾਇ ਸਿਉ ਭਾਵਰਿ ਲੈਹਉ, ਆਤਮ ਤਿਹ ਰੰਗਿ ਰਾਤੀ॥
ਗਾਉ ਗਾਉ ਰੀ ਦੁਲਹਨੀ ਮੰਗਲਚਾਰਾ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥੧॥ਰਹਾਉ॥
ਨਾਭਿ ਕਮਲ ਮਹਿ ਬੇਦੀ ਰਚਿ ਲੇ, ਬ੍ਰਹਮ ਗਿਆਨ ਉਚਾਰਾ॥
ਰਾਮ ਰਾਇ ਸੋ ਦੂਲਹੁ ਪਾਇਓ, ਅਸ ਬਡਭਾਗ ਹਮਾਰਾ॥੨॥
ਸੁਰਿ ਨਰ ਮੁਨਿ ਜਨ ਕਉਤਕ ਆਏ, ਕੋਟਿ ਤੇਤੀਸ ਉਜਾਨਾਂ॥
ਕਹਿ ਕਬੀਰ ਮੋਹਿ ਬਿਆਹਿ ਚਲੇ ਹੈ, ਪੁਰਖ ਏਕ ਭਗਵਾਨਾ॥੩॥

*(ਆਸਾ ਕਬੀਰ, ਪੰਨਾ 482)*

ਜਿਥੋਂ ਤਕ ਸ਼ਿੰਗਾਰ ਵਿਚ ਹੁਸਨ ਦੀ ਚਮਕ ਦਮਕ ਤੇ ਆਕਰਸ਼ਣ ਦਾ ਸੰਬੰਧ ਹੈ, ਉਹ ਵੀ ਅਧਿਆਤਮਕ ਕਵਿਤਾ ਦਾ ਵਿਸ਼ੇਸ਼ ਭਾਗ ਹੈ। ਪ੍ਰਭੂ-ਪ੍ਰੀਤਮ ਨੂੰ ਅਤਿ ਸੁੰਦਰ, ਮਨਮੋਹਨ, ਰਸੀਆ, ਬਾਂਕਾ ਸਾਜਨ ਤੇ ਮਿਠ ਬੋਲੜਾ ਕੰਤ ਕਹਿ ਕੇ ਗਾਇਆ ਗਿਆ ਹੈ :

**ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ॥**
**ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ, ਅਪਰ ਅਪਾਰਾ ਰਾਮ॥**

*(ਬਿਹਾਗੜਾ ਮ: ੫, ਪੰਨਾ 542)*

ਛੰਤਾਂ ਵਿਚ ਰੂਹਾਨੀ ਸ਼ਿੰਗਾਰ ਰਸ ਵਧੇਰੇ ਉਘੜਿਆ ਦਿਸਦਾ ਹੈ।

*(ਅ) ਵਿਪ੍ਰਲੰਭ ਸ਼ਿੰਗਾਰ*

ਇਸ ਵਿਚ ਮਿਲਾਪ ਲਈ ਪ੍ਰਬਲ ਤਾਂਘ ਤੇ ਤੜਪ ਦਿਖਾਈ ਜਾਂਦੀ ਹੈ ਅਤੇ ਨਾਲ ਹੀ ਵਿਯੋਗ ਦੇ ਦਰਦਨਾਕ ਪ੍ਰਭਾਵ ਅੰਕਿਤ ਕਰ ਕੇ ਇਸ ਨੂੰ ਹੋਰ ਤੀਬਰ ਬਣਾਇਆ ਜਾਂਦਾ ਹੈ। ਕਰੁਣਾ ਰਸ ਵਿਚ ਗ਼ਮ ਤੇ ਉਦਾਸੀਨਤਾ ਪ੍ਰਧਾਨ ਹੁੰਦੀ ਹੈ ਪਰ ਉਥੇ ਆਸ ਕੋਈ ਨਹੀਂ ਹੁੰਦੀ। ਵਿਯੋਗ ਸ਼ਿੰਗਾਰ ਵਿਚ ਆਸਾ ਲੱਗੀ ਰਹਿੰਦੀ ਹੈ ਜੋ ਅੰਤ ਮਿਲਾਪ ਦੀ ਮੰਜ਼ਲ 'ਤੇ ਪਹੁੰਚਾ ਹੀ ਦਿੰਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਰੱਬੀ ਵਿਛੋੜੇ ਦਾ ਬਿਆਨ ਆਮ ਮਿਲਦਾ ਹੈ, ਇਹ ਦਰਦ ਭਰਿਆ ਗੀਤ, ਸ਼ਾਇਦ ਬੇ-ਮਿਸਾਲ ਹੈ:

**ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥**
**ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ॥**
**ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥**
**ਜਾ ਤੂ ਤਾ ਮੈ ਮਾਣੁ ਕੀਆ ਹੈ, ਤੁਧੁ ਬਿਨੁ ਕੇਹਾ ਮੇਰਾ ਮਾਣੋ॥**
**ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥**
**ਏਤੇ ਵੇਸ ਕਰੇਦੀਏ ਮੁੰਧੇ, ਸਹੁ ਰਾਤੋ ਅਵਰਾਹਾ॥**
**ਨਾ ਮਨੀਆਰੁ ਨ ਚੂੜੀਆ, ਨਾ ਸੇ ਵੰਗੁੜੀਆਹਾ॥**
**ਜੋ ਸਹ ਕੰਠਿ ਨ ਲਗੀਆ, ਜਲਨੁ ਸਿ ਬਾਹੜੀਆਹਾ॥** *(ਵਡਹੰਸੁ ਮ: ੧, ਪੰਨਾ 557)*

ਇਸ ਕਿਸਮ ਦੀਆਂ ਸ਼ਿੰਗਾਰ ਦੀਆਂ ਮਿਸਾਲਾਂ ਸੈਂਕੜੇ ਗੀਤਾਂ ਵਿਚ ਪ੍ਰਾਪਤ ਹਨ। ਖ਼ਾਸ ਤੌਰ 'ਤੇ ਜਿਥੇ ਰਹੱਸਵਾਦੀ ਸੰਤਾਂ ਆਪਣੇ ਆਪ ਨੂੰ ਕਾਮਣਿ ਕਰ ਕੇ ਬਿਆਨ ਕੀਤਾ ਹੈ, ਉਥੇ ਅਜਿਹਾ ਰਸ ਰੰਗ ਆਮ ਮਿਲ ਜਾਂਦਾ ਹੈ।

2. **ਹਾਸ ਰਸ**—ਹਾਸ ਰਸ ਦਾ ਸਥਾਈ ਭਾਵ ਖ਼ੁਸ਼ੀ ਜਾਂ ਪ੍ਰਸੰਨਤਾ ਹੈ। ਖ਼ੁਸ਼ੀ ਦਾ ਪ੍ਰਕਾਸ਼ ਹਾਸ ਰਸ ਨੂੰ ਤੇ ਗ਼ਮੀ ਦਾ ਪ੍ਰਗਟਾਵਾ ਕਰੁਣਾ ਰਸ ਨੂੰ ਜਨਮ ਦਿੰਦਾ ਹੈ। ਆਮ ਤੌਰ 'ਤੇ ਬਚਿੱਤਰ ਹਾਵ, ਭਾਵ, ਬੇਮੇਲ ਚੀਜ਼ਾਂ ਦਾ ਮੇਲ, ਸ਼ਕਲ-ਸੂਰਤ ਤੇ ਲਿਬਾਸ ਆਦਿ ਦਾ ਵਿਗੜਿਆ ਰੂਪ, ਸ਼ਬਦ-ਵਿਗਾੜ ਤੇ ਸ਼ਬਦਾਂ ਦਾ ਅਰਥ-ਵਿਗਾੜ ਹਾਸਾ ਪੈਦਾ ਕਰਦੇ ਹਨ। ਅਤਿ-ਕਥਨੀ, ਬਚਨ ਚਤੁਰਾਈ ਤੇ ਕਟਾਖਕਾਰੀ ਤੋਂ ਵੀ ਹਾਸਾ ਉਪਜਦਾ ਹੈ। ਕਬੀਰ ਦੇ ਇਸ ਸ਼ਬਦ ਵਿਚ ਭਾਵੇਂ ਅਧਿਆਤਮਕ ਰਹੱਸ ਨੂੰ ਪ੍ਰਗਟਾਉਣ ਲਈ ਇਹ ਪ੍ਰਤੀਕ ਵਰਤੇ ਹਨ ਪਰ ਇਕ ਵਾਰ ਅਣਹੋਣੀਆਂ ਗੱਲਾਂ ਦਾ ਜ਼ਿਕਰ ਕੁਤ-ਕੁਤਾੜੀਆਂ ਕੱਢਣ ਤਕ ਜਾਂਦਾ ਹੈ:

**ਫੀਲੁ ਰਬਾਬੀ ਬਲਦੁ ਪਖਾਵਜ, ਕਊਆ ਤਾਲ ਬਜਾਵੈ॥**
**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ॥੧॥**
**ਰਾਜਾ ਰਾਮ ਕਕਰੀਆ ਬਰੇ ਪਕਾਏ॥**
**ਕਿਨੈ ਬੂਝਨਹਾਰੈ ਖਾਏ॥੧॥ਰਹਾਉ॥**

**ਬੈਠਿ ਸਿੰਘੁ ਘਰਿ ਪਾਨ ਲਗਾਵੈ, ਘੀਸ ਗਲਉਰੇ ਲਿਆਵੈ ॥**
**ਘਰਿ ਘਰਿ ਮੁਸਰੀ ਮੰਗਲੁ ਗਾਵਹਿ, ਕਛੂਆ ਸੰਖੁ ਬਜਾਵੈ ॥੨॥**
**ਬੰਸ ਕੋ ਪੂਤੁ ਬੀਆਹਨ ਚਲਿਆ, ਸੁਇਨੇ ਮੰਡਪ ਛਾਏ ॥**
**ਰੂਪ ਕੰਨਿਆ ਸੁੰਦਰਿ ਬੇਧੀ, ਸਸੈ ਸਿੰਘ ਗੁਨ ਗਾਏ ॥੩॥** *(ਆਸਾ ਕਬੀਰ, ਪੰਨਾ 477)*

ਪਖੰਡੀਆਂ ਦਾ ਮਖ਼ੌਲ ਉਡਾਂਦਿਆਂ ਆਖਿਆ ਗਿਆ ਹੈ :

**ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥**
**ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ ॥**
**ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ ॥** *(ਆਸਾ ਕਬੀਰ, ਪੰਨਾ 476)*

3. **ਕਰੁਣਾ ਰਸ**—ਕਰੁਣਾ ਦਾ ਸਥਾਈ ਭਾਵ ਗ਼ਮ ਜਾਂ ਸ਼ੋਕ ਹੈ। ਆਪਣੇ ਅਤਿ ਪਿਆਰੇ ਦੀ ਮੌਤ ਜਾਂ ਕਿਸੇ ਹੋਰ ਦੁਖਦਾਈ ਘਟਨਾ ਕਾਰਨ ਜੋ ਪੀੜ ਹੁੰਦੀ ਹੈ, ਉਹ ਕਰੁਣਾ ਰਸ ਨੂੰ ਪੈਦਾ ਕਰਦੀ ਹੈ। ਸਵਾਲ ਉਠਾਇਆ ਗਿਆ ਹੈ ਕਿ ਕੀ ਗ਼ਮ ਵੀ ਕੋਈ ਸੁਆਦ ਜਾਂ ਰਸ ਦੀ ਚੀਜ਼ ਹੋ ਸਕਦੀ ਹੈ ? ਸੰਸਕ੍ਰਿਤ ਕਵੀ ਭਵਭੂਤੀ ਇਸੇ ਨੂੰ ਇੱਕੋ ਇਕ ਰਸ ਮੰਨਦੇ ਹਨ। ਕਾਰਨ ਇਹ ਹੈ ਕਿ ਸੁਖ ਸ਼ਾਂਤੀ ਵਾਲੀ ਘਟਨਾ ਨਾਲੋਂ ਅਫ਼ਸੋਸਨਾਕ ਘਟਨਾ ਵਧੇਰੇ ਅਪੀਲਿੰਗ (appealing) ਪ੍ਰਭਾਵਕਾਰੀ ਹੋਣ ਕਰਕੇ ਹਮਦਰਦੀ ਦੇ ਭਾਵਾਂ ਨੂੰ ਛੇਤੀ ਜਗਾਉਂਦੀ ਹੈ, ਇਸ ਕਰਕੇ ਇਸਦਾ ਅਸਰ ਵਧੇਰੇ ਹੁੰਦਾ ਹੈ। ਇਸੇ ਲਈ ਹਕਸਲੇ ਨੇ ਕਿਹਾ ਸੀ ਕਿ ਦੁਨੀਆ ਦੀ ਅੱਧੀ ਕਵਿਤਾ ਗ਼ਮ ਦੀ ਪੈਦਾਵਾਰ ਹੈ। 'ਆਦਿ ਗ੍ਰੰਥ' ਵਿਚ ਮੌਤ ਅਤੇ ਸੰਸਾਰਕ ਨਾਸਮਾਨਤਾ ਦੇ ਵਰਣਨਾਂ ਤੇ ਖ਼ਾਸ ਕਰਕੇ ਵਡਹੰਸ 'ਅਲਾਹੁਣੀਆਂ' ਵਿਚ ਕਰੁਣਾ ਰਸ ਦੀ ਡੂੰਘੀ ਛਾਪ ਹੈ। ਬਾਬਰ ਦੇ ਹਮਲੇ ਸਮੇਂ ਭਾਰਤੀ ਇਸਤਰੀਆਂ ਦੀ ਬੇਪਤੀ ਤੇ ਦਰਦਨਾਕ ਕਤਲਾਮ ਨੂੰ ਤੱਕ ਕੇ ਗੁਰੂ ਨਾਨਕ ਸਾਹਿਬ ਨੇ ਗ਼ਮ ਦੇ ਹੰਝੂ ਕੇਰਦਿਆਂ ਇਉਂ ਵਿਰਲਾਪਿਆ ਸੀ :

**ਜਿਨ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ ॥**
**ਸੇ ਸਿਰ ਕਾਤੀ ਮੁੰਨੀਅਨਿ੍, ਗਲ ਵਿਚਿ ਆਵੈ ਧੂੜਿ ॥**
**ਮਹਲਾ ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨਿ੍ ਹਦੂਰਿ ॥੧॥**
**ਆਦੇਸੁ ਬਾਬਾ ਆਦੇਸੁ ॥**
**ਆਦਿ ਪੁਰਖ ਤੇਰਾ ਅੰਤੁ ਨ ਪਾਇਆ,**
**ਕਰਿ ਕਰਿ ਦੇਖਹਿ ਵੇਸ ॥੧॥ਰਹਾਉ॥**
**ਜਦਹੁ ਸੀਆ ਵੀਆਹੀਆ, ਲਾੜੇ ਸੋਹਨਿ ਪਾਸਿ ॥**
**ਹੀਡੋਲੀ ਚੜਿ ਆਈਆ, ਦੰਦ ਖੰਡ ਕੀਤੇ ਰਾਸਿ ॥**
**ਉਪਰਹੁ ਪਾਣੀ ਵਾਰੀਐ, ਝਲੇ ਝਿਮਕਨਿ ਪਾਸਿ ॥੨॥**
**ਇਕੁ ਲਖੁ ਲਹਨਿ੍ ਬਹਿਠੀਆ, ਲਖੁ ਲਹਨਿ੍ ਖੜੀਆ ॥**
**ਗਰੀ ਛੁਹਾਰੇ ਖਾਂਦੀਆ, ਮਾਣਨਿ੍ ਸੇਜੜੀਆ ॥**
**ਤਿਨ੍ ਗਲਿ ਸਿਲਕਾ ਪਾਈਆ, ਤੁਟਨਿ੍ ਮੋਤਸਰੀਆ ॥੩॥** *(ਆਸਾ ਮ: ੧, ਪੰਨਾ 417)*

4. **ਰੌਦ੍ਰ ਰਸ**—ਰੌਦ੍ਰ ਰਸ ਦਾ ਸਥਾਈ ਭਾਵ ਕ੍ਰੋਧ ਹੈ। ਮਰਜ਼ੀ ਵਿਰੁੱਧ ਕੋਈ ਘਟਨਾ ਵਾਪਰਨ 'ਤੇ ਜਦ ਗ਼ੁੱਸਾ ਚੜ੍ਹਦਾ ਹੈ ਤਾਂ ਇਸ ਦਾ ਕਰੂਰ ਚਿਤ੍ਰਣ ਰੌਦ੍ਰ ਰਸ ਪੈਦਾ ਕਰਦਾ ਹੈ। ਆਮ ਤੌਰ 'ਤੇ ਭੈੜੇ ਆਦਮੀ ਦੀ ਕੋਝੀ ਕ੍ਰੋਪੀ, ਰੌਦ੍ਰ ਦਾ ਕਾਰਨ ਬਣਦੀ ਹੈ ਤੇ ਬਹਾਦਰ ਆਦਮੀ ਦੀ ਜੋਸ਼-ਭਰਪੂਰ ਸਰਗਰਮੀ ਬੀਰ ਰਸ ਦਾ ਰੰਗ ਬੰਨ੍ਹਦੀ ਹੈ। ਇਹੋ ਬੀਰ ਤੇ ਰੌਦ੍ਰ

ਵਿਚ ਅੰਤਰ ਹੈ। ਹਰਨਾਖਸ ਆਪਣੇ ਬਾਗ਼ੀ ਪੁੱਤਰ 'ਤੇ ਅੱਗ ਭਬੂਕਾ ਹੋ ਕੇ ਕੀ ਕੁਝ ਕਰਦਾ ਹੈ:

**ਦੁਸਟ ਸਭਾ ਮਿਲਿ ਮੰਤਰ ਉਪਾਇਆ, ਕਰਸਹ ਅਉਧ ਘਨੇਰੀ ॥**
**ਗਿਰਿ ਤਰ ਜਲ ਜੁਆਲਾ ਭੈ ਰਾਖਿਓ, ਰਾਜਾ ਰਾਮਿ ਮਾਇਆ ਫੇਰੀ ॥੩॥**
**ਕਾਢਿ ਖੜਗੁ ਕਾਲੁ ਭੈ ਕੋਪਿਓ, ਮੋਹਿ ਬਤਾਉ ਜੁ ਤੁਹਿ ਰਾਖੈ ॥**
**ਪੀਤ ਪੀਤਾਂਬਰ ਤ੍ਰਿਭਵਣ ਧਣੀ, ਥੰਭ ਮਾਹਿ ਹਰਿ ਭਾਖੈ ॥੫॥**

*(ਭੈਰਉ ਨਾਮਦੇਵ, ਪੰਨਾ 1165)*

5. **ਬੀਰ ਰਸ**—ਬੀਰ ਦਾ ਸਥਾਈ ਭਾਵ 'ਉਤਸ਼ਾਹ' ਹੈ। ਇਹ ਉਤਸ਼ਾਹ ਜੁੱਧ ਲਈ, ਦਇਆ ਲਈ, ਧਰਮ ਜਾਂ ਦਾਨ ਲਈ, ਕਿਸੇ ਤਰ੍ਹਾਂ ਦਾ ਵੀ ਹੋ ਸਕਦਾ ਹੈ, ਇਸੇ ਕਰਕੇ ਵਿਦਵਾਨਾਂ ਇਸਦੇ ਚਾਰ ਭੇਦ ਕੀਤੇ ਹਨ। ਜੁੱਧ ਲਈ ਦਿਖਾਏ ਉਤਸ਼ਾਹ ਨੂੰ ਵਧੇਰੇ ਮਹੱਤਵ ਪ੍ਰਾਪਤ ਹੈ। ਗੁਰੂ ਅਰਜਨ ਦੇਵ ਜੀ ਜੀਵਨ ਨੂੰ ਸੰਗ੍ਰਾਮ ਬਣਾ ਕੇ ਪੇਸ਼ ਕਰਦੇ ਹਨ:

**ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥**
**ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥**
**ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥**
**ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥**

*(ਸਿਰੀਰਾਗੁ ਮ: ੫, ਪੰਨਾ 74)*

ਭਗਤ ਕਬੀਰ ਜੀ ਨੇ 'ਕਿਉ ਲੀਜੈ ਗਢੁ ਬੰਕਾ ਭਾਈ' (ਭੈਰਉ, ਪੰਨਾ 1161) ਵਿਚ ਆਤਮਿਕ ਸੂਰਬੀਰਤਾ ਦਾ ਸੋਹਣਾ ਦ੍ਰਿਸ਼ ਚਿਤ੍ਰ ਕੇ ਬੀਰ ਰਸ ਦਾ ਰੰਗ ਬੰਨ੍ਹਿਆ ਹੈ।

6. **ਭਿਆਨਕ ਰਸ**—ਇਸ ਦਾ ਸਥਾਈ ਭਾਵ 'ਭੈ' ਹੈ। ਇਸ ਵਿਚ ਭੂਤ-ਪ੍ਰੇਤ, ਜੰਗਲੀ ਜਾਨਵਰ, ਟੁੱਟ ਭੱਜ ਤੇ ਭੰਨ ਤੋੜ ਦੇ ਡਰਾਉਣੇ ਦ੍ਰਿਸ਼ ਦਿਖਾਏ ਜਾਂਦੇ ਹਨ। ਆਮ ਤੌਰ 'ਤੇ ਜੰਗੀ ਵਰਣਨਾਂ ਵਿਚ ਇਸਦਾ ਪਸਾਰ ਦੇਖੀਦਾ ਹੈ ਜਾਂ ਫਿਰ ਬਦੀ ਜਾਂ ਅਸੁਰੀ ਸ਼ਕਤੀਆਂ ਦੇ ਚਿਤ੍ਰਣ ਵਿਚ:

**ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥**
**ਅਸੰਖ ਅਮਰ ਕਰਿ ਜਾਹਿ ਜੋਰ ॥ ਅਸੰਖ ਗਲਵਢ ਹਤਿਆ ਕਮਾਹਿ ॥**
**ਅਸੰਖ ਪਾਪੀ ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ ਕੂੜੇ ਫਿਰਾਹਿ ॥**
**ਅਸੰਖ ਮਲੇਛ ਮਲੁ ਭਖਿ ਖਾਹਿ ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥**
**ਨਾਨਕੁ ਨੀਚੁ ਕਹੈ ਵੀਚਾਰੁ ॥** *(ਜਪੁਜੀ)*

7. **ਵੀਭਤਸ**—ਵੀਭਤਸ ਦਾ ਸਥਾਈ ਭਾਵ 'ਘ੍ਰਿਣਾ' ਹੈ। ਘ੍ਰਿਣਤ ਵਾਤਾਵਰਣ ਇਸ ਦਾ ਢਾਂਚਾ ਖੜਾ ਕਰਦਾ ਹੈ। ਇਹ ਜੰਗੀ ਮਾਰ ਨਾਲ ਤਬਾਹ ਹੋਏ ਲੋਕਾਂ ਦਾ ਮੰਦਾ ਹਾਲ ਅੰਕਿਤ ਕਰਨ ਲਈ ਜਾਂ ਦੁਰਾਚਾਰੀ ਪੁਰਸ਼ਾਂ ਦਾ ਚਰਿਤ੍ਰ ਦੱਸਣ ਲਈ ਪ੍ਰਯੋਗ ਵਿਚ ਲਿਆਂਦਾ ਜਾਂਦਾ ਹੈ। 'ਆਦਿ ਗ੍ਰੰਥ' ਵਿਚ ਇਸ ਦਾ ਰੰਗ ਘੱਟ ਹੈ। ਇਕ ਪਖੰਡੀ ਤਪੇ ਦਾ ਹਾਲ ਦੱਸਦਿਆਂ ਉਸ ਦਾ ਘ੍ਰਿਣਤ ਰੂਪ ਇਉਂ ਚਿਤ੍ਰਿਆ ਗਿਆ ਹੈ:

**ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ,**
**ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥**
**ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ,**
**ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ ॥**

ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ,
ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ॥
ਤੜ ਸੁਣਿਆ ਸਭਤੁ ਜਗਤ ਵਿਚਿ ਭਾਈ,
ਵੇਮੁਖੁ ਸਣੈ ਨਫਰੈ ਪਉਲੀ ਪਉਦੀ,
ਫਾਵਾ ਹੋਇ ਕੈ ਉਠਿ ਘਰਿ ਆਇਆ॥
ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ,
ਤਾ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ॥
ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ॥

*(ਵਾਰ ਗਉੜੀ ਮ: ੪, ਪੰਨਾ 306)*

ਜੈਨੀਆਂ ਦੇ ਕੁਚੀਲ ਆਚਾਰ ਬਾਰੇ ਗੁਰੂ ਨਾਨਕ ਸਾਹਿਬ ਦੀ ਇਹ ਟੀਕਾ-ਟਿੱਪਣੀ ਵੀਭਤਸ ਦਾ ਚੰਗਾ ਉਦਾਹਰਣ ਹੈ ਤੇ ਪਾਠਕ ਨੂੰ ਇਸ ਮਲੀਨ ਅਵਸਥਾ ਤੋਂ ਨਫ਼ਰਤ ਹੋ ਉਠਦੀ ਹੈ:

ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ॥
ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ॥
ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ॥
ਓਨਾ ਪਿੰਡੁ ਨ ਪਤਲਿ ਕਿਰਿਆ, ਨ ਦੀਵਾ ਮੁਏ ਕਿਥਾਊ ਪਾਹੀ॥

*(ਵਾਰ ਮਾਝ ਮ: ੧, ਪੰਨਾ 149)*

8. **ਅਦਭੁਤ ਰਸ**—ਵਿਸਮਯ ਜਾਂ ਹੈਰਾਨੀ ਇਸ ਦਾ ਸਥਾਈ ਭਾਵ ਹੈ। ਮਨੁੱਖ ਦੀ ਸੀਮਿਤ ਬੁੱਧੀ ਜਦ ਅਨੋਖੇ ਕਾਰਨਾਮੇ ਦੇਖ ਕੇ ਚਕਾਚੌਂਧ ਹੋ ਜਾਂਦੀ ਹੈ ਤਾਂ ਅਸਚਰਜਤਾ ਪੈਦਾ ਹੁੰਦੀ ਹੈ। ਪ੍ਰਭੂ ਦੇ ਅਗਮ ਅਗੋਚਰ ਦਰਸ਼ਨ ਤੇ ਉਸ ਦੀ ਕੁਦਰਤ ਦੀ ਬੇਅੰਤਤਾ ਜਗਿਆਸੂ ਲਈ ਵਿਸਮਾਦ ਪੈਦਾ ਕਰਦੀ ਹੈ ਤੇ ਉਹ ਗਾ ਉਠਦਾ ਹੈ:

ਵਿਸਮਾਦੁ ਨਾਦ ਵਿਸਮਾਦੁ ਵੇਦ॥ ਵਿਸਮਾਦੁ ਜੀਅ ਵਿਸਮਾਦੁ ਭੇਦ॥
ਵਿਸਮਾਦੁ ਰੂਪ ਵਿਸਮਾਦੁ ਰੰਗ॥ ਵਿਸਮਾਦੁ ਨਾਗੇ ਫਿਰਹਿ ਜੰਤ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ॥ ਵਿਸਮਾਦੁ ਸਾਦਿ ਲਗਹਿ ਪਰਾਣੀ॥

*(ਵਾਰ ਆਸਾ ਮ: ੧, ਪੰਨਾ 463)*

ਇਕ ਰਹੱਸਵਾਦੀ ਆਪਣਾ ਅਨੁਭਵ ਪ੍ਰਗਟਾਉਂਦਾ ਗਾਉਂਦਾ ਹੈ:

ਜਹ ਝਿਲਿ ਮਿਲਿ ਕਾਰੁ ਦਿਸੰਤਾ॥ ਤਹ ਅਨਹਦ ਸਬਦ ਬਜੰਤਾ॥
ਜੋਤੀ ਜੋਤਿ ਸਮਾਨੀ॥ ਮੈ ਗੁਰ ਪਰਸਾਦੀ ਜਾਨੀ॥੨॥
ਰਤਨ ਕਮਲ ਕੋਠਰੀ॥ ਚਮਕਾਰ ਬੀਜੁਲ ਤਹੀ॥
ਨੇਰੈ ਨਾਹੀ ਦੂਰਿ॥ ਨਿਜ ਆਤਮੈ ਰਹਿਆ ਭਰਪੂਰਿ॥੩॥
ਜਹ ਅਨਹਤ ਸੂਰ ਉਜ੍ਯ੍ਯਾਰਾ॥ ਤਹ ਦੀਪਕ ਜਲੈ ਛੰਛਾਰਾ॥
ਗੁਰ ਪਰਸਾਦੀ ਜਾਨਿਆ॥ ਜਨੁ ਨਾਮਾ ਸਹਜ ਸਮਾਨਿਆ॥੪॥

*(ਸੋਰਠਿ ਨਾਮਦੇਵ, ਪੰਨਾ 657)*

9. **ਸ਼ਾਂਤ ਰਸ**—ਇਸ ਦਾ ਸਥਾਈ ਭਾਵ ਨਿਰਵੇਦ ਜਾਂ ਵੈਰਾਗ ਹੈ। ਸੰਸਾਰ ਦੀ ਨਾਸ਼ਮਾਨਤਾ ਦੇ ਗਿਆਨ ਤੋਂ ਉਪਰਾਮਤਾ ਉਪਜਦੀ ਹੈ। ਕਈ ਇਸ ਨੂੰ ਰਸ ਭਰੀ

ਦੁਨੀਆ ਤੋਂ ਉਦਾਸੀਨਤਾ ਦਰਸਾਉਣ ਕਾਰਨ ਰਸ ਨਹੀਂ ਮੰਨਦੇ, ਪ੍ਰੰਤੂ ਕਰੁਣ ਰਸ ਵਾਂਗ ਇਸ ਦਾ ਪ੍ਰਭਾਵ ਅਮੋੜ ਹੈ ਜੋ ਜ਼ਿੰਦਗੀ ਨੂੰ ਉਚੇਰੀਆਂ ਜੀਵਨ-ਕੀਮਤਾਂ ਵੱਲ ਪ੍ਰੇਰਦਾ ਹੈ :

**ਮੇਰੇ ਜੀਅੜਿਆ ਪਰਦੇਸੀਆ, ਕਿਤੁ ਪਵਹਿ ਜੰਜਾਲੇ ਰਾਮ ॥**
**ਸਾਚਾ ਸਾਹਿਬੁ ਮਨਿ ਵਸੈ, ਕੀ ਫਾਸਹਿ ਜਮ ਜਾਲੇ ਰਾਮ ॥**
**ਮਛੁਲੀ ਵਿਛੁੰਨੀ ਨੈਣ ਰੁੰਨੀ, ਜਾਲੁ ਬਧਿਕਿ ਪਾਇਆ ॥**
**ਸੰਸਾਰੁ ਮਾਇਆ ਮੋਹੁ ਮੀਠਾ, ਅੰਤਿ ਭਰਮੁ ਚੁਕਾਇਆ ॥**
**ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ ॥**
**ਸਚੁ ਕਹੈ ਨਾਨਕੁ ਚੇਤਿ ਰੇ ਮਨ, ਜੀਅੜਿਆ ਪਰਦੇਸੀਆ ॥**

*(ਆਸਾ ਮ: ੧, ਛੰਤ, ਪੰਨਾ 439)*

ਕੁਝ ਵਿਦਵਾਨਾਂ 'ਭਗਤੀ ਰਸ' ਵੱਖਰਾ ਮੰਨਿਆ ਹੈ ਪਰ ਜਿਥੋਂ ਤਕ ਭਾਵ-ਜਗਤ ਦਾ ਸੰਬੰਧ ਹੈ, ਇਹ ਪ੍ਰਭੂ-ਪ੍ਰੇਮ ਦਾ ਹੀ ਦੂਜਾ ਨਾਮ ਹੈ, ਇਸ ਕਰਕੇ ਇਹ ਸ਼ਿੰਗਾਰ ਵਿਚ ਹੀ ਆ ਜਾਂਦਾ ਹੈ ਤੇ 'ਆਦਿ ਗ੍ਰੰਥ' ਦਾ ਸ਼ਿੰਗਾਰ ਭਗਤੀ ਰਸ ਦਾ ਹੀ ਉਤਕ੍ਰਿਸ਼ਟ ਨਮੂਨਾ ਪੇਸ਼ ਕਰਦਾ ਹੈ।

## (ਅ) ਅਲੰਕਾਰ

ਜੈਸਾ ਕਿ ਅਸੀਂ ਅੱਗੇ ਕਹਿ ਆਏ ਹਾਂ ਕਿ ਰਹੱਸਵਾਦ ਇਕ ਪਰਾਸਰੀਰਕ ਤੇ ਨਿੱਜੀ ਅਨੁਭਵ ਹੈ। ਤਰਕ ਰਾਹੀਂ ਤੱਤ ਦਾ ਗਿਆਨ ਫ਼ਿਲਾਸਫ਼ੀ ਹੈ, ਸਾਧਨਾ ਤੇ ਸਮਾਧੀ ਰਾਹੀਂ ਪਰਮ ਸਤਿ ਦਾ ਅਨੁਭਵ ਰਹੱਸਵਾਦ ਹੈ। ਗੁਰੂ ਗ੍ਰੰਥ ਰਹੱਸਵਾਦ ਦਾ ਖ਼ਜ਼ਾਨਾ ਹੈ। ਇਹ ਭਾਵਨਾ-ਪ੍ਰਧਾਨ ਅਨੁਭਵ ਹੈ ਜਿਸ ਵਿਚ ਵਿਸ਼ਵ-ਚੇਤਨਾ ਦਾ ਸੰਜੋਗ ਦਿੱਬ ਆਨੰਦ ਨੂੰ ਪ੍ਰਕਾਸ਼ਮਾਨ ਕਰਦਾ ਹੈ ਪਰ ਇਸ ਦਾ ਬਿਆਨ ਔਖਾ ਹੈ। ਇਹ ਇਕ ਅਦਭੁਤ ਤੇ ਅਨੂਠੀ ਬੁਝਾਰਤ ਹੈ ਜਿਸ ਦੇ ਪੂਰਨ ਪ੍ਰਗਟਾਵੇ ਲਈ ਜ਼ਬਾਨ ਸਾਥ ਨਹੀਂ ਦਿੰਦੀ। ਸੰਤ ਕਲਾਕਾਰਾਂ, ਇਹ ਰਹੱਸ ਪ੍ਰਤੀਕਾਂ ਦੀ ਨਵੀਂ ਭਾਸ਼ਾ ਰਾਹੀਂ ਵਰਣਨ ਕਰ ਕੇ ਸਾਡੇ ਤਕ ਪਹੁੰਚਾਇਆ ਹੈ। ਜੇਕਰ ਕਦੀ ਅਧਿਆਤਮਕਤਾ ਦਾ ਕਲਾ ਨਾਲ ਸੁਮੇਲ ਨਾ ਹੁੰਦਾ ਤਾਂ ਸ਼ਾਇਦ ਇਹ ਇਕ ਖ਼ੁਸ਼ਕ ਫ਼ਿਲਾਸਫ਼ੀ ਬਣ ਕੇ ਹੀ ਰਹਿ ਜਾਂਦਾ। ਇਸ ਰਹੱਸਵਾਦੀ ਅਨੁਭਵ ਨੂੰ ਕਲਪਨਾ ਨੇ ਕਲਾ ਦਾ ਰੂਪ ਦਿੱਤਾ ਤੇ ਅਲੰਕਾਰਾਂ ਇਸ ਅਨਹਦ ਨਾਦ ਨੂੰ ਅਸਾਡੇ ਅਨੁਭਵ ਨਾਲ ਇਕਸੁਰ ਕਰਨ ਦਾ ਕ੍ਰਿਸ਼ਮਾ ਕੀਤਾ।

ਇਸ ਤੋਂ ਇਲਾਵਾ ਅਧਿਆਤਮਕ ਕਵਿਤਾ ਨੂੰ ਵਧੇਰੇ ਹੁਸੀਨ ਬਣਾਉਣ ਵਿਚ ਵੀ ਅਲੰਕਾਰਾਂ ਦਾ ਬਹੁਤ ਵੱਡਾ ਹਿੱਸਾ ਹੈ। ਇਸ ਤੋਂ ਬਿਨਾ ਨਾ ਇਹ ਅਗਮ ਅਗੋਚਰ ਅਨੁਭਵ ਵਰਣਨ ਵਿਚ ਆ ਸਕਦਾ ਸੀ ਤੇ ਨਾ ਹੀ ਇਸ ਵਿਚ ਇਤਨਾ ਸਹਜ ਹੀ ਪੈਦਾ ਹੋ ਸਕਦਾ ਸੀ। ਮਹਾਂ-ਕਵੀ ਟੈਗੋਰ ਨੇ ਇਕ ਥਾਂ ਲਿਖਿਆ ਹੈ ਕਿ ਸਾਹਿਤ ਵਿਚ ਜੋ ਦਿਸਦਾ ਹੈ, ਉਹ ਸਾਨੂੰ ਤਾਂ ਦਿਸਦਾ ਹੀ ਹੈ ਪਰ ਦੂਜੇ ਨੂੰ ਦੱਸਣ ਲਈ ਉਹ ਕਲਪਨਾ ਰਾਹੀਂ ਜ਼ਰਾ ਵਿਸਤਾਰ ਕੇ ਹੀ ਦੱਸਣਾ ਪੈਂਦਾ ਹੈ। ਇਸ ਤਰ੍ਹਾਂ ਅਲੰਕਾਰ ਦੁਭਾਸ਼ੀਏ ਦਾ ਕੰਮ ਕਰ ਕੇ ਅਸਪੱਸ਼ਟ ਤੇ ਅਮੂਰਤ ਰਹੱਸ ਨੂੰ ਮੂਰਤੀਮਾਨ ਕਰਦਾ ਹੈ। ਸਭਿਅਤਾ ਤੇ ਕਲਾ ਦਾ ਇਤਿਹਾਸ ਦੱਸਦਾ ਹੈ, ਮਨੁੱਖ ਸੁਭਾਵਕ ਤੌਰ 'ਤੇ ਸੁੰਦਰਤਾ ਦਾ ਸ਼ੌਕੀਨ ਹੈ, ਅਸੁੰਦਰ ਨੂੰ

ਸੁੰਦਰ ਤੇ ਸੁੰਦਰ ਨੂੰ ਸੁੰਦਰਤਮ ਬਣਾਉਣਾ ਇਸ ਦੀ ਰੀਝ ਹੈ।[1] ਕਵਿਤਾ ਭਾਵਾਂ ਦਾ ਸੁੰਦਰ ਪ੍ਰਕਾਸ਼ ਹੈ, ਇਸ ਨੂੰ ਸਾਹਿਤਕ ਸੰਕੇਤਾਵਲੀ ਵਿਚ 'ਅਲੰਕਾਰ' ਕਿਹਾ ਜਾਂਦਾ ਹੈ ਜਾਂ ਇਉਂ ਕਹਿ ਲਵੋ—ਕਵਿਤਾ ਕਾਮਨੀ ਦਾ ਹਾਰ-ਸ਼ਿੰਗਾਰ ਅਲੰਕਾਰ ਹੈ। ਇਹ ਵਿਚਾਰ ਦੀ ਨੁਹਾਰ ਹੀ ਨਹੀਂ ਬਦਲਦਾ ਸਗੋਂ ਸ਼ਬਦਾਂ ਤੇ ਭਾਵਾਂ ਵਿਚ ਚਮਤਕਾਰ ਪੈਦਾ ਕਰ ਕੇ ਸਾਡੇ ਮਾਨਸਿਕ ਸੁਹਜ ਸੁਆਦ ਵਿਚ ਵੀ ਵਾਧਾ ਕਰਦਾ ਹੈ। ਇਸੇ ਲਈ ਭਾਰਤੀ ਆਚਾਰਯ ਵਾਮਨ ਨੇ ਅਲੰਕਾਰ ਨੂੰ 'ਕਵਿਤਾ ਦਾ ਹੁਸਨ' ਆਖਿਆ ਹੈ, ਉਸ ਦੇ ਖ਼ਿਆਲ ਵਿਚ ਕਵਿਤਾ ਵਿਚ ਜੋ ਕੁਝ ਸੁੰਦਰ ਹੈ, ਉਹ ਅਲੰਕਾਰ ਹੀ ਹੈ। ਦੰਡੀ 'ਸ਼ੋਭਾਕਾਰੀ ਧਰਮ' ਨੂੰ ਅਲੰਕਾਰ ਦੱਸਦਾ ਹੈ। ਜਯਦੇਵ ਨੇ 'ਚੰਦ੍ਰਾਲੋਕ' ਵਿਚ ਅਲੰਕਾਰ ਨੂੰ ਹੀ ਸਭੌ ਕੁਝ ਮੰਨ ਲਿਆ। ਵੇਦ ਵਿਆਸ, ਇਸ ਤੋਂ ਬਿਨਾ ਕਵਿਤਾ ਨੂੰ 'ਉਦਾਸ ਵਿਧਵਾ' ਤਸੱਵਰ ਕਰਦਾ ਹੈ। ਸਪੱਸ਼ਟ ਹੈ ਕਿ ਅਲੰਕਾਰ ਕਵਿਤਾ ਦੀ ਹੁਸੀਨ ਹਸਤੀ ਨੂੰ ਸਥਾਪਤ ਕਰਨ ਵਿਚ ਬਹੁਤ ਅਹਿਮ ਰੋਲ ਅਦਾ ਕਰਦੇ ਹਨ। ਫਿਰ ਰਹੱਸਵਾਦੀ ਕਵਿਤਾ ਤਾਂ ਕੁਝ ਮਜਬੂਰੀਆਂ ਕਾਰਨ ਇਨ੍ਹਾਂ ਦੀ ਪੂਰੀ ਦੇਣਦਾਰ ਹੈ, ਇਹ ਇਨ੍ਹਾਂ ਬਗ਼ੈਰ ਚੱਲ ਨਹੀਂ ਸਕਦੀ। ਹਾਂ, ਕਵੀ ਛੇਮੇਂਦ੍ਰ ਦੀ ਤਾਕੀਦ ਧਿਆਨ ਵਿਚ ਰੱਖਣ ਯੋਗ ਹੈ ਕਿ ਮੁਨਾਸਬ ਥਾਂ 'ਤੇ ਹੀ ਪਾਏ ਗਹਿਣੇ ਸਜਾਵਟ ਦਾ ਕਾਰਨ ਬਣਦੇ ਹਨ, ਵਾਧੂ ਪਾਏ ਤਾਂ ਬੇਢੱਬੇ ਲੱਗਦੇ ਤੇ ਹੁਸਨ ਨੂੰ ਮੱਧਮ ਪਾਉਂਦੇ ਹਨ।

ਜੇ ਅਸੀਂ ਭਾਰਤੀ ਸਾਹਿਤ ਦਾ ਅਧਿਐਨ ਕਰੀਏ ਤਾਂ ਸੰਤ-ਕਾਵਿ ਜਾਂ ਗੁਰੂ-ਕਾਵਿ ਤੋਂ ਪਹਿਲਾਂ ਸਿੱਧ-ਸਾਹਿਤ ਮੌਜੂਦ ਸੀ ਪਰ ਉਸ ਵਿਚ ਰਸ ਤੇ ਕਲਾ ਦਾ ਕੁਝ ਅਭਾਵ ਸੀ, ਇਸ ਦਾ ਕਾਰਨ ਸੀ ਸਿਧਾਂਤਕ ਊਣਤਾਈ। ਚੂੰਕਿ ਸਿੱਧ ਸੂੰਨਵਾਦੀ ਸਨ, ਉਨ੍ਹਾਂ ਦੀ ਰਚਨਾ ਦਾ ਪ੍ਰੇਮ-ਨਾਇਕ ਕੋਈ ਨਹੀਂ ਸੀ, ਇਸ ਲਈ ਸਨੇਹ ਤੇ ਸੁਹਿਰਦਤਾ ਦੀ ਅਣਹੋਂਦ ਉਨ੍ਹਾਂ ਦੀ ਰਚਨਾ ਨੂੰ ਰਸਵੰਤ ਤੇ ਰਮਣੀਕ ਨਹੀਂ ਸੀ ਬਣਨ ਦਿੰਦੀ। ਉਹ ਨਾ ਪ੍ਰਭੂ-ਸਨੇਹੀ ਸਨ ਤੇ ਨਾ ਲੋਕ-ਸਨੇਹੀ, ਨਾ ਉਨ੍ਹਾਂ ਨੂੰ ਪ੍ਰਕ੍ਰਿਤੀ ਵਾਲੇ ਦਾ ਪਿਆਰ ਸੀ ਤੇ ਨਾ ਪ੍ਰਕ੍ਰਿਤੀ ਦਾ। ਇਕ ਤਰ੍ਹਾਂ ਕਾਦਰ ਤੇ ਕੁਦਰਤ ਦੋਹਾਂ ਨਾਲ ਉਨ੍ਹਾਂ ਦਾ ਅਣਜੋੜ ਸੀ। ਸੋ ਇਸ ਬੰਜਰ ਵਿਚ ਅਲੰਕਾਰਕ ਗੁਲਜ਼ਾਰ ਦੀ ਆਸ ਕਰਨਾ ਔਖੀ ਗੱਲ ਸੀ, ਰੇਗਿਸਤਾਨ ਵਿਚ ਚਸ਼ਮੇ ਦਾ ਵਹਿਣਾ ਅਸੰਭਵ ਸੀ।

ਜੇ ਧਿਆਨ ਨਾਲ ਵੇਖਿਆ ਜਾਵੇ ਤਾਂ ਅਲੰਕਾਰ-ਸਮੱਗਰੀ ਦਾ ਭੰਡਾਰ ਪ੍ਰਕ੍ਰਿਤੀ ਹੈ। ਜਦੋਂ ਪ੍ਰਕ੍ਰਿਤੀ-ਚਿਤ੍ਰਣ ਕਵਿਤਾ ਦੇ ਕਲੇਵਰ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਹ ਉਸਨੂੰ ਉੱਡਣੇ ਖੰਭ ਲਾ ਦਿੰਦਾ ਹੈ। ਨਿਰੰਪੁਰੇ ਭਾਵ ਜਾਂ ਵਿਚਾਰ ਭਾਵੇਂ ਉਹ ਕੋਮਲ ਤੇ ਮਾਧੁਰਯ-ਪੂਰਣ ਕਿਉਂ ਨਾ ਹੋਣ, ਦਰਸ਼ਨ ਜਾਂ ਮਨੋ-ਵਿਗਿਆਨ ਦਾ ਵਿਸ਼ਾ ਬਣ ਕੇ ਰਹਿ ਜਾਣ ਜੇਕਰ ਕਲਾ ਉਨ੍ਹਾਂ 'ਤੇ ਆਪਣਾ ਰੰਗੀਨ ਹੱਥ ਨਾ ਫੇਰੇ। ਰੰਗੀਨ ਬੁਰਸ਼ ਅਲੰਕਾਰਾਂ ਦਾ ਹੈ ਜੋ ਪ੍ਰਕ੍ਰਿਤੀ ਵਿੱਚੋਂ ਸਭੇ ਰੰਗ ਲੈਂਦਾ ਹੈ, ਇਸ ਤਰ੍ਹਾਂ ਪ੍ਰਕ੍ਰਿਤੀ ਦਾ ਸੌਂਦਰਯ ਕਾਵਿ-ਸੌਂਦਰਯ ਦਾ ਭਾਗ ਬਣ ਜਾਂਦਾ ਹੈ। ਜਦੋਂ ਅਸੀਂ ਪ੍ਰਤੀਕ ਜਾਂ ਉਪਮਾਨ ਦੇ ਰੂਪ ਵਿਚ ਮੋਰ, ਬੰਬੀਹਾ, ਚਕਵੀ, ਚਾਤ੍ਰਿਕ, ਕੋਇਲ, ਕੂੰਜ, ਮਛਲੀ, ਮੁਰਗ਼ਾਬੀ, ਮਿਰਗ, ਮਕੜੀ,

---

1. Poetry turnes all things to loveliness. It exalts the beauty of that which is most beautiful, and it adds beauty of that which is most deformed.

*(A Defence of Poetry)*

ਭੌਰਾ, ਕੰਵਲ, ਕਸੁੰਭੜਾ, ਨਦੀ, ਦਰਿਆ, ਸਾਗਰ, ਸੋਮੇ, ਹੀਰੇ, ਜਵਾਹਰ, ਚਿੰਤਾਮਣਿ ਦੀ ਚਮਕ ਦਮਕ ਤੱਕਦੇ ਹਾਂ ਤਾਂ ਇੰਦ੍ਰਿਆਂ ਰਾਹੀਂ ਰਸ ਰੰਗ ਦਾ ਅਨੁਭਵ ਕਰਦੇ ਹਾਂ ਤੇ ਇਸ ਵਿਚ ਕੁਦਰਤ ਵਾਲੇ ਦਾ ਮੁਹਾਂਦਰਾ ਪਛਾਣਦੇ ਹਾਂ। ਆਖ਼ਰ 'ਬਲਿਹਾਰੀ ਕੁਦਰਤਿ ਵਸਿਆ' ਆਖਣ ਵਾਲਾ ਕਵੀ ਪ੍ਰਤੱਖ ਤੱਕ ਕੇ ਹੀ ਕਹਿ ਰਿਹਾ ਸੀ।

ਭਾਵੇਂ ਗੁਰੂ ਗ੍ਰੰਥ ਸਾਹਿਬ ਦਾ ਵਿਸ਼ਾ ਨਿਰਾ ਪ੍ਰਕ੍ਰਿਤੀ-ਚਿਤ੍ਰਣ ਨਹੀਂ ਪਰ ਅਲੰਕਾਰਕ ਵਰਣਨ ਵਜੋਂ ਇਹ ਚਿਤ੍ਰਣ ਅਜੇਹਾ ਮਨੋਹਰ ਹੋ ਗਿਆ ਹੈ ਕਿ ਇਸ ਨਾਲ ਇਹ ਅਸਮਾਨੀ ਕਵਿਤਾ ਵਚਿੱਤਰ ਰੰਗ ਧਾਰ ਕੇ ਧਰਤੀ ਦੀ ਹਰੀ ਭਰੀ ਚੀਜ਼ ਹੋ ਗਈ ਤੇ ਇਸ ਤੋਂ ਭਾਵਕ ਉਤੇਜਨਾ ਮਿਲਦੀ ਤੇ ਉਸ ਅਤਿ ਸੁੰਦਰ ਪ੍ਰੀਤਮ ਲਈ ਬਿਹਬਲਤਾ ਪੈਦਾ ਹੁੰਦੀ ਹੈ, ਕੁਝ ਸਤਰਾਂ ਧਿਆਨ ਯੋਗ ਹਨ :

**ਧਰਣਿ ਸੁਵੰਨੀ ਖੜ ਰਤਨ ਜੜਾਵੀ, ਹਰਿ ਪ੍ਰੇਮ ਪੁਰਖੁ ਮਨਿ ਵੁਠਾ॥** *(ਪੰਨਾ 322)*

**ਮਉਲੀ ਧਰਤੀ ਮਉਲਿਆ ਅਕਾਸੁ॥**
**ਘਟਿ ਘਟਿ ਮਉਲਿਆ ਆਤਮ ਪ੍ਰਗਾਸੁ॥** *(ਬਸੰਤੁ ਕਬੀਰ, ਪੰਨਾ 1193)*

**ਭਿੰਨੀ ਰੈਨੜੀਐ ਚਾਮਕਨਿ ਤਾਰੇ॥**
**ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥** *(ਆਸਾ ਮ: ੫, ਪੰਨਾ 459)*

**ਚਿੜੀ ਚੁਹਕੀ ਪਹੁ ਫੁਟੀ, ਵਗਨਿ ਬਹੁਤੁ ਤਰੰਗ॥** *(ਵਾਰ ਗਉੜੀ ੫, ਪੰਨਾ 319)*

**ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥** *(ਵਡਹੰਸੁ ਮ: ੧, ਪੰਨਾ 557)*

**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ॥**
**ਸੀਆਲੇ ਸੋਹੰਦੀਆਂ, ਪਿਰ ਗਲਿ ਬਾਹੜੀਆਂ॥** *(ਆਸਾ ਫਰੀਦ, ਪੰਨਾ 488)*

**ਨਾਨਕ ਬਿਜੁਲੀਆ ਚਮਕੰਨਿ, ਘੁਰਨ੍ਹਿ ਘਟਾ ਅਤਿ ਕਾਲੀਆ॥**
**ਬਰਸਨਿ ਮੇਘ ਅਪਾਰ, ਨਾਨਕ ਸੰਗਮਿ ਪਿਰੀ ਸੁਹੰਦੀਆ॥**
*(ਵਾਰ ਮਾਰੂ ਮ: ੫, ਪੰਨਾ 1102)*

**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ, ਕੋਈ ਹਰਿਆ ਬੂਟੁ ਰਹਿਓ ਰੀ॥** *(ਪੰਨਾ 384)*

**ਭਵਰੁ ਭਵੰਤਾ ਫੂਲੀ ਡਾਲੀ...॥** *(ਤੁਖਾਰੀ ਛੰਤ ਮ: ੧, ਪੰਨਾ 1108)*

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥** *(ਸਲੋਕ ਫਰੀਦ, ਪੰਨਾ 1383)*

**ਕਾਲੀ ਕੋਇਲ ਤੂ ਕਿਤ ਗੁਨ ਕਾਲੀ॥** *(ਸੂਹੀ ਫਰੀਦ, ਪੰਨਾ 794)*

**ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥**
**ਅਸਤੁ ਉਦੋਤੁ ਭਇਆ ਉਠਿ ਚਲੇ, ਜਿਉ ਜਿਉ ਅਉਧ ਵਿਹਾਣੀਆ॥**
*(ਮਾਰੂ ਮ: ੫, ਪੰਨਾ 1019)*

**ਨਦੀਆ ਵਾਹ ਵਿਛੁੰਨਿਆ, ਮੇਲਾ ਸੰਜੋਗੀ ਰਾਮ॥** *(ਆਸਾ ਮ: ੧, ਪੰਨਾ 439)*

**ਲੰਮੀ ਲੰਮੀ ਨਦੀ ਵਹੈ, ਕੰਧੀ ਕੇਰੈ ਹੇਤਿ॥** *(ਸਲੋਕ ਫਰੀਦ, ਪੰਨਾ 1382)*

**ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥** *(ਸੂਹੀ ਫਰੀਦ, ਪੰਨਾ 794)*

ਇਕ ਗੱਲ ਹੋਰ, ਪਤਾ ਨਹੀਂ ਕਿਉਂ ਸਾਹਿਤ ਵਿਚ ਇਹ ਪ੍ਰਮਾਣਿਤ ਸਚਾਈ ਹੈ ਕਿ ਜੇਕਰ ਕੋਈ ਗੱਲ ਸਿੱਧੀ ਕਹਿਣ ਦੀ ਥਾਂ ਅਸਿੱਧੇ ਢੰਗ ਨਾਲ ਕਹੀ ਜਾਵੇ, ਰੂਪਕਾਂ ਜਾਂ ਪ੍ਰਤੀਕਾਂ ਦੀ ਭਾਸ਼ਾ ਵਿਚ ਆਖੀ ਜਾਵੇ ਤਾਂ ਉਹ ਵਧੇਰੇ ਪ੍ਰਭਾਵਸ਼ਾਲੀ ਸਿੱਧ ਹੁੰਦੀ

ਹੈ। ਇਸੇ ਕਰਕੇ ਮੌਲਾਨਾ ਰੂਮੀ ਨੇ ਕਿਹਾ ਹੈ ਕਿ ਇਹ ਵਧੇਰੇ ਅੱਛੀ ਗੱਲ ਹੈ ਕਿ ਆਪਣੇ ਸੱਜਣਾਂ ਦੀ ਗੱਲ ਹੋਰਾਂ ਦੀਆਂ ਕਹਾਣੀਆਂ ਰਾਹੀਂ ਹੀ ਸੁਣੀ ਸੁਣਾਈ ਜਾਵੇ :

ਖ਼ੁਸ਼ਤਰ ਆਂ ਬਾਸ਼ਦ ਕਿ ਸਿਰਰਿ ਦਿਲਬਰਾਂ,
ਗੁਫ਼ਤਾ ਆਯਦ ਦਰ ਹਦੀਸਿ ਦੀਗਰਾਂ। *(ਮਸਨਵੀ)*

ਸੋ ਰਹੱਸਵਾਦ ਦੀ ਇਹ ਮਜਬੂਰੀ ਹੀ ਨਹੀਂ ਕਿ ਉਹ ਅਲੰਕਾਰਕ ਸ਼ੈਲੀ ਨੂੰ ਅਪਣਾ ਕੇ ਹੀ ਆਪਣਾ ਰਹੱਸ ਦੱਸ ਸਕਦਾ ਹੈ, ਦੂਜੇ ਪਾਸੇ ਉਤਕ੍ਰਿਸ਼ਟ ਕਲਾ ਦਾ ਵੀ ਇਹੋ ਲੱਛਣ ਹੈ ਕਿ ਗੱਲ ਕਹੀ ਹੀ ਅਸਿੱਧੀ ਤਰ੍ਹਾਂ ਜਾਵੇ। ਸੋ ਅਲੰਕਾਰਾਂ ਦੀ ਜ਼ਬਾਨ ਕਵਿਤਾ ਦੀ ਸਹੀ ਜ਼ਬਾਨ ਹੈ, ਪ੍ਰਕ੍ਰਿਤੀ ਦੀਆਂ ਸੁੰਦਰ ਮਿਸਾਲਾਂ ਤੇ ਝਾਕੀਆਂ ਇਸ ਵਾਤਾਵਰਣ ਨੂੰ ਰੋਚਕ ਤੇ ਆਕਰਸ਼ਕ ਵੀ ਬਣਾਉਂਦੀਆਂ ਹਨ ਤੇ ਸੁਗਮ ਵੀ।

'ਆਦਿ ਗ੍ਰੰਥ' ਦੀ ਬਾਣੀ ਵਿਚ ਬਨਸਪਤੀ, ਪਸ਼ੂ-ਪੰਛੀ, ਨਦੀ, ਸਾਗਰ ਆਦਿ ਦੇ ਪ੍ਰਤੀਕ ਆਮ ਵਰਤੇ ਗਏ ਹਨ, ਸ਼ਾਇਦ ਬਹੁਤੇ ਸੰਤ ਕਵੀਆਂ 'ਕੰਤ ਕਾਮਨਿ' ਅਲੰਕਾਰ ਸਭ ਤੋਂ ਵੱਧ ਵਰਤਿਆ ਹੈ। ਇਸ ਦੇ ਕੀ ਕਾਰਨ ਹਨ। ਉਸ ਜ਼ਮਾਨੇ ਬਿਰਕਤੀ ਵਾਲੇ ਸਿੱਧ, ਜੋਗੀ, ਕਾਮਨਿ ਨੂੰ 'ਬਾਘਨਿ' ਤੇ ਜੰਜਾਲ ਤਕ ਕਹਿੰਦੇ ਸਨ, ਦੂਜੇ ਪਾਸੇ ਵਾਸਨਾਵਾਦੀ ਕਵੀ ਇਸ ਨੂੰ 'ਵੇਸ਼ਵਾ' ਬਣਾ ਕੇ ਪੇਸ਼ ਕਰਦੇ ਸਨ ਤੇ ਦੋਵੇਂ ਦ੍ਰਿਸ਼ਟੀਕੋਣ ਅਸੰਤੁਲਿਤ ਵਿਚਾਰਾਂ ਦਾ ਸਿੱਟਾ ਸਨ। ਗੁਰੂ ਸਾਹਿਬਾਨ ਨੇ ਆਪਣੀ ਰੂਹਾਨੀ ਬਾਣੀ ਵਿਚ 'ਹਿਰਣਾਖੀ ਸੁੰਦਰੀ' ਦਾ ਅਲੰਕਾਰ ਵਰਤ ਕੇ ਸਿਰ-ਸੜੇ ਸਿੱਧਾਂ ਦੇ ਗ਼ਲਤ ਨਜ਼ਰੀਏ ਦਾ ਮਹੱਲ ਮਿਸਮਾਰ ਕਰ ਦਿੱਤਾ ਤੇ ਉਸ ਵਰਣਨ ਵਿਚ ਪਵਿੱਤ੍ਰਤਾ ਦੀ ਇਤਨੀ ਸੁਗੰਧ ਭਰੀ ਕਿ ਇਹ ਅਲੰਕਾਰਕ ਚਿਤ੍ਰਣ—ਸੁਹਜ, ਸਿਖਿਆ ਤੇ ਸੰਵੇਦਨਾ ਦਾ ਸੋਮਾ ਬਣ ਗਿਆ। ਸਿਧਾਂਤਕ ਮਤ-ਭੇਦ ਕਾਰਨ ਬੇਚਾਰੇ ਸਿੱਧ, ਇਹ ਅਲੰਕਾਰ ਵੀ ਵਰਤਣ ਜੋਗੇ ਨਹੀਂ ਸਨ ਕਿਉਂਕਿ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਵਾਲੇ ਦਾ ਰਸ ਲੈਣਾ ਉਨ੍ਹਾਂ ਦੇ ਭਾਗਾਂ ਵਿਚ ਨਹੀਂ ਸੀ। ਦੂਸਰੇ, ਸ਼ਾਇਦ ਪ੍ਰੇਮ ਦੀ ਆਵਾਜ਼ ਨਾਰੀ-ਸੁਰ ਤੋਂ ਬਿਹਤਰ ਪ੍ਰਗਟ ਹੋਣਾ ਮੁਮਕਿਨ ਨਹੀਂ ਸੀ। ਇਸੇ ਕਰਕੇ ਹਰ ਪ੍ਰਭੂ ਭਗਤ ਵਧੇਰੇ ਇਸੇ ਆਵਾਜ਼ ਵਿਚ ਬੋਲਦਾ ਸੁਣਾਈ ਦਿੰਦਾ ਹੈ। ਗੁਰੂ ਸਾਹਿਬ ਨੇ ਸਮਾਜਕ ਕਰਮਯੋਗ ਨੂੰ ਸ਼ਕਤੀ ਪ੍ਰਦਾਨ ਕਰਨ ਲਈ ਵੀ ਇਹ ਅਲੰਕਾਰ ਬਾਰ ਬਾਰ ਵਰਤਿਆ ਤੇ ਇਸਤਰੀ ਦੀ ਹੈਸੀਅਤ ਨੂੰ ਉਚੇਰਾ ਉਠਾਇਆ :

**ਸੁਣਿ ਮੁੰਧੇ ਹਰਣਾਖੀਏ, ਗੂੜਾ ਵੈਣੁ ਅਪਾਰੁ ॥** *(ਮ: ੧, ਪੰਨਾ 1410)*

**ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥** *(ਬਿਲਾਵਲ ਮ: ੧, ਪੰਨਾ 844)*

**ਜਾਇ ਪੁਛਹੁ ਸੋਹਾਗਣੀ, ਤੁਸੀ ਰਾਵਿਆ ਕਿਨੀ ਗੁਣੀ ॥**
**ਸਹਜਿ ਸੰਤੋਖਿ ਸੀਗਾਰੀਆ, ਮਿਠਾ ਬੋਲਣੀ ॥** *(ਸਿਰੀਰਾਗੁ ਮ: ੧, ਪੰਨਾ 17)*

ਜੀਵਨ ਦੀ ਨਾਸ਼ਮਾਨਤਾ ਲਈ ਵੀ ਇਸ ਸ਼ਿੰਗਾਰੀ-ਅਲੰਕਾਰ ਨੂੰ ਵਰਤ ਲੈਣਾ ਗੁਰੂ ਕਲਾਕਾਰ ਦਾ ਇਕ ਹੋਰ ਕ੍ਰਿਸ਼ਮਾ ਹੈ ਸੀ :

**ਸਭਨਾ ਸਾਹੁਰੈ ਵੰਞਣਾ, ਸਭਿ ਮੁਕਲਾਵਣਹਾਰ ॥** *(ਸਿਰੀਰਾਗੁ ਮ: ੧, ਪੰਨਾ 50)*

ਸੋ 'ਆਦਿ ਗ੍ਰੰਥ' ਦੀ ਅਲੰਕਾਰਕ ਸ਼ੈਲੀ ਪ੍ਰਕ੍ਰਿਤੀ-ਚਿਤ੍ਰਣ ਦੇ ਡੂੰਘੇ ਪ੍ਰਭਾਵ ਵਾਲੀ ਹੈ, ਇਸ ਵਿੱਚੋਂ ਕੁਦਰਤ ਤੇ ਸੰਸਾਰ ਦੇ ਚਿਤ੍ਰ ਮਨੋਹਰ ਰੂਪ ਵਿਚ ਦਿਖਾਈ ਦਿੰਦੇ ਹਨ। ਇਸ ਨਾਲ ਬ੍ਰਹਮ-ਗਿਆਨ, ਰਸਹੀਣ ਨਹੀਂ ਲੱਗਦਾ, ਸਗੋਂ ਉਸ ਨਾਲ ਕੋਈ ਨਿਕਟ ਸੰਬੰਧ

ਬਣਿਆ ਜਾਪਦਾ ਹੈ। ਇਥੇ ਪਰਮੇਸ਼ਰ ਨੂੰ ਪਾਤਸ਼ਾਹ, ਸਾਹਿਬ, ਸੁਆਮੀ, ਕੰਤ, ਯਾਰ, ਪ੍ਰੀਤਮ ਕਹਿ ਕੇ ਯਾਦ ਕੀਤਾ ਗਿਆ ਹੈ। ਸੰਸਾਰ ਨੂੰ ਸਰੋਵਰ, ਸਾਗਰ, ਸਰਾਂ, ਫੁੱਲਾਂ ਕੀ ਬਾਗਾਤ, ਧੂੰਏਂ ਕਾ ਪਹਾਰ, ਹਰਚੰਦਉਰੀ, ਗੰਧਰਵ ਨਗਰੀ, ਗੋਇਲ ਵਾਸਾ, ਬਾਜ਼ੀ, ਪੇਖਨਾ, ਖੇਲ, ਤਮਾਸ਼ਾ, ਸੁਪਨਾ, ਮੱਲ, ਖਾੜਾ, ਛਿੰਝ, ਗੁਰੂ ਨੂੰ ਬੋਹਥ, ਮਲਾਹ, ਸ਼ਾਹ, ਦੀਪਕ, ਸੂਰਜ, ਚੰਦਨ ਤੇ ਜਗਿਆਸੂ ਨੂੰ ਪਪੀਹਾ, ਚਕੋਰ, ਮਛਲੀ, ਭੌਰ, ਮੋਰ ਤੇ ਹੰਸ ਰੂਪ ਵਿਚ ਵਰਣਨ ਕੀਤਾ ਗਿਆ ਹੈ। ਇਹ ਤਸ਼ਬੀਹਾਂ ਜਾਂ ਰੂਪਕ ਰਸ ਪੈਦਾ ਕਰਦੇ ਤੇ ਅਧਿਆਤਮਕ ਵਿਸ਼ੇ ਨੂੰ ਮਨੋਰੰਜਕ ਬਣਾਉਂਦੇ ਹਨ।

ਅਲੰਕਾਰ-ਪ੍ਰਬੰਧ ਦੇ ਦੋ ਵੱਡੇ ਨਾਇਕ ਹਨ—ਉਪਮੇਯ ਤੇ ਉਪਮਾਨ। ਉਪਮੇਯ ਉਹ ਹੈ, ਜਿਸਦੀ ਤਾਰੀਫ਼ ਕੀਤੀ ਜਾਵੇ ਤੇ ਉਪਮਾਨ ਉਹ ਹੈ ਜਿਸ ਦੁਆਰਾ ਕੀਤੀ ਜਾਵੇ। ਇਨ੍ਹਾਂ ਦੋਹਾਂ ਨੂੰ ਵੱਖੋ-ਵੱਖਰੇ ਤਰੀਕਿਆਂ ਦੁਆਰਾ ਪੇਸ਼ ਕਰਨ ਨਾਲ ਹੀ ਅਲੰਕਾਰ ਵੰਨ-ਸੁਵੰਨੇ ਵੇਸ ਬਣਾ ਕੇ ਆਉਂਦੇ ਹਨ। ਜਦੋਂ ਉਪਮੇਯ ਉਪਮਾਨ ਦੀ ਸਾਂਝੀ ਖ਼ੂਬੀ ਦੱਸ ਕੇ ਸਮਾਨਤਾ ਦਰਸਾਈ ਜਾਵੇ ਤਾਂ ਉਪਮਾ ਹੁੰਦਾ ਹੈ, ਜੇ ਉਪਮੇਯ ਦਾ ਉਪਮਾਨ ਵਿਚ ਆਰੋਪ ਕਰ ਦਿੱਤਾ ਜਾਵੇ ਤਾਂ ਉਤਪ੍ਰੇਖਯਾ, ਜਿਥੇ ਸਾਂਝੇ ਗੁਣ ਤੇ ਵਾਚਕ ਪਦ ਵਰਤੇ ਬਗ਼ੈਰ ਇਕ-ਰੂਪਤਾ ਦੱਸੀ ਜਾਵੇ ਤਾਂ ਰੂਪਕ, ਇਹੋ ਇਸਤਿਆਰਾ ਜਾਂ Metaphor ਹੈ, ਜਿਥੇ ਕੇਵਲ ਉਪਮਾਨ ਰਾਹੀਂ ਹੀ ਉਪਮੇਯ ਦਾ ਬੋਧ ਕਰਾ ਦਿੱਤਾ ਜਾਵੇ, ਉਹ ਰੂਪਕਾਤਿਸ਼ਯੋਕਤੀ ਜਾਂ ਪ੍ਰਤੀਕ। ਜੇ ਇਹੋ ਜ਼ਰਾ ਵਿਅੰਗ ਨਾਲ ਹੋਵੇ ਤਾਂ ਗੂਢੋਕਤੀ ਜਾਂ ਅਨਯੋਕਤੀ ਅਲੰਕਾਰ ਕਹਾਉਂਦਾ ਹੈ। ਸੋ ਇਸ ਤਰ੍ਹਾਂ ਅਲੰਕਾਰੀ ਨਾਟਕ ਖੇਡਣ ਵਾਲੇ ਦੋ ਹੀ ਪ੍ਰਧਾਨ ਪਾਤਰ ਹਨ, ਦੋਹਾਂ ਵਿੱਚੋਂ ਵੀ ਉਪਮਾਨ ਪ੍ਰਮੁੱਖ ਦਰਜਾ ਰੱਖਦਾ ਹੈ। ਉਂਜ ਤਾਂ 'ਆਦਿ ਗ੍ਰੰਥ' ਅਲੰਕਾਰਾਂ ਦਾ ਸਾਗਰ ਹੈ ਪਰ ਫਿਰ ਵੀ ਵੰਨਗੀ ਵਜੋਂ ਕੁਝ ਕੁ ਅਲੰਕਾਰਾਂ ਦੇ ਲੱਛਣ ਤੇ ਉਦਾਹਰਣ ਦੇਣੇ ਜ਼ਰੂਰੀ ਹਨ ਤਾਂ ਕਿ ਇਹ ਰੂਪਕ-ਪੱਖ ਵਧੇਰੇ ਨਿੱਖਰ ਕੇ ਸਾਹਮਣੇ ਆ ਸਕੇ।

1. **ਉਪਮਾ**—ਉਪਮੇਯ ਤੇ ਉਪਮਾਨ ਦਾ ਸਾਂਝਾ ਗੁਣ ਦੱਸ ਕੇ ਵਾਚਕ ਪਦ ਰਾਹੀਂ ਸਮਾਨਤਾ ਦਰਸਾਉਣਾ ਉਪਮਾ ਹੈ :

**ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥** *(ਵਾਰ ਮਾਰੂ ਮ: ੫, ਪੰਨਾ 1099)*

2. **ਰੂਪਕ**—ਉਪਮੇਯ ਤੇ ਉਪਮਾਨ ਨੂੰ ਅਭੇਦ ਰੂਪ ਵਿਚ ਪੇਸ਼ ਕਰਨਾ ਰੂਪਕ ਅਲੰਕਾਰ ਹੈ, ਇਥੇ ਸਮਾਨ ਧਰਮ ਤੇ ਵਾਚਕ ਪਦ (ਜਿਵੇਂ, ਤਿਵੇਂ ਆਦਿ) ਦੀ ਲੋੜ ਨਹੀਂ ਪੈਂਦੀ :

**ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ ॥**
**ਨਾਮੁ ਬੀਜੁ ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥** *(ਸੋਰਠਿ ਮ: ੧, ਪੰਨਾ 595)*

3. **ਰੂਪਕਾਤਿਸਯੋਕਤੀ**—ਇਥੇ ਉਪਮੇਯ ਦਾ ਜ਼ਿਕਰ ਨਾ ਕਰ ਕੇ ਉਪਮਾਨ ਦੁਆਰਾ ਹੀ ਇਸ ਵੱਲ ਸੰਕੇਤ ਹੁੰਦਾ ਹੈ। ਇਹ ਨਵੇਂ ਸ਼ਬਦਾਂ ਵਿਚ ਪ੍ਰਤੀਕਵਾਦੀ ਰੀਤਿ ਹੈ ਅਤੇ ਪ੍ਰਤੀਕ ਵਿਧਾਨ (Symbolism) ਸੰਤ-ਕਾਵਿ ਦਾ ਵਿਸ਼ੇਸ਼ ਗੁਣ ਹੈ :

**ਨਾਨਕ ਤਰਵਰੁ ਏਕੁ ਫਲੁ, ਦੁਇ ਪੰਖੇਰੂ ਆਹਿ ॥**
**ਆਵਤ ਜਾਤ ਨ ਦੀਸਹੀ, ਨਾ ਪਰ ਪੰਖੀ ਤਾਹਿ ॥** *(ਵਾਰ ਬਿਹਾਗੜਾ ਮ: ੩, ਪੰਨਾ 550)*

**ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ ॥**
**ਦੂਧੁ ਕਰਮ ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ ॥** *(ਸੂਹੀ ਮ: ੧, ਪੰਨਾ 728)*

4. **ਉਤਪ੍ਰੇਖਯਾ**—ਜਿਥੇ ਉਪਮੇਯ ਦਾ ਉਪਮਾਨ ਵਿਚ ਆਰੋਪ ਕੀਤਾ ਜਾਵੇ ਕਿ ਇਹ ਮਾਨੋਂ ਉਹ ਹੈ, ਉਤਪ੍ਰੇਖਯਾ ਹੈ। ਇਸ ਵਿਚ ਜਾਣੋ, ਮਾਨੋ ਆਦਿ ਪਦ ਵਰਤੇ ਜਾਂਦੇ ਹਨ :

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ॥**
*(ਧਨਾਸਰੀ ਮ: ੧, ਪੰਨਾ 663)*

5. **ਅਨਯੋਕਤੀ**—ਜਦੋਂ ਵਿਅੰਗ ਨਾਲ ਸਾਰੀ ਗੱਲ ਕੇਵਲ ਉਪਮਾਨ ਦਾ ਨਾਂ ਲੈ ਕੇ ਹੀ ਕਹੀ ਜਾਵੇ, ਇਸਨੂੰ ਗੂਢੋਕਤੀ ਵੀ ਆਖਦੇ ਹਨ :

**ਦਾਦਰ ਤੂ ਕਬਹਿ ਨ ਜਾਨਸਿ ਰੇ ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ, ਅੰਮ੍ਰਿਤੁ ਨ ਲਖਸਿ ਰੇ ॥**
*(ਮਾਰੂ ਮ: ੧, ਪੰਨਾ 990)*

**ਸਿੰਮਲ ਰੁਖੁ ਸਰਾਇਰਾ, ਅਤਿ ਦੀਰਘ ਅਤਿ ਮੁਚੁ ॥**
**ਓਇ ਜਿ ਆਵਹਿ ਆਸ ਕਰਿ, ਜਾਹਿ ਨਿਰਾਸੇ ਕਿਤੁ ॥** *(ਵਾਰ ਆਸਾ ਮ: ੧, ਪੰਨਾ 470)*

6. **ਅਨਨ੍ਵਯ**—ਜਦ ਉਪਮਾਨ ਕੋਈ ਨਾ ਮਿਲੇ ਤੇ ਉਪਮੇਯ ਨੂੰ ਉਸੇ ਸਮਾਨ ਕਹਿ ਕੇ ਦਰਸਾਇਆ ਜਾਏ ਤਾਂ ਅਨਨ੍ਵਯ ਅਲੰਕਾਰ ਹੁੰਦਾ ਹੈ :

**ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ ॥**
**ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ ॥** *(ਬਿਲਾਵਲੁ ਰਵਿਦਾਸ, ਪੰਨਾ 858)*

7. **ਦ੍ਰਿਸ਼ਟਾਂਤ**—ਜਿਥੇ ਕਿਸੇ ਘਟਨਾ ਜਾਂ ਪ੍ਰਸੰਗ ਦੀ ਮਿਸਾਲ ਦੇ ਕੇ ਕੋਈ ਗੱਲ ਕਹੀ ਜਾਵੇ ਤਾਂ ਦ੍ਰਿਸ਼ਟਾਂਤ ਅਲੰਕਾਰ ਹੁੰਦਾ ਹੈ। ਅਸਲ ਗੱਲ ਬਿੰਬ ਤੇ ਮਿਸਾਲ ਵਾਲੀ ਪ੍ਰਤਿਬਿੰਬ ਕਹਾਉਂਦੀ ਹੈ :

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**
*(ਰਾਮਕਲੀ ਮ: ੧, ਪੰਨਾ 938)*

8. **ਲਲਿਤ**—ਜਦੋਂ ਕੋਈ ਗੱਲ ਆਖਣ ਦੀ ਥਾਂ ਉਸਦਾ ਪ੍ਰਤਿਬਿੰਬ ਮਾਤਰ ਹੀ ਨਿਰੂਪਣ ਕੀਤਾ ਜਾਵੇ ਤਾਂ ਲਲਿਤ ਅਲੰਕਾਰ ਹੁੰਦਾ ਹੈ :

**ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ ॥**
**ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥** *(ਸੂਹੀ ਫਰੀਦ, ਪੰਨਾ 794)*

9. **ਉਲੇਖ**—ਜਦੋਂ ਇਕ ਵਸਤੂ ਨੂੰ ਅਨੇਕ ਰੂਪਾਂ ਵਿਚ ਚਿਤ੍ਰਿਤ ਕਰ ਕੇ ਪੇਸ਼ ਕੀਤਾ ਜਾਵੇ ਤਾਂ ਉਲੇਖ ਅਲੰਕਾਰ ਹੁੰਦਾ ਹੈ :

**ਰਾਜਨ ਮਹਿ ਤੂੰ ਰਾਜਾ ਕਹੀਅਹਿ, ਭੂਮਨ ਮਹਿ ਭੂਮਾ ॥**
**ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥**
**ਪਿਤਾ ਮੇਰੋ ਬਡੋ ਧਨੀ ਅਗਮਾ ॥** *(ਗੂਜਰੀ ਮ: ੫, ਪੰਨਾ 507)*

10. **ਅਤਿਸ਼ਯੋਕਤੀ**—ਜਦ ਕੋਈ ਗੱਲ ਸੰਭਵ ਹੱਦਾਂ ਤੋਂ ਲੰਘ ਕੇ ਬਹੁਤ ਵਧਾ ਚੜ੍ਹਾ ਕੇ ਬਿਆਨ ਕੀਤੀ ਜਾਵੇ ਤਾਂ ਅਤਿਸ਼ਯੋਕਤੀ ਅਲੰਕਾਰ ਹੈ:

**ਨਦੀਆ ਹੋਵਹਿ ਧੇਣਵਾ, ਸੁੰਮ ਹੋਵਹਿ ਦੁਧੁ ਘੀਉ ॥**
**ਸਗਲੀ ਧਰਤੀ ਸਕਰ ਹੋਵੈ, ਖੁਸੀ ਕਰੇ ਨਿਤ ਜੀਉ ॥**
**ਪਰਬਤੁ ਸੁਇਨਾ ਰੁਪਾ ਹੋਵੈ, ਹੀਰੇ ਲਾਲ ਜੜਾਉ ॥**
**ਭੀ ਤੂੰਹੈ ਸਾਲਾਹਣਾ, ਆਖਣ ਲਹੈ ਨ ਚਾਉ ॥** *(ਵਾਰ ਮਾਝ ਮ: ੧, ਪੰਨਾ 142)*

11. **ਕਾਵਯ ਲਿੰਗ**—ਜਦ ਕਿਸੇ ਕਥਨ ਨੂੰ ਤਰਕ ਦੁਆਰਾ ਸ਼ਿੰਗਾਰਿਆ ਜਾਵੇ ਤਾਂ ਕਾਵਯ ਲਿੰਗ ਹੁੰਦਾ ਹੈ। ਕਬੀਰ ਤੇ ਗੁਰੂ ਨਾਨਕ ਸਾਹਿਬ ਨੇ ਆਪਣੇ ਕਾਵਿ ਵਿਚ ਤਰਕ ਦੀ ਵਰਤੋਂ ਵਧੇਰੇ ਕੀਤੀ ਹੈ। ਸੂਤਕ ਦਾ ਵਿਰੋਧ ਕਰਦੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ:

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥**
**ਗੋਹੇ ਅਤੈ ਲਕੜੀ, ਅੰਦਰਿ ਕੀੜਾ ਹੋਇ ॥**
**ਜੇਤੇ ਦਾਣੇ ਅੰਨ ਕੇ, ਜੀਆ ਬਾਝੁ ਨ ਕੋਇ ॥**
**ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ ॥**
**ਸੂਤਕੁ ਕਿਉ ਕਰਿ ਰਖੀਐ, ਸੂਤਕੁ ਪਵੈ ਰਸੋਇ ॥**
**ਨਾਨਕ ਸੂਤਕੁ ਏਵ ਨ ਉਤਰੈ, ਗਿਆਨੁ ਉਤਾਰੇ ਧੋਇ ॥**

*(ਵਾਰ ਆਸਾ ਮ: ੧, ਪੰਨਾ 472)*

ਇਵੇਂ ਜਿਵੇਂ ਕਬੀਰ ਨੇ ਸੁੰਨਤ ਨੂੰ ਰੱਦ ਕਰਨ ਲਈ ਤਰਕ ਦਾ ਹਥਿਆਰ ਵਰਤਿਆ ਹੈ:

**ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰੀ ਨਾਰਿ ਨ ਛੋਡੈ, ਤਾ ਤੇ ਹਿੰਦੂ ਹੀ ਰਹੀਐ ॥** *(ਆਸਾ ਕਬੀਰ, ਪੰਨਾ 477)*

12. **ਪ੍ਰਸ਼ਨੋਤਰ**—ਜਿਥੇ ਕਵੀ ਆਪ ਹੀ ਸਵਾਲ ਕਰ ਕੇ ਤਰਤੀਬਵਾਰ ਉਸ ਦਾ ਜਵਾਬ ਦੇਵੇ। ਇਹ ਸਵਾਲ ਜਵਾਬ ਨਾਟਕੀ ਅੰਦਾਜ਼ ਪੈਦਾ ਕਰ ਕੇ ਗੱਲ ਨੂੰ ਸੁਹਾਵਣਾ ਬਣਾਉਂਦਾ ਹੈ:

**ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥**
**ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥**
**ਕਿਸੁ ਵਖਰ ਕੇ ਤੁਮ ਵਣਜਾਰੇ ॥**
**ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥੧੭॥**
**ਗੁਰਮੁਖਿ ਖੋਜਤ ਭਏ ਉਦਾਸੀ ॥**
**ਦਰਸਨ ਕੈ ਤਾਈ ਭੇਖ ਨਿਵਾਸੀ ॥**
**ਸਾਚ ਵਖਰ ਕੇ ਹਮ ਵਣਜਾਰੇ ॥**
**ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮॥** *(ਸਿਧ ਗੋਸਟਿ ਮ: ੧, ਪੰਨਾ 939)*

**ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥** *(ਸਿਰੀਰਾਗੁ ਮ: ੧, ਪੰਨਾ 72)*

**ਕਿਆ ਜਾਣਾ ਕਿਵ ਮਰਹਗੇ, ਕੈਸਾ ਮਰਣਾ ਹੋਇ ॥**
**ਜੇ ਕਰਿ ਸਾਹਿਬੁ ਮਨਹੁ ਨ ਵੀਸਰੈ, ਤਾ ਸਹਿਲਾ ਮਰਣਾ ਹੋਇ ॥**

*(ਬਿਹਾਗੜਾ ਮ: ੩, ਪੰਨਾ 555)*

13. **ਅਸੰਭਵ**—ਅਣਹੋਣੀ ਗੱਲ ਕਹਿ ਕੇ ਚਮਤਕਾਰ ਦਿਖਾਉਣਾ ਅਸੰਭਵ ਅਲੰਕਾਰ ਹੈ:

**ਪਿੰਗੁਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ॥**
**ਅੰਧੁਲੇ ਤ੍ਰਿਭਵਣ ਸੂਝਿਆ, ਗੁਰ ਭੇਟਿ ਪੁਨੀਤਾ॥**
**ਮਹਿਮਾ ਸਾਧੂ ਸੰਗ ਕੀ, ਸੁਨਹੁ ਮੇਰੇ ਮੀਤਾ॥** *(ਬਿਲਾਵਲੁ ਮ: ੫, ਪੰਨਾ 809)*

14. **ਵਿਭਾਵਨਾ**—ਕਾਰਨ ਦੇ ਨਾ ਹੁੰਦਿਆਂ ਫਿਰ ਕਾਰਜ ਹੁੰਦਾ ਦੱਸਣਾ ਵਿਭਾਵਨਾ ਹੈ:

**ਅਣਮੜਿਆ ਮੰਦਲੁ ਬਾਜੈ॥ ਬਿਨੁ ਸਾਵਣ ਘਨਹਰੁ ਗਾਜੈ॥**
**ਬਾਦਲ ਬਿਨੁ ਬਰਖਾ ਹੋਈ॥ ਜਉ ਤਤੁ ਬਿਚਾਰੈ ਕੋਈ॥** *(ਸੋਰਠਿ ਨਾਮਦੇਵ, ਪੰਨਾ 657)*

15. **ਲੋਕੋਕਤੀ**—ਲੋਕਾਂ ਦੀ ਮੰਨੀ-ਦੰਨੀ ਸਚਾਈ ਨੂੰ ਕਵਿਤਾ ਵਿਚ ਗੁੰਦ ਕੇ ਪੇਸ਼ ਕਰਨਾ ਲੋਕੋਕਤੀ ਹੈ। ਇਸ ਨਾਲ ਕਾਵਿ ਦਾ ਪ੍ਰਭਾਵ ਵਧਦਾ ਹੈ:

**ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ॥**
**ਆਪਨੜੇ ਗਿਰੀਵਾਨ ਮਹਿ, ਸਿਰੁ ਨੀਵਾਂ ਕਰਿ ਦੇਖੁ॥** *(ਸਲੋਕ ਫਰੀਦ, ਪੰਨਾ 1378)*

16. **ਪ੍ਰਹੇਲਿਕਾ**—ਬੁਝਾਰਤ ਦੇ ਢੰਗ ਦਾ ਬਿਆਨ ਪ੍ਰਹੇਲਿਕਾ ਅਲੰਕਾਰ ਹੈ:

**ਕਬੀਰ ਏਕ ਮਰੰਤੇ ਦੁਇ ਮੂਏ, ਦੋਇ ਮਰੰਤਹ ਚਾਰਿ॥**
**ਚਾਰਿ ਮਰੰਤਹ ਛਹ ਮੂਏ, ਚਾਰਿ ਪੁਰਖ ਦੁਇ ਨਾਰਿ॥** *(ਸਲੋਕ ਕਬੀਰ, ਪੰਨਾ 1369)*

**ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥**
**ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ॥** *(ਆਸਾ ਮ: ੫, ਪੰਨਾ 430)*

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ॥** *(ਮ: ੫, ਪੰਨਾ 1429)*

ਅਰਥਾਂ ਵਿਚ ਚਮਤਕਾਰ ਦਿਖਾਉਣ ਵਾਲੇ ਅਲੰਕਾਰਾਂ ਤੋਂ ਇਲਾਵਾ ਕੁਝ ਅਜਿਹੇ ਅਲੰਕਾਰ ਵੀ ਹਨ ਜਿਨ੍ਹਾਂ ਵਿਚ ਸ਼ਬਦ-ਚਮਤਕਾਰ ਦੀ ਪ੍ਰਧਾਨਤਾ ਮੁੱਖ ਹੁੰਦੀ ਹੈ, ਇਨ੍ਹਾਂ ਨੂੰ ਸ਼ਬਦਾਲੰਕਾਰ ਕਿਹਾ ਜਾਂਦਾ ਹੈ। ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਅਜਿਹਾ ਕਰਨ ਦਾ ਚੇਤਨ ਯਤਨ ਨਹੀਂ ਪ੍ਰੰਤੂ ਫਿਰ ਵੀ ਇਸਦੇ ਚੰਗੇ ਉਦਾਹਰਣ ਪ੍ਰਾਪਤ ਹਨ ਜੋ ਗੁਰਬਾਣੀ ਦੇ ਰੂਪਕ-ਪੱਖ ਨੂੰ ਰੁਸ਼ਨਾਉਂਦੇ ਤੇ ਹੋਰ ਆਕਰਸ਼ਕ ਬਣਾਉਂਦੇ ਹਨ।

17. **ਅਨੁਪ੍ਰਾਸ**—ਜਦੋਂ ਇੱਕੋ ਅੱਖਰ ਨਾਲ ਸ਼ੁਰੂ ਜਾਂ ਅੰਤ ਹੋਣ ਵਾਲੇ ਸ਼ਬਦਾਂ ਦੀ ਮਾਲਾ ਪ੍ਰੋ ਕੇ ਇਕੋ ਤਰ੍ਹਾਂ ਦੀ ਧੁਨਿ ਗੁੰਜਾਇਮਾਨ ਕੀਤੀ ਜਾਵੇ ਤਾਂ ਅਨੁਪ੍ਰਾਸ ਹੁੰਦਾ ਹੈ:

**ਪੂਰਨ ਪਰਮ ਜੋਤਿ ਪਰਮੇਸਰ, ਪ੍ਰੀਤਮ ਪ੍ਰਾਨ ਹਮਾਰੇ॥**
**ਮੋਹਨ ਮੋਹਿ ਲੀਆ ਮਨੁ ਮੇਰਾ, ਸਮਝਸਿ ਸਬਦੁ ਬੀਚਾਰੇ॥** *(ਸਾਰਗ ਮ: ੧, ਪੰਨਾ 1197)*

**ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ॥**
**ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ॥** *(ਆਸਾ ਮ: ੫, ਪੰਨਾ 404)*

18. **ਯਮਕ**—ਜਦ ਇਕ ਸ਼ਬਦ ਇਕ ਤੋਂ ਵੱਧ ਵਾਰ ਆਵੇ ਪਰ ਅਰਥ ਭਿੰਨ ਭਿੰਨ ਪ੍ਰਗਟਾਵੇ ਤਾਂ ਯਮਕ ਅਲੰਕਾਰ ਹੁੰਦਾ ਹੈ:

**ਗੁਣ ਕਾਮਣ ਕਾਮਣਿ ਕਰੈ, ਤਉ ਪਿਆਰੇ ਕਉ ਪਾਵੈ॥** *(ਸੂਹੀ ਮ: ੧, ਪੰਨਾ 725)*

ਇਥੇ ਕਾਮਣ ਦਾ ਅਰਥ ਜਾਦੂ ਤੇ ਕਾਮਣਿ ਦਾ ਅਰਥ ਇਸਤਰੀ ਹੈ।

**19. ਸਲੇਸ਼**—ਜਿਥੇ ਇਕੋ ਸ਼ਬਦ ਤੋਂ ਇਕ ਤੋਂ ਵੱਧ ਅਰਥ ਪ੍ਰਗਟ ਹੋਣ, ਉਹ ਸਲੇਸ਼ ਹੈ :

**ਬਾਬੀਹਾ ਬੇਨਤੀ ਕਰੇ, ਕਰਿ ਕਿਰਪਾ ਦੇਹੁ ਜੀਅ ਦਾਨ॥**

*(ਵਾਰ ਮਲਾਰ ਮ: ੩, ਪੰਨਾ 1284)*

ਇਥੇ ਜੀਆਦਾਨ ਦਾ ਅਰਥ 'ਜਲਦਾਨ' ਤੇ 'ਜ਼ਿੰਦਗੀ ਦਾ ਦਾਨ' ਦੋਵੇਂ ਹੈ।

**20. ਭਾਸ਼ਾ ਚਿਤ੍ਰ**—ਜਿਥੇ ਵੰਨ-ਸੁਵੰਨੀ ਸ਼ਬਦਾਵਲੀ ਜੋੜ ਕੇ ਚਮਤਕਾਰ ਪੈਦਾ ਕੀਤਾ ਜਾਵੇ, ਜਿਵੇਂ ਕਿ :

**ਮੀਰਾਂ ਦਾਨਾਂ ਦਿਲ ਸੋਚ॥**
**ਮੁਹਬਤੇ ਮਨਿ ਤਨਿ ਬਸੈ, ਸਚੁ ਸਾਹ ਬੰਦੀ ਮੋਚ॥**
**ਦੀਦਨੇ ਦੀਦਾਰ ਸਾਹਿਬ, ਕਛੁ ਨਹੀ ਇਸ ਕਾ ਮੋਲੁ॥**
**ਪਾਕ ਪਰਵਦਗਾਰ ਤੂ, ਖੁਦਿ ਖਸਮੁ ਵਡਾ ਅਤੋਲੁ॥** *(ਤਿਲੰਗ ਮ: ੫, ਪੰਨਾ 724)*

## (ੲ) ਗੁਣ

ਵਾਮਨ ਆਚਾਰਯ ਅਨੁਸਾਰ ਕਾਵਿ ਦੇ 'ਸ਼ੋਭਾਕਾਰੀ ਧਰਮ' ਗੁਣ ਕਹਾਉਂਦੇ ਹਨ।[1] ਕੁਝ ਵਿਦਵਾਨਾਂ ਗੁਣ ਨੂੰ ਕਾਵਿ ਦੀ ਆਤਮਾ ਵੀ ਕਿਹਾ ਹੈ ਪਰ ਇਹ ਰਾਇ ਬਹੁਤ ਪ੍ਰਮਾਣਿਕਤਾ ਨਹੀਂ ਗ੍ਰਹਿਣ ਕਰ ਸਕੀ। ਇਹ ਮੰਨਣਾ ਪੈਂਦਾ ਹੈ ਕਿ ਕਾਵਿ ਦੀ ਆਤਮਾ ਤਾਂ ਰਸ ਹੀ ਹੈ ਪਰ ਗੁਣ ਸੱਚਮੁੱਚ ਇਸ ਵਿਚ ਸਹਾਇਕ ਹੋਣ ਵਾਲੀ ਖ਼ੂਬੀ ਹੈ। ਕਈ ਗੁਣ ਨੂੰ ਦੋਸ਼ ਦਾ ਉਲਟ ਕਹਿੰਦੇ ਹਨ, ਭਾਵੇਂ ਇਹ ਠੀਕ ਹੈ ਪਰ ਇਹ ਨਕਾਰਾਤਮਕ ਦ੍ਰਿਸ਼ਟੀ ਹੈ। ਗੁਣ ਆਪਣੇ ਆਪ ਵਿਚ ਇਕ ਸੁਤੰਤਰ ਹਸਤੀ ਰੱਖਦਾ ਹੈ ਤੇ ਇਸ ਦੀ ਹੋਂਦ ਸੱਚਮੁੱਚ ਕਵਿਤਾ ਨੂੰ ਵਡਿਆਈ ਪ੍ਰਦਾਨ ਕਰਨ ਵਾਲੀ ਹੈ। ਪੁਰਾਣੇ ਭਾਰਤੀ ਆਚਾਰਯਾਂ ਇਹ ਕਈ ਕਿਸਮ ਦੇ ਮੰਨੇ ਹਨ। 'ਅਗਨਿ ਪੁਰਾਣ' ਵਿਚ 18 ਗੁਣ ਦੱਸੇ ਗਏ ਹਨ। ਭਰਤ ਤੇ ਦੰਡੀ ਆਦਿ ਆਚਾਰਯ ਆਦਿ ਦਸ ਦੱਸਦੇ ਹਨ ਜਿਵੇਂ ਕਿ ਸਲੇਸ਼, ਸਮਤਾ, ਸਮਾਧਿ, ਪ੍ਰਸਾਦ, ਮਾਧੁਰਯ, ਓਜ, ਸੌਕੁਮਾਰਯ, ਅਰਥ ਵਿਅਕਤੀ, ਉਦਾਰਤਾ, ਕਾਂਤਿ ਆਦਿ।[2] ਪਰ ਪਿੱਛੋਂ ਜਾ ਕੇ ਇਨ੍ਹਾਂ ਵੇਰਵਿਆਂ ਨੂੰ ਪਰਵਾਨਗੀ ਨਹੀਂ ਮਿਲੀ। ਪ੍ਰਮੁੱਖ ਤੌਰ 'ਤੇ ਕਾਵਿ ਲਈ ਤਿੰਨ ਗੁਣ ਹੀ ਜ਼ਰੂਰੀ ਦੱਸੇ ਗਏ ਹਨ :

1. ਮਾਧੁਰਯ, 2. ਓਜ, 3. ਪ੍ਰਸਾਦ।

**1. ਮਾਧੁਰਯ**—ਖੇੜੇ ਭਰਿਆ ਤੇ ਦਿਲ ਨੂੰ ਹੁਲਸਾਉਣ ਵਾਲਾ ਗੁਣ 'ਮਾਧੁਰਯ' ਹੈ। ਸ਼੍ਰਿੰਗਾਰ ਜਾਂ ਸ਼ਾਂਤ ਰਸ ਦੀ ਰਚਨਾ ਵਧੇਰੇ ਕੋਮਲ-ਭਾਵੀ ਹੁੰਦੀ ਹੈ, ਉਨ੍ਹਾਂ ਵਿਚ ਇਸ ਮਨੋਹਰਤਾ ਦੀ ਫੁਹਾਰ ਝਰ ਰਹੀ ਹੁੰਦੀ ਹੈ ਤੇ ਇਹ ਫੁਹਾਰ ਪ੍ਰੇਮ-ਆਨੰਦ ਦੀ ਹੁੰਦੀ ਹੈ ਜਾਂ ਆਤਮ-ਸ਼ਾਂਤੀ ਦੀ :

**ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥** *(ਮਾਝ ਮ: ੫, ਪੰਨਾ 102)*

---

1. ਕਾਵਯ ਸ਼ੋਭਾਯਾਂ ਕਰਤਾਰੋ ਧਰਮਾ : ਗੁਣਾ:। *(ਵਾਮਨ)*

2. *ਹਿੰਦੀ ਸਾਹਿਤਯ ਕੋਸ਼*, ਪੰਨਾ 269.

2. ਓਜ—ਜੋਸ਼ ਜਗਾਉਣ ਵਾਲਾ ਉਤਸ਼ਾਹ-ਵਰਧਕ ਗੁਣ 'ਓਜ' ਹੈ। ਇਹ ਬੀਰ ਰਸ ਵਿਚ ਹੁੰਦਾ ਹੈ, ਕਿਤੇ ਕਿਤੇ ਭਿਆਨਕ ਤੇ ਵੀਭਤਸ ਵਿਚ ਵੀ। ਟਵਰਗ ਤੇ ੜ ਵਾਲੀ ਸ਼ਬਦਾਵਲੀ ਇਸ ਲਈ ਵਧੇਰੇ ਲਾਭਦਾਇਕ ਹੁੰਦੀ ਹੈ:

**ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ, ਇਆ ਮਾਇਆ ਕੇ ਡਾਂਡੇ॥**
**ਸੂਰੁ ਕਿ ਸਨਮੁਖ ਰਨ ਤੇ ਡਰਪੈ, ਸਤੀ ਕਿ ਸਾਂਚੈ ਭਾਂਡੇ॥**
**ਡਗਮਗ ਛਾਡਿ ਰੇ ਮਨ ਬਉਰਾ॥**
**ਅਬ ਤਉ ਜਰੇ ਮਰੇ ਸਿਧਿ ਪਾਈਐ, ਲੀਨੋ ਹਾਥਿ ਸੰਧਉਰਾ॥**

*(ਗਉੜੀ ਕਬੀਰ, ਪੰਨਾ 338)*

**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥** *(ਸਲੋਕ ਕਬੀਰ, ਪੰਨਾ 1105)*

3. ਪ੍ਰਸਾਦ—ਪ੍ਰਸਾਦ ਦਾ ਲਫ਼ਜ਼ੀ ਮਾਅਨਾ ਸਿੱਧਾ-ਸਾਦਾ, ਸਰਲ ਜਾਂ ਖੇੜਾ ਤੇ ਵਿਗਾਸ ਹੈ। ਦਰਅਸਲ ਛੇਤੀ ਅਸਰ ਕਰਨ ਵਾਲਾ ਪ੍ਰਸਾਦ ਗੁਣ ਹੈ। ਜਦੋਂ ਕੋਈ ਉਚੇਚ ਨਾ ਕੀਤਾ ਜਾਵੇ ਤੇ ਸਹਿਜ ਸੁਭਾ ਹੀ ਇਕ ਰੰਗ ਬੱਝ ਜਾਵੇ, ਉਸ ਨੂੰ 'ਪ੍ਰਸਾਦ' ਕਹਿੰਦੇ ਹਨ। ਇਹ ਸਾਰੇ ਰਸਾਂ ਵਿਚ ਹੁੰਦਾ ਹੈ। ਸ਼ਾਂਤ ਰਸ ਜਾਂ ਭਗਤੀ-ਮਈ ਬਿਆਨ ਵਿਚ ਪ੍ਰਸਾਦ ਦਾ ਪ੍ਰਭਾਵ ਵਧੇਰੇ ਪਾਇਆ ਜਾਂਦਾ ਹੈ। ਜਿਸ ਤਰ੍ਹਾਂ ਕਿ ਸੁਖਮਨੀ ਸਾਹਿਬ ਦੀ ਰਚਨਾ ਪ੍ਰਸਾਦ ਗੁਣ ਦੀ ਵਧੀਆ ਉਦਾਹਰਣ ਹੈ। ਇਸ ਗੁਣ ਦੀ ਵਿਸ਼ੇਸ਼ਤਾ ਕਾਵਿ ਦੀ ਸਹਿਜ-ਸੁਭਾਵਕਿਤਾ ਨੂੰ ਪ੍ਰਗਟਾਉਂਦੀ ਹੈ ਤੇ ਸਹਿਜ-ਸੁਭਾਵਕਿਤਾ ਕਿਸੇ ਵੀ ਕਲਾ ਲਈ ਇਕ ਗੌਰਵ ਦਾ ਕਾਰਨ ਹੈ:

**ਬਿਸਰਿ ਗਈ ਸਭ ਤਾਤਿ ਪਰਾਈ॥**
**ਜਬ ਤੇ ਸਾਧਸੰਗਤਿ ਮੋਹਿ ਪਾਈ॥**
**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ, ਏਹ ਸੁਮਤਿ ਸਾਧੂ ਤੇ ਪਾਈ॥**
**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ, ਪੇਖਿ ਪੇਖਿ ਨਾਨਕ ਬਿਗਸਾਈ॥**

*(ਕਾਨੜਾ ਮ: ੫, ਪੰਨਾ 1299)*

## (ਸ) ਰੀਤਿ

ਅੱਜ-ਕੱਲ੍ਹ ਜਿਸ ਨੂੰ ਕਾਵਿ ਵਿਚ ਸ਼ੈਲੀ ਕਿਹਾ ਜਾਂਦਾ ਹੈ, ਪ੍ਰਾਚੀਨ ਲੋਕ ਉਸ ਨੂੰ 'ਰੀਤਿ' ਕਹਿੰਦੇ ਸਨ। ਉਰਦੂ ਫ਼ਾਰਸੀ ਵਾਲੇ ਇਸਨੂੰ 'ਅੰਦਾਜ਼' ਕਹਿੰਦੇ ਹਨ। ਸੋ ਕਾਵਿ-ਰਚਨਾ ਦੀ ਵਿਸ਼ੇਸ਼ ਵਿਉਂਤ ਜਿਸ ਨਾਲ ਉਸਦਾ ਪ੍ਰਭਾਵ ਵਧੇਰੇ ਹੁੰਦਾ ਹੈ ਤੇ ਜਿਸ ਵਿਚ ਸ਼ਬਦ-ਯੋਜਨਾ ਤੇ ਅਰਥ-ਵਿਧਾਨ ਦੋਹਾਂ ਦਾ ਖ਼ਿਆਲ ਰੱਖਿਆ ਜਾਂਦਾ ਹੈ, ਰੀਤਿ ਹੈ। ਕੁਝ ਲੇਖਕਾਂ 'ਰੀਤਿ' ਨੂੰ ਹੀ ਕਾਵਿ ਦੀ ਆਤਮਾ ਮੰਨਿਆ ਹੈ ਤੇ ਵਾਮਨ ਇਨ੍ਹਾਂ ਵਿੱਚੋਂ ਪ੍ਰਮੁੱਖ ਹੈ।[1] ਹੋਰਾਂ ਦੇ ਅਲੰਕਾਰ ਸੰਪ੍ਰਦਾਯ ਜਾਂ ਧੁਨੀ ਸੰਪ੍ਰਦਾਯ ਸਥਾਪਨਾ ਕਰਨ ਵਾਂਗ ਇਸ 'ਰੀਤਿ ਸੰਪ੍ਰਦਾਯ' ਦੀ ਨਹੀਂ ਰੱਖੀ। ਰੀਤਿ-ਆਚਾਰਯਾਂ ਦੀ ਮਨੌਤ ਅਨੁਸਾਰ ਰੀਤਿ 'ਪਦ-ਰਚਨਾ' ਦਾ ਉਹ ਸਰੂਪ ਹੈ, ਜਿਸ ਵਿਚ ਦੋਸ਼ ਕੋਈ ਨਾ ਹੋਵੇ, ਅਲੰਕਾਰ ਤੇ ਗੁਣ

1. ਰੀਤਿਰਾਤਮਾ ਕਾਵਯਸਯ (ਕਾਵਯਾਲੰਕਾਰ)।

ਸਜਾਏ ਫਬਾਏ ਹੋਣ। ਦਰਅਸਲ ਸਾਹਿਤਕ ਪਰੰਪਰਾ ਵਿਚ ਕਾਵਿ-ਰਚਨਾ ਦੇ ਵਿਸ਼ੇਸ਼ ਆਦਰਸ਼ ਬਣੇ ਹੁੰਦੇ ਹਨ ਤੇ ਪ੍ਰਪੱਕ ਹੋ ਕੇ ਉਹੋ 'ਰੀਤਿ' ਕਹਾਉਂਦੇ ਹਨ। ਬਾਣ ਭੱਟ ਨੇ ਸੱਤਵੀਂ ਸਦੀ ਵਿਚ ਚੱਲ ਰਹੀ ਪਰੰਪਰਾ ਦਾ ਵਖਿਆਨ ਇਉਂ ਕੀਤਾ ਹੈ ਕਿ ਪੂਰਬ ਵਾਲੇ ਪਾਸੇ ਦੇ ਲੇਖਕ ਵਧੇਰੇ ਸ਼ਬਦ-ਅਡੰਬਰੀ ਹਨ, ਪੱਛਮ ਵੱਲ ਦੇ ਅਰਥ ਦੇ ਗੌਰਵ ਦਾ ਧਿਆਨ ਰੱਖਦੇ ਹਨ। ਉੱਤਰ ਵਾਲੇ ਸਲੇਸ਼ ਤੇ ਦੱਖਣ ਵਾਲੇ ਉਤਪ੍ਰੇਖਯਾ ਦੇ ਸ਼ੌਕੀਨ ਹਨ। ਇਸ ਵਿਸ਼ਲੇਸ਼ਣ ਤੋਂ ਪਤਾ ਲੱਗਦਾ ਹੈ ਕਿ ਰੀਤਿ ਇਕ ਤਰ੍ਹਾਂ ਦੀ ਸ਼ੈਲੀ ਹੀ ਸੀ ਜਿਸਨੂੰ ਵਿਦਵਾਨ ਕਾਫ਼ੀ ਮਹੱਤਵ ਦਿੰਦੇ ਸਨ। ਵਾਮਨ ਨੇ ਇਸਦੇ ਤਿੰਨ ਭੇਦ ਕੀਤੇ ਹਨ—1. ਵੈਦਰਭੀ; 2. ਪਾਂਚਾਲੀ; 3. ਗੌੜੀ। ਪਿੱਛੋਂ ਰੁਦ੍ਰਟ ਨੇ ਇਸ ਨਾਲ ਚੌਥੀ 'ਲਾਟੀ' ਵੀ ਜੋੜ ਦਿੱਤੀ। ਇਨ੍ਹਾਂ ਦੇ ਵਿਸ਼ੇਸ਼ ਗੁਣ ਇਸ ਪ੍ਰਕਾਰ ਮੰਨੇ ਗਏ ਹਨ :

1. ਵੈਦਰਭੀ—ਮਾਧੁਰਯ ਗੁਣ ਵਾਲੀ, ਮਨੋਹਰ ਸ਼ਬਦਾਵਲੀ ਵਾਲੀ।
2. ਗੌੜੀ—ਓਜ ਗੁਣ ਵਾਲੀ, ਕਠੋਰ ਪਦਾਵਲੀ ਵਾਲੀ।
3. ਪਾਂਚਾਲੀ—ਇਨ੍ਹਾਂ ਦੋਹਾਂ ਦੇ ਸਮਾਨ ਗੁਣ ਰੱਖਣ ਵਾਲੀ।

ਸੋ ਰੀਤਿ ਦੀ ਬਣਤਰ ਬਣਾਉਣ ਵਿਚ ਗੁਣਾਂ ਦੀ ਹਸਤੀ ਵਧੇਰੇ ਹਿੱਸਾ ਪਾਉਂਦੀ ਹੈ ਤੇ ਇਸ ਤੋਂ ਇਲਾਵਾ ਸਮਾਸੀ ਸ਼ਬਦਾਵਲੀ ਤੇ ਸਿੱਧੀ ਸਾਦੀ ਸ਼ਬਦ-ਚੋਣ ਵੀ ਇਸਨੂੰ ਭਰਪੂਰ ਕਰਦੀ ਹੈ! ਉਪਰੋਕਤ ਭੇਦ ਸਥਾਨਕ ਰੰਗ ਦਰਸਾਉਣ ਵਾਲੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਸ 'ਰੀਤਿ' ਦਾ ਮਾਰਗ ਅਪਣਾਇਆ ਗਿਆ ਹੈ ਉਹ ਰਹੱਸਵਾਦੀ ਕਵਿਤਾ ਦਾ ਸਹਿਜ ਸੁਭਾ ਮਾਰਗ ਹੈ। ਇਕ ਤਾਂ ਇਹ ਰਹੱਸਵਾਦੀ ਸੰਤਾਂ ਦੇ ਅਨੁਭਵ ਦਾ ਪ੍ਰਕਾਸ਼ ਹੈ, ਦੂਜੇ ਇਹ ਪ੍ਰਕਾਸ਼ ਲੋਕਾਂ ਦੀ ਸੁਭਾਵਕ ਬੋਲੀ ਵਿਚ ਹੈ, ਪੰਡਤਾਊ ਭਾਸ਼ਾ ਵਿਚ ਨਹੀਂ। ਇਸ ਕਰਕੇ ਗੁਰਬਾਣੀ ਦੀ ਰੀਤਿ ਜਾਂ ਸ਼ੈਲੀ ਬੜੀ ਹੀ ਸਰਲ, ਰੋਚਕ ਤੇ ਪ੍ਰਭਾਵਸ਼ਾਲੀ ਸਿੱਧ ਹੋਈ ਹੈ। ਇਸ ਵਿਚ ਪ੍ਰਸਾਦ ਤੇ ਮਾਧੁਰਯ ਗੁਣ ਦੀ ਪ੍ਰਧਾਨਤਾ ਹੈ।

(ੳ) **ਵੈਦਰਭੀ**—ਮਾਧੁਰਯ ਗੁਣ ਵਾਲੀ ਕੋਮਲਭਾਵੀ ਰੀਤਿ ਵੈਦਰਭੀ ਹੈ, ਇਸਦੀ ਉਦਾਹਰਣ ਇਸ ਪ੍ਰਕਾਰ ਹੈ :

**ਧਨਿ ਧੰਨਿ ਓ ਰਾਮ ਬੇਨੁ ਬਾਜੈ॥ ਮਧੁਰ ਮਧੁਰ ਧੁਨਿ ਅਨਹਤ ਗਾਜੈ॥**
**ਧਨਿ ਧਨਿ ਮੇਘਾ ਰੋਮਾਵਲੀ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ॥**
**ਧਨਿ ਧਨਿ ਤੂ ਮਾਤਾ ਦੇਵਕੀ॥ ਜਿਹ ਗ੍ਰਿਹ ਰਮਈਆ ਕਵਲਾਪਤੀ॥**
**ਧਨਿ ਧਨਿ ਬਨ ਖੰਡ ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ॥**
**ਬੇਨੁ ਬਜਾਵੈ ਗੋਧਨੁ ਚਰੈ॥ ਨਾਮੇ ਕਾ ਸੁਆਮੀ ਆਨਦ ਕਰੈ॥**

*(ਮਾਲੀ ਗਉੜਾ ਬਾਣੀ ਨਾਮਦੇਵ, ਪੰਨਾ 988)*

(ਅ) **ਗੌੜੀ**—ਇਹ ਓਜ ਮਈ ਹੈ, ਇਸ ਵਿਚ ਝਨਕਾਰ ਦੀ ਥਾਂ 'ਖੜਕਾਰ' ਵਧੇਰੇ ਹੁੰਦੀ ਹੈ। ਬੀਰ ਰਸੀ ਰਚਨਾ ਇਸ ਦਾ ਖੇਤਰ ਹੈ :

**ਕੁਹਕਤ ਕਪਟ ਖਪਟ ਖਲ ਗਰਜਤ,**
**ਮਰਜਤ ਮੀਚੁ ਅਨਿਕ ਬਰੀਆ॥**
**ਅਹੰ ਮਤ ਅਨ ਰਤ ਕੁਮਿਤ ਹਿਤ ਪ੍ਰੀਤਮ,**
**ਪੇਖਤ ਭ੍ਰਮਤ ਲਾਖ ਗਰੀਆ॥**

**ਅਨਿਤ ਬਿਉਹਾਰ ਅਚਾਰ ਬਿਧਿ ਹੀਨਤ,**
**ਮਮ ਮਦ ਮਾਤ ਕੋਪ ਜਰੀਆ॥**
**ਕਰੁਣ ਕ੍ਰਿਪਾਲ ਗੋੁਪਾਲ ਦੀਨ ਬੰਧੁ, ਨਾਨਕ ਉਧਰੁ ਸਰਨਿ ਪਰੀਆ॥**

*(ਕਾਨੜਾ ਮ: ੫, ਪੰਨਾ 1303)*

ਸਮੁੱਚੇ ਤੌਰ 'ਤੇ 'ਆਦਿ ਗ੍ਰੰਥ' ਨੇ ਚੂੰਕਿ ਜੀਵਨ-ਉਸਾਰੀ ਲਈ ਸੁਝਾਉ ਤੇ ਪ੍ਰੇਰਨਾ ਪ੍ਰਦਾਨ ਕੀਤੀ ਹੈ, ਇਸ ਲਈ ਇਸ ਵਿਚ ਮਨੋਹਰਤਾ-ਭਰਪੂਰ ਸ਼ੈਲੀ ਨੂੰ ਹੀ ਅਪਣਾਇਆ ਗਿਆ ਹੈ ਤੇ ਕਠੋਰਤਾ ਵਾਲੀ ਗੱਲ ਘੱਟ ਹੈ।

## (ਹ) ਨਿਰਦੋਸ਼ਤਾ

ਰਸ, ਅਲੰਕਾਰ, ਗੁਣ, ਰੀਤਿ, ਆਦਿ ਚੌਮੁਖੀ ਸ਼ੋਭਾ ਦੇ ਬਾਵਜੂਦ ਕਵਿਤਾ ਲਈ ਨਿਰਦੋਸ਼ਤਾ, ਬੜੀ ਜ਼ਰੂਰੀ ਕਰਾਰ ਦਿੱਤੀ ਗਈ ਹੈ। ਕੋਈ ਪ੍ਰਾਣੀ ਕਿੰਨੇ ਹੀ ਗੁਣਾਂ ਵਾਲਾ ਹੋਵੇ, ਰੂਪਮਾਨ ਤੇ ਧਨਵਾਨ ਵੀ ਹੋਵੇ ਪਰ ਜੇ ਅੰਗ ਭੰਗ ਹੋਵੇ ਜਾਂ ਹੋਰ ਕਜ ਹੋਵੇ ਤਾਂ ਉਹ ਪਾਰਖੂਆਂ ਦੀ ਨਜ਼ਰ ਵਿਚ ਰੜਕਦਾ ਰਹਿੰਦਾ ਹੈ। ਇਸੇ ਤਰ੍ਹਾਂ ਕਵਿਤਾ ਦੇ ਦੋਸ਼ ਕਈ ਪ੍ਰਕਾਰ ਦੇ ਗਿਣੇ ਗਏ ਹਨ—ਪਦ ਦੋਸ਼, ਪਦਾਂਸ਼ ਦੋਸ਼, ਵਾਕ ਦੋਸ਼, ਅਰਥ ਦੋਸ਼ ਤੇ ਰਸ ਦੋਸ਼। ਔਖੇ, ਅਨੁਚਿਤ, ਅਸ਼ਲੀਲ, ਅਸ਼ੁਧ, ਅਸੱਭਯ, ਅਧੂਰੇ, ਸੰਦੇਹਵਾਲੇ, ਅਣਵਰਤੇ ਤੇ ਵਿਰੋਧੀ ਭਾਵਾਂ ਨੂੰ ਪ੍ਰਗਟਾਉਣ ਵਾਲੇ ਸ਼ਬਦ ਵਰਤਣੇ, ਪਦ-ਦੋਸ਼ ਹੈ, ਇਸੇ ਤਰ੍ਹਾਂ ਦੂਜੇ ਦੋਸ਼ ਹਨ ਜਿਨ੍ਹਾਂ ਦੁਆਰਾ ਰਸ ਨੂੰ ਹਾਨੀ ਪਹੁੰਚਦੀ ਹੈ।

ਇਨ੍ਹਾਂ ਵਿਚੋਂ ਕੋਈ ਵੀ ਔਗੁਣ ਹੋਵੇ, ਉਹ ਕਾਵਿ ਸ਼ੋਭਾ ਲਈ ਲਾਭਕਾਰੀ ਨਹੀਂ। ਇਸ ਕਰਕੇ ਪ੍ਰਬੀਨ ਕਵੀ, ਰਸ, ਅਲੰਕਾਰ ਦੀ ਸਜਾਵਟ ਕਰਨ ਤੋਂ ਇਲਾਵਾ ਇਸ ਗੱਲ ਦਾ ਖ਼ਾਸ ਖ਼ਿਆਲ ਰੱਖਦੇ ਹਨ ਕਿ ਕੋਈ ਦੋਸ਼ ਇਸ ਉੱਜਲ ਬਸਤਰ ਨੂੰ ਦਾਗ਼ੀ ਨਾ ਕਰ ਦੇਵੇ। ਗੁਰੂ ਗ੍ਰੰਥ ਸਾਹਿਬ ਦੀ ਦੈਵੀ ਕਵਿਤਾ ਦਾ ਉੱਚਾ ਆਦਰਸ਼ ਹੈ ਤੇ ਇਸਨੂੰ ਰਚਣ ਵਾਲੇ ਵੀ ਅਮਲੀ ਤੌਰ 'ਤੇ ਉੱਚ ਜੀਵਨ ਜੀਉਣ ਵਾਲੇ ਸਨ ਅਤੇ ਉਨ੍ਹਾਂ ਦੀ ਕਾਵਿ-ਪ੍ਰਤਿਭਾ ਦੈਵੀ ਆਭਾ ਨਾਲ ਸ਼ਿੰਗਾਰੀ ਹੋਈ ਸੀ, ਇਸ ਕਰਕੇ ਉਥੇ ਦੋਸ਼ਾਂ ਦੀ ਗੁੰਜਾਇਸ਼ ਵੀ ਨਹੀਂ ਸੀ। ਫਿਰ ਜਿਥੇ ਕਲਾਕਾਰ ਲਈ ਡੂੰਘਾ ਸਤਿਕਾਰ ਤੇ ਪਿਆਰ ਹੋਵੇ, ਉਥੇ ਉਕਾਈਆਂ ਜਾਂ ਦੋਸ਼ ਲੱਭਣ ਦੀ ਥਾਂ ਵੀ ਨਹੀਂ ਹੁੰਦੀ, ਸਾਰਾ ਵਾਤਾਵਰਣ ਪ੍ਰਸੰਸਾ ਨਾਲ ਭਰਿਆ ਹੁੰਦਾ ਹੈ। ਪ੍ਰੋ. ਪੂਰਨ ਸਿੰਘ ਠੀਕ ਕਹਿੰਦਾ ਹੈ:

> We love our Poet rather than his poetry.
> Our artist, rather than his art.

ਕੁਝ ਪੱਛਮੀ ਆਲੋਚਕ ਇਸ ਸ਼ਰਧਾ ਸਤਿਕਾਰ ਦੇ ਪ੍ਰਭਾਵ ਤੋਂ ਮੁਕਤ ਸਨ, ਉਨ੍ਹਾਂ ਵਿੱਚੋਂ ਮਿ. ਟ੍ਰੰਪ ਵਰਗੇ ਕੁਝ ਸੱਜਣ ਹਨ, ਜਿਨ੍ਹਾਂ ਇਹ ਗੱਲ ਆਖੀ ਹੈ ਕਿ 'ਆਦਿ ਗ੍ਰੰਥ' ਦੀ ਰਚਨਾ ਵਿਚ ਪੁਨਰੁਕਤੀ ਹੈ, ਇੱਕੋ ਗੱਲ ਨੂੰ ਬਾਰ ਬਾਰ ਦੁਹਰਾਇਆ ਗਿਆ ਹੈ। ਇਸਦਾ ਜਵਾਬ ਪ੍ਰੋ. ਪੂਰਨ ਸਿੰਘ ਜੀ ਨੇ ਜੋ ਦਿੱਤਾ ਹੈ, ਉਹ ਪਾਠਕਾਂ ਲਈ ਦਿਲਚਸਪੀ ਤੋਂ ਖ਼ਾਲੀ ਨਹੀਂ।

The supreme quality of the divine poetry of the Eastern scriptures in general lies in their power of giving life to the lifeless.

I know no other literature that is so single in its purpose. It gives no message but that of life; all is well with those who live. Some think it is too simple and too full of repetition; but is a treasury less beautiful because it contains countless diamonds, each in its own place as true and beautiful as the other ?

As to the general accusation of repetition made against all Eastern scriptures by certain scholars of the West, let me vindicate here the word of the Beloved and the repetition of its cooling sound that falls like a shower of rain on our parched hearts. It is true, none know its worth but those who have "Wounds of love" within; Knowledge cannot tolerate repetition, nothing else can, save only life, only love !

Take *Guru Grantha,* the great Sikh Scripture. I have a personal relation with it. As a Sikh, it is my belief, and my faith that of all the great gifts of Divine poetry, of the Realised Being to mankind, the most fascinating is that we Sikhs in the Punjab call *Guru Grantha*. It is the scripture of all nations, for it is the lyric of Divine Love, and all people of this earth subsist on such glowing lyrical prayer ! *Guru Grantha* is but one song, one idea, one life. Immensity is the substance of the sublime. Is not the sea much simpler than land ? Touch it at any point, it is but water. Look at it from any place, it is the sea whose billows capped with white foam dance eternally. It is like the smile of the Infinite. *Guru Grantha* is not full of repetition; it has a thousand blank pages with the one song of His heart, copied out on every page.

*(The Spirit of Oriental Poetry, pp. 96-97)*

ਇਸ ਤਰ੍ਹਾਂ ਜੇਕਰ 'ਆਦਿ ਗ੍ਰੰਥ' ਵਿਚ ਕੁਝ ਨੇਕੀ ਦੀਆਂ ਗੱਲਾਂ ਨੂੰ ਦੁਹਰਾਇਆ ਵੀ ਗਿਆ ਹੈ ਜਾਂ ਆਪਣੇ ਆਤਮ-ਆਨੰਦ ਦੇ ਮਨੋਭਾਵਾਂ ਨੂੰ ਬਾਰ ਬਾਰ ਪ੍ਰਗਟਾਇਆ ਗਿਆ ਹੈ ਤਾਂ ਇਹ ਕੋਈ ਦੋਸ਼ ਵਾਲੀ ਗੱਲ ਨਹੀਂ। ਇਕ ਪੱਖ ਤੋਂ ਇਹ ਬਹੁਤ ਹੀ ਕੁਦਰਤੀ ਤੇ ਜ਼ਰੂਰੀ ਹੈ। ਇਕ ਮਨੋਵਿਗਿਆਨੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਕੇ ਇਹ ਅਨੁਭਵ ਕਰੇਗਾ ਕਿ ਕਿਸ ਤਰ੍ਹਾਂ ਸੰਤ ਗੁਰੂ-ਕਵੀਆਂ ਨੇ ਮਨੁੱਖੀ ਜੀਵਨ ਦੇ ਅਨੇਕਾਂ ਮਾਨਸਿਕ ਚਿਤ੍ਰਣ ਅੰਕਿਤ ਕਰਕੇ ਬਹੁਭਾਂਤੇ ਜੀਵਨ ਨੂੰ ਸੰਬੋਧਿਤ ਕੀਤਾ ਹੈ। ਹਰ ਕਿਸੇ ਦੀ ਇੱਕੋ ਜੇਹੀ ਅਵਸਥਾ ਨਹੀਂ ਤੇ ਨਾ ਹੀ ਹਰ ਕੋਈ ਇੱਕੋ ਤਰ੍ਹਾਂ ਸੋਚਦਾ ਜਾਂ ਮਹਿਸੂਸ ਕਰਦਾ ਹੈ। ਪ੍ਰਾਣੀ-ਮਾਤਰ ਦੇ ਵਿਵਿਧ ਭਾਵਾਂ ਨੂੰ ਲੈ ਕੇ ਗੁਰੂਆਂ ਜੋ ਵਿਸ਼ਲੇਸ਼ਣਾਤਮਕ ਤੇ ਅਰਦਾਸ-ਮਈ ਬਾਣੀ ਲਿਖੀ, ਉਹ ਸਾਰਥਿਕ ਹੀ ਹੈ। ਪਤਾ ਨਹੀਂ ਕਿਸ ਕਿਸਮ ਦਾ ਵਰਣਨ ਕਿਸ ਕਿਸ ਨੂੰ, ਕਦੋਂ ਕਿਵੇਂ ਕਿਵੇਂ ਪ੍ਰਭਾਵਿਤ ਕਰ ਜਾਵੇ।

ਜਿਥੋਂ ਤਕ ਗੁਰੂ ਗ੍ਰੰਥ ਸਾਹਿਬ ਦੇ ਕਾਵਿ-ਸੌਂਦਰਯ ਦਾ ਸੰਬੰਧ ਹੈ, ਉਸ ਬਾਰੇ ਅਸਾਂ ਭਾਰਤੀ ਮਾਪਦੰਡਾਂ ਅਨੁਸਾਰ ਵੇਖ ਹੀ ਲਿਆ ਹੈ ਕਿ ਇਹ ਦੈਵੀ ਬਾਣੀ ਵੰਨ-ਸੁਵੰਨੇ ਰਸਾਂ, ਅਲੰਕਾਰਾਂ ਤੇ ਗੁਣਾਂ ਨਾਲ ਸ਼ਿੰਗਾਰੀ ਹੋਈ ਹੈ। ਪ੍ਰਕ੍ਰਿਤੀ-ਚਿਤ੍ਰਣ, ਰੱਬ ਤੇ ਮਨੁੱਖ ਦਾ ਅਨੇਕ-ਭਾਂਤਾ ਸਰੂਪ ਚਿਤ੍ਰਣ ਅਨੂਠਾ ਤੇ ਅਨੋਖਾ ਹੈ। ਜੇਕਰ ਕੋਈ ਆਦਮੀ ਇਸ ਬਾਣੀ ਨੂੰ 'ਗੁਰੂ' ਮੰਨ ਕੇ ਵੀ ਸਤਿਕਾਰਦਾ ਨਾ ਹੋਵੇ, ਉਹ ਵੀ ਜੇ ਇਸਦਾ ਪਾਠ ਵੀਚਾਰ ਕਰੇਗਾ ਤਾਂ ਇਸਦੇ ਕਲਾਤਮਕ ਪ੍ਰਭਾਵ ਤੋਂ ਅਭਿੱਜ ਨਹੀਂ ਰਹਿ ਸਕੇਗਾ। ਇਹ ਇਸਦੇ ਵਿਸ਼ਾ-ਵਸਤੂ ਤੇ ਰੂਪਕ ਪੱਖ ਦੇ ਗੌਰਵ ਦਾ ਪ੍ਰਮਾਣ ਹੈ ਕਿ ਅੱਜ ਵੀ ਇਹ ਬਾਣੀ ਲੱਖਾਂ ਨੂੰ ਧਰਵਾਸ ਅਤੇ ਜੀਵਨ-ਆਨੰਦ-ਪ੍ਰਦਾਨ ਕਰ ਰਹੀ ਹੈ :

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥**
**ਜਿਨਿ ਪੀਤੀ ਤਿਸੁ ਮੋਖ ਦੁਆਰ ॥** *(ਮਲਾਰ ਮ: ੧, ਪੰਨਾ 1275)*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਗੀਤ-ਪ੍ਰਬੰਧ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਜਿਥੇ ਕਾਵਿ ਵਿਚ ਹੈ, ਉਥੇ ਇਸ ਮਹਾਨ ਗ੍ਰੰਥ ਦੀ ਭਾਗ-ਵੰਡ ਸੰਗੀਤ ਜਾਂ ਰਾਗ ਦੇ ਆਧਾਰ 'ਤੇ ਕੀਤੀ ਗਈ ਹੈ। ਸੰਗੀਤ, ਨਾਦ ਦਾ ਗੁਣਗੁਣਾਂਦਾ ਅਤਿ ਸੁੰਦਰ ਰੂਪ ਹੈ। ਸੰਗੀਤਵਾਦੀ ਤਾਂ ਇਥੋਂ ਤਕ ਮੰਨਦੇ ਹਨ ਕਿ ਸਾਰੇ ਵਿਸ਼ਵ ਦਾ ਮੂਲ ਆਧਾਰ ਹੀ ਨਾਦ ਹੈ। ਨਾਦ ਤੋਂ ਅੱਖਰ, ਅੱਖਰ ਤੋਂ ਵਰਣ, ਵਰਣ ਤੋਂ ਪਦ ਤੇ ਪਦਾਂ ਤੋਂ ਬਾਨੀ ਬਣਦੀ ਹੈ ਜਿਸ ਨਾਲ ਸਾਰੇ ਸੰਸਾਰ ਦਾ ਕਾਰ-ਵਿਹਾਰ ਚੱਲਦਾ ਹੈ, ਸੋ ਨਾਦ ਸਭ ਦਾ ਮੂਲ ਹੈ। ਸ੍ਰਿਸ਼ਟੀ-ਰਚਨਾ ਦਾ ਮੁੱਢ ਵੀ 'ਵਿਸਮਾਦ ਨਾਦ' ਨਾਲ ਹੋਇਆ, ਇਵੇਂ ਜਿਵੇਂ ਧਰਮ ਕਰਮ ਵਿਚ ਨਾਦ ਦੇ ਇਕ ਰੂਪ—ਪ੍ਰਭੂ-ਗਾਇਨ (ਕੀਰਤਨ) ਨੂੰ ਸਰਬੋਤਮ ਮੰਨਿਆ ਗਿਆ ਹੈ। ਮਾਰਟਨ ਲੂਥਰ ਬ੍ਰਹਮ-ਵਿਦਿਆ ਤੋਂ ਬਾਦ ਦੂਜੀ ਥਾਂ ਰੂਹਾਨੀ ਸੰਗੀਤ ਨੂੰ ਹੀ ਦੇ ਕੇ ਰਾਜ਼ੀ ਹੈ।

ਮੱਧਕਾਲੀਨ ਰਹੱਸਵਾਦੀ ਕਾਵਿ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਇਹ ਵਧੇਰੇ ਰਾਗ ਵਿਚ ਹੈ। ਭਗਤੀ ਲਹਿਰ ਸਮੇਂ ਜਿਨ੍ਹਾਂ ਸੰਤਾਂ ਭਗਤਾਂ ਰੂਹਾਨੀ ਗੀਤ ਗਾਏ, ਉਨ੍ਹਾਂ ਸਾਰਿਆਂ ਹੀ ਆਪਣੇ ਪਦਿਆਂ ਉੱਤੇ ਰਾਗ, ਤਾਲ ਦੇ ਸੰਕੇਤ ਦਿੱਤੇ ਹਨ। ਇਸ ਤੋਂ ਪਰਗਟ ਹੈ, ਉਸ ਸਮੇਂ ਦੇ ਸੰਤ-ਕਵੀ, ਸੰਗੀਤ ਤੋਂ ਚੰਗੀ ਤਰ੍ਹਾਂ ਜਾਣੂ ਸਨ ਤੇ ਉਹ ਆਪਣੀ ਕਾਵਿ-ਰਚਨਾ ਦੇ ਵਿਸ਼ੇ-ਵਸਤੂ ਅਨੁਸਾਰ ਸੰਗੀਤਕ ਧਾਰਨਾ ਦਾ ਆਸਰਾ ਲੈਂਦੇ ਸਨ। ਜੇਕਰ ਪੜਤਾਲ ਕੀਤੀ ਜਾਵੇ ਤਾਂ ਇਸ ਪਰੰਪਰਾ ਦੇ ਕਾਫ਼ੀ ਪੁਰਾਣੇ ਚਿੰਨ੍ਹ ਮਿਲਦੇ ਹਨ। ਰਿਗਵੇਦ ਦੇ ਮੰਤਰਾਂ ਨੂੰ ਜਦੋਂ ਗਾਉਣ-ਸੰਕੇਤਾਂ ਨਾਲ ਪੇਸ਼ ਕੀਤਾ ਗਿਆ ਤਾਂ ਉਹੋ 'ਸਾਮ ਵੇਦ' ਕਹਿਲਾਇਆ। ਸਪੱਸ਼ਟ ਹੈ ਕਿ ਵੈਦਿਕ ਰਿਸ਼ੀ, ਮੰਤਰਾਂ ਨੂੰ ਗਾ ਗਾ ਕੇ ਹੀ ਉਚਾਰਣ ਕਰਦੇ ਸਨ। 'ਨਾਟਯ ਸ਼ਾਸਤ੍ਰ' ਦੇ ਕਰਤਾ ਭਰਤ ਮੁਨੀ ਅਨੁਸਾਰ ਕਵੀ ਦੀ ਸੁਯੋਗਤਾ ਵਿਚ 'ਸੰਗੀਤ-ਗਿਆਨ' ਇਕ ਜ਼ਰੂਰੀ ਅੰਗ ਮੰਨਿਆ ਜਾਂਦਾ ਸੀ। ਜੈਨੀ ਬੋਧੀ ਆਗੂ, ਜੋ ਉਪਰਾਮਤਾ ਦੀਆਂ ਸਿਖਰਾਂ ਛੋਹਣ ਵਾਲੇ ਸਨ, ਉਹ ਵੀ ਸੰਗੀਤ ਨੂੰ ਨਹੀਂ ਤਿਆਗ ਸਕੇ। ਬੋਧੀ ਕਵੀ ਅਸ਼੍ਵਘੋਸ਼ ਬਾਰੇ ਪ੍ਰਸਿੱਧ ਹੈ ਕਿ ਉਹ ਆਪਣੇ ਨਾਲ ਸੰਗੀਤ-ਮੰਡਲੀ ਰੱਖਦਾ ਹੁੰਦਾ ਸੀ ਤੇ ਗਾ ਗਾ ਕੇ ਹੀ ਬੋਧੀ ਵਿਚਾਰਾਂ ਦਾ ਪ੍ਰਚਾਰ ਕਰਦਾ ਸੀ।[1]

ਜਿਥੋਂ ਤਕ ਸਾਹਿਤਕ ਰਚਨਾ ਦਾ ਸੰਬੰਧ ਹੈ, ਉਸ ਵਿਚ ਰਾਗਾਂ ਦੇ ਸੰਕੇਤ ਦੇਣ ਦਾ ਰਿਵਾਜ ਵੀ ਬੜਾ ਪੁਰਾਣਾ ਹੈ। ਕਾਲੀਦਾਸ ਦੇ 'ਵਿਕ੍ਰਮੋਰਵਸ਼ੀ ਨਾਟਕ' ਦੇ ਚੌਥੇ ਅੰਕ

1. He travelled in India about the first century A.D. with a body of musicians and was the means of converting many persons of distinction by his skill.

*(Sacred Books of the East, Vol. XIX, Introduction XIV-XVI)*

ਵਿਚ ਕੁਝ ਅਪਭ੍ਰੰਸ਼ ਗੀਤ ਲਿਖ ਕੇ ਉਨ੍ਹਾਂ ਨਾਲ ਰਾਗ ਦਿੱਤੇ ਹਨ। ਅੱਠਵੀਂ ਸਦੀ ਵਿਚ ਹੋਏ ਸਿੱਧ ਸਰਹਪਾ ਨੇ ਜੋ ਗੀਤ ਲਿਖੇ, ਉਨ੍ਹਾਂ ਉੱਤੇ ਵੀ ਰਾਗਾਂ ਦਾ ਸੰਕੇਤ ਦਰਜ ਹੈ, ਜਿਵੇਂ ਗੁਜਰ, ਦੇਸ਼ਾਖ, ਭੈਰਵੀ, ਮਾਲ ਸੀ (ਮਾਲ ਸ੍ਰੀ)। ਕੁਝ ਹੋਰ ਸਿੱਧਾਂ ਦੇ ਗੀਤ ਵੀ ਰਾਗਾਂ ਵਿਚ ਮਿਲਦੇ ਹਨ, ਜਿਵੇਂ ਵਿਨਯ ਸ੍ਰੀ, ਦੇਵ ਬਰਾੜੀ, ਦੇਵ ਮਲ੍ਹਾਰ, ਗਉੜੀ, ਬਾਹੜੀ ਆਦਿ।[1] ਫਿਰ ਤੇਰ੍ਹਵੀਂ ਸਦੀ ਦੇ ਕਵੀ ਜੈਦੇਵ ਦਾ ਸੰਸਕ੍ਰਿਤ ਕਾਵਿ, 'ਗੀਤ ਗੋਵਿੰਦ' ਵੀ ਇਸੇ ਤਰ੍ਹਾਂ ਰਾਗਾਂ ਦੇ ਸਿਰਲੇਖਾਂ ਨਾਲ ਸੁਸ਼ੋਭਿਤ ਹੈ। ਸਪੱਸ਼ਟ ਹੈ ਕਿ ਭਗਤੀ ਲਹਿਰ ਤੋਂ ਪਹਿਲਾਂ ਵੀ ਗੀਤ-ਰਚਨਾਵਾਂ ਉੱਤੇ ਰਾਗ-ਸੰਕੇਤ ਦੇਣ ਦਾ ਰਿਵਾਜ ਸੀ। ਸਹਿਜਯਾਨੀ ਬੋਧੀ ਸਿੱਧਾਂ ਦੇ 'ਚਰਯਾ ਗੀਤ' ਰਾਗਾਂ ਵਿਚ ਸਨ, ਇਸ ਪਿੱਛੋਂ ਨਾਥਾਂ ਜੋਗੀਆਂ ਵੀ ਰਾਗਾਂ ਵਿਚ ਸਬਦੀਆਂ ਰਚੀਆਂ, ਅਲਵਾਰ ਸੰਤਾਂ ਦੇ ਗੀਤ ਗਾਉਣ ਯੋਗ ਸਨ। ਗੁਰੂ ਸਾਹਿਬ ਇਸ ਪਰੰਪਰਾ ਤੋਂ ਭਲੀ-ਪ੍ਰਕਾਰ ਪਰਿਚਿਤ ਸਨ, ਉਨ੍ਹਾਂ ਰਾਗ ਤਾਲ ਹੀ ਨਹੀਂ ਦਿੱਤਾ ਸਗੋਂ ਸਾਰੇ ਗ੍ਰੰਥ ਦਾ ਸੰਕਲਨ ਸੰਪਾਦਨ ਵੀ ਸੰਗੀਤਕ ਆਧਾਰ 'ਤੇ ਹੀ ਕੀਤਾ।

ਸੰਗੀਤਵੇਤਾ ਜਾਣਦੇ ਹਨ ਕਿ ਸੰਗੀਤ ਦੋ ਕਿਸਮ ਦਾ ਹੈ—ਮਾਰਗੀ ਤੇ ਦੇਸੀ। ਮਾਰਗੀ ਤੋਂ ਭਾਵ ਸ਼ਾਸਤ੍ਰੀ ਸੰਗੀਤ ਹੈ, ਦੇਸੀ ਤੋਂ ਮੁਰਾਦ ਲੋਕ-ਸੰਗੀਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦੋਹਾਂ ਦੀ ਭਰਪੂਰ ਵਰਤੋਂ ਹੋਈ। ਸ਼ਾਸਤ੍ਰੀ ਸੰਗੀਤ ਦੀਆਂ ਹਿੰਦ ਵਿਚ ਦੋ ਪ੍ਰਣਾਲੀਆਂ ਚੱਲਦੀਆਂ ਹਨ—ਉੱਤਰੀ ਤੇ ਦੱਖਣੀ। ਉੱਤਰੀ ਨੂੰ ਹਿੰਦੁਸਤਾਨੀ ਸੰਗੀਤ ਤੇ ਦੱਖਣੀ ਨੂੰ ਕਰਨਾਟਕੀ ਵੀ ਆਖ ਦਿੰਦੇ ਹਨ। ਵੈਸੇ ਸ਼ਾਸਤ੍ਰੀ ਸੰਗੀਤ ਬਾਰੇ ਚਾਰ ਮਤ ਪ੍ਰਸਿੱਧ ਹਨ—ਸ਼ਿਵ ਮਤ, ਕ੍ਰਿਸ਼ਨ ਮਤ, ਹਨੁਮੰਤ ਮਤ ਤੇ ਭਰਤ ਮਤ। ਸ਼ਿਵ ਮਤ ਤੇ ਕ੍ਰਿਸ਼ਨ ਮਤ ਰਲਦੇ-ਮਿਲਦੇ ਹਨ ਅਤੇ ਹਨੁਮੰਤ ਤੇ ਭਰਤ ਮਤ ਦਾ ਕਾਫ਼ੀ ਨੇੜ ਹੈ। ਹਨੁਮੰਤ ਮਤ ਅਨੁਸਾਰ ਮੁੱਖ ਛੇ ਰਾਗ ਮੰਨੇ ਗਏ ਹਨ:

ਸ੍ਰੀ, ਭੈਰਵ, ਮੇਘ, ਦੀਪਕ, ਮਾਲਕੌਂਸ, ਹਿੰਡੋਲ। ਭਰਤ ਮਤ ਅਨੁਸਾਰ ਇਨ੍ਹਾਂ ਦੀ ਤਰਤੀਬ ਇਉਂ ਹੈ:

ਭੈਰਉ, ਮਾਲਕੌਂਸ, ਹਿੰਡੋਲ, ਦੀਪਕ, ਸ੍ਰੀ ਤੇ ਮੇਘ।

ਇਨ੍ਹਾਂ ਵੱਖੋ ਵੱਖ ਮਤਾਂ ਅਨੁਸਾਰ ਹਰ ਰਾਗ ਦੀਆਂ ਪੰਜ ਜਾਂ ਛੇ ਛੇ ਇਸਤਰੀਆਂ, ਅੱਠ ਅੱਠ ਪੁੱਤਰ ਤੇ ਅੱਠ ਅੱਠ ਨੂੰਹਾਂ ਗਿਣ ਕੇ ਕੁਲ 132 ਰਾਗ ਬਣਦੇ ਹਨ। ਸ਼ਿਵ ਮਤ ਅਨੁਸਾਰ ਰਾਗ ਪਰਿਵਾਰ ਦਾ ਬਿਉਰਾ ਇਸ ਪ੍ਰਕਾਰ ਹੈ, ਜੈਸਾ ਕਿ 'ਸੰਗੀਤ ਦਰਪਣ' (ਤੇਰ੍ਹਵੀਂ ਸਦੀ) ਵਿਚ ਇਉਂ ਦਿੱਤਾ ਗਿਆ ਹੈ:

1. ਸ੍ਰੀ—ਮਾਲਵੀ, ਤ੍ਰਿਬੇਣੀ, ਗਉੜੀ, ਕੇਦਾਰੀ, ਮਧੁ ਮਾਧਵੀ, ਪਹਾੜੀ।
2. ਬਸੰਤ—ਦੇਸੀ, ਵਰਾਟੀ, ਦੇਵਗਿਰਿ, ਤੋੜੀ, ਲਲਿਤਾ, ਹਿੰਦੋਲੀ।
3. ਪੰਚਮ—ਭੂਪਾਲੀ, ਕਰਣਾਟਿ, ਵਿਭਾਸ, ਮਾਲਤਿ, ਪਟਮੰਜਰੀ, ਵਡਹੰਸਿਕਾ।
4. ਮੇਘ—ਸਾਵੇਰੀ, ਮਲਾਰਿ, ਕੌਸ਼ਿਕ, ਸੋਰਠੀ, ਗਾਂਧਾਰੀ, ਹਾਰਸ਼ਿੰਗਾਰ।
5. ਭੈਰਵ—ਭੈਰਵੀ, ਗੁਰਜਰੀ, ਰਾਮਕਲੀ, ਗੁਣਕਰੀ, ਬੰਗਾਲੀ, ਸੈਂਧਵੀ।
6. ਬ੍ਰਿਹਤਨਟ—ਕਾਮੋਦੀ, ਆਭੀਰੀ, ਨਟਿਕਾ, ਕਲਯਾਣੀ ਸਰਸਾਂਗਿ, ਨਟ ਹਮੀਰ।

---

1. *ਦੋਹਾ ਕੋਸ਼* (ਸੰਪਾਦਕ—ਰਾਹੁਲ ਸਾਂਕ੍ਰਿਤਯਾਯਨ), 1957, ਪੰਨਾ 358-59.
*ਹਿੰਦੀ ਸਾਹਿਤਯ ਕਾ ਬ੍ਰਿਹਤ ਇਤਿਹਾਸ* (ਸੰਪਾਦਕ—ਰਾਜਬਲੀ ਪਾਂਡੇਯ), ਪੰਨਾ 652, ਨਾਗਰੀ ਪ੍ਰਚਾਰਿਣੀ ਸਭਾ, ਬਨਾਰਸ।

ਹਨੁਮੰਤ ਮਤ ਅਨੁਸਾਰ ਇਹ ਬਿਉਰਾ ਇਉਂ ਹੈ:

1. ਭੈਰਵ—ਮਧਮਾਦਿ, ਭੈਰਵੀ, ਬੰਗਾਲੀ, ਬਰਾਟੀ, ਸੈਂਧਵੀ।

2. ਕੌਸ਼ਿਕ—ਤੋੜੀ, ਖੰਭਾਵਤੀ, ਗੌਰੀ, ਗੁਣਕਰੀ, ਕਕੁਭ।

3. ਹਿੰਦੋਲ—ਬਿਲਾਵਲਿ, ਰਾਮਕਲੀ, ਦੇਵਸ਼ਾਖ, ਪਟਮੰਜਰੀ, ਲਲਿਤ।

4. ਦੀਪਕ—ਕੇਦਾਰੀ, ਕਾਨੜਾ, ਦੇਸੀ, ਕਾਮੋਦੀ, ਨਟਿਕਾ।

5. ਸ੍ਰੀ—ਬਾਸੰਤੀ, ਮਾਲਵੀ, ਮਾਲ ਸਿਰੀ, ਧਨਾਸਿਕਾ, ਆਸਾਵਰੀ।

6. ਮੇਘ—ਦੇਸਕਾਰਿ, ਮਲਾਰਿ, ਭੂਪਾਲੀ, ਗੁਰਜਰੀ, ਟੰਕੀ।

1492 ਬਿ. ਦੀ ਲਿਖੀ ਕਵੀ ਖੇਮਕਰਣ ਦੀ 'ਰਾਗਮਾਲਾ' ਵਿਚ ਇਹ ਵੇਰਵਾ ਇਉਂ ਦਰਜ ਹੈ:

1. ਭੈਰਵ—ਬੰਗਾਲੀ, ਭੈਰਵੀ, ਬਿਲਾਵਲੀ, ਪੁੰਨਯਾਕੀ, ਸਲੇਖੀ। ਪੁੱਤਰ—ਬੰਗਾਲ, ਪੰਚਮ, ਮਧੁ, ਹਰਖ, ਦੇਸ਼ਾਖ, ਲਲਿਤ, ਬਿਲਾਵਲ, ਮਾਧਵ।

2. ਮਾਲ ਕੌਸ਼ਿਕ—ਗੁੰਡ ਗ੍ਰੀ, ਗੰਧਾਰੀ, ਸ੍ਰੀ ਹਟੀ, ਆਂਧ੍ਰੇਲੀ, ਧਨਾਸਰੀ। ਪੁੱਤਰ—ਮਾਰੂ, ਮੇਵਾੜ, ਬਰਬਲ, ਮਿਸਟਾਂਗ, ਚੰਦ੍ਰਕਾਸ਼, ਭ੍ਰਮਰ, ਖੋਖਰ, ਨੰਦਨ।

3. ਹਿੰਦੋਲ—ਤੈਲੰਗੀ, ਦੇਵਗਿਰਿ, ਬਾਸੰਤੀ, ਸਿੰਧੁਰੀ, ਆਭੀਰੀ। ਪੁੱਤਰ—ਮੰਗਲ, ਚੰਦ੍ਰਬਿੰਬ, ਸੁਭ੍ਰਾਂਗ, ਅਨੰਦ, ਵਿਭਾਸ, ਵਰਧਨ, ਬਸੰਤ, ਵਿਨੋਦ।

4. ਦੀਪਕ—ਕਾਮੋਦੀ, ਪਟਮੰਜਰੀ, ਟੋਡੀ, ਗੂਜਰੀ, ਕਾਛੇਲੀ। ਪੁੱਤਰ—ਕਮਲ, ਕੁਸਮ, ਰਾਮ, ਕੁੰਤਲ, ਕਲਿੰਗ, ਬਹੁਲ, ਚੰਪਕ, ਹੇਮਾਲ।

5. ਸ੍ਰੀ—ਬੈਰਾੜੀ, ਕਰਣਾਟੀ, ਗੌੜੀ, ਆਸਾਵਰੀ, ਸੈਂਧਵੀ। ਪੁੱਤਰ—ਸਿੰਧੂ, ਮਾਲਵ, ਗੌਂਡ, ਗੰਭੀਰ, ਗੁਣ ਸਾਗਰ, ਵਿਰਾੜ, ਕਲਿਆਣ, ਕੁੰਭ (ਤੋਗੜ)।

6. ਮੇਘ—ਮਲਾਰੀ, ਸੋਰਠੀ, ਸੂਹਵਿ, ਆਸਾ, ਕੋਂਕਨੀ। ਪੁੱਤਰ—ਨਟ, ਕਾਨਰਾ, ਸਾਰੰਗ, ਕੇਦਾਰ, ਗੁੰਡ, ਗੁੰਡ ਮਲ੍ਹਾਰ, ਜਲੰਧਰ, ਸੰਕਰ।[1]

ਇਨ੍ਹਾਂ ਪੰਦਰ੍ਹਵੀਂ ਸੋਲ੍ਹਵੀਂ ਸਦੀ ਦੀਆਂ ਸੂਚੀਆਂ ਤੋਂ ਪਤਾ ਲੱਗਦਾ ਹੈ, ਕਿਸ ਤਰ੍ਹਾਂ

---

1. ਰਾਗਾਂ ਦੀ ਨਾਮਾਵਲੀ ਬਣਾ ਕੇ 'ਰਾਗਮਾਲਾ' ਗੁੰਦਣ ਦਾ ਬੜਾ ਪੁਰਾਣਾ ਰਿਵਾਜ ਹੈ। ਇਹ ਸੰਸਕ੍ਰਿਤ ਵਿਚ ਲਿਖੀ ਰਾਗਮਾਲਾ 1570 ਈ. ਦੀ ਰਚਨਾ ਹੈ। ਜਿਸਦੇ ਕੇਵਲ 115 ਸਲੋਕ ਹਨ ਪਰ ਖਰੜਾ ਅਸ਼ੁੱਧ ਹੋਣ ਕਰਕੇ ਨਾਮ ਸਹੀ ਨਹੀਂ ਪੜ੍ਹੇ ਜਾਂਦੇ। ਇਸ ਦੀ ਇਕ ਕਾਪੀ ਨਾਗਰੀ ਪ੍ਰਚਾਰਿਣੀ ਸਭਾ ਬਨਾਰਸ ਦੀ ਲਾਇਬ੍ਰੇਰੀ ਵਿਚ ਹੈ ਤੇ ਇਕ ਮਹਾਰਾਜਾ ਬੀਕਾਨੇਰ ਦੀ ਲਾਇਬ੍ਰੇਰੀ ਵਿਚ। ਸਾਰੰਗਦੇਵ ਕ੍ਰਿਤ 'ਸੰਗੀਤ ਰਤਨਾਕਰ' ਨੂੰ ਅਨੰਦਾਸ੍ਰਮ ਗ੍ਰੰਥਾਵਲੀ ਪੂਨਾ ਨੇ 1897 ਈ. ਵਿਚ ਦੋ ਭਾਗਾਂ ਵਿਚ ਪ੍ਰਕਾਸ਼ਤ ਕੀਤਾ ਸੀ, ਉਥੇ ਅੰਤਿਕਾ ਵਿਚ 104 ਸੰਗੀਤ-ਗ੍ਰੰਥਾਂ ਦੀ ਸੂਚੀ ਦਿੱਤੀ ਗਈ ਹੈ, ਉਥੇ ਇਸ ਦਾ ਨਾਮ ਦਿੱਤਾ ਹੈ—'ਰਾਗਮਾਲਾ ਰਤਨ ਮਾਲਾ'। ਮਾਲੂਮ ਹੁੰਦਾ ਹੈ, ਇਹ 'ਰਾਗ ਰਤਨ ਪਰਿਵਾਰ ਪਰੀਆਂ' ਅਲੰਕਾਰਕ ਵਰਤੋਂ ਚਿਰੋਕੀ ਰਹੀ ਹੈ। ਕਰਨਾਟਕ ਵਾਸੀ ਪੁੰਡਰੀਕ ਵਿਠਲ ਕ੍ਰਿਤ ਰਾਗਮਾਲਾ 1576 ਈ. ਦੀ ਇਸ ਤੋਂ ਭਿੰਨ ਹੈ। ਆਲਮ ਨੇ 1583 ਈ. ਵਿਚ 'ਮਾਧਵਾਨਲ ਕਾਮਕੰਦਲਾ' ਵਿਚ ਜੋ ਰਾਗਾਂ ਦਾ ਬਿਉਰਾ ਦਿੱਤਾ ਹੈ, ਉਸ ਦਾ ਆਧਾਰ ਬਹੁਤਾ ਖੇਮਕਰਣ ਵਾਲੀ ਰਾਗਮਾਲਾ ਜਾਪਦੀ ਹੈ।

*(ਸੰਗੀਤ ਸ਼ਾਸਤ੍ਰਾਂਕ—ਜਨਵਰੀ-ਫ਼ਰਵਰੀ 1943, ਪੰਨਾ 37-38)—(ਹਾਥਰਸ)*

'ਰਾਗਮਾਲਾ' ਨੂੰ ਕਿਤੇ ਕਿਤੇ 'ਰਤਨ ਮਾਲਾ' ਵੀ ਕਿਹਾ ਜਾਂਦਾ ਸੀ। ਇਸ ਸੰਬੰਧੀ ਰਾਗਾਂ ਦੇ ਚਿਤ੍ਰਾਂ ਬਾਰੇ ਸਰ ਵਿਲੀਅਮ ਜੋਨਜ਼ ਦੀ ਟੂਕ ਧਿਆਨ ਯੋਗ ਹੈ:

ਧੁਨੀ-ਭੇਦ ਤੇ ਗਾਉਣ-ਭੇਦ ਨੇ ਕਈ ਕਿਸਮ ਦੇ ਰਾਗਾਂ ਨੂੰ ਜਨਮ ਦਿੱਤਾ ਤੇ ਇਸ ਵਿਚ ਕੁਝ ਵਾਧਾ ਘਾਟਾ ਵੀ ਹੁੰਦਾ ਰਿਹਾ। ਇਹ ਤਾਂ ਸਪੱਸ਼ਟ ਹੈ ਕਿ ਕੇਵਲ ਧੁਨਿ-ਮਾਤਰ ਸੰਗੀਤ ਨਹੀਂ, ਵਿਸ਼ੇਸ਼ ਸੁਰਤਾਲ ਵਿਚ ਗਾਈ ਗਈ ਰਸਵੰਤ ਧੁਨਿ ਹੀ ਰਾਗ ਬਣਦੀ ਹੈ। ਵੱਖੋ ਵੱਖ ਦੇਸਾਂ ਤੇ ਸਮਿਆਂ ਅਨੁਸਾਰ ਇਸ ਵਿਚ ਪਰਿਵਰਤਨ ਵੀ ਹੁੰਦਾ ਆਇਆ ਹੈ। ਇਸ ਪਰਿਵਰਤਨ ਤੇ ਪ੍ਰਸਾਰ ਦਾ ਅਧਿਐਨ ਸੰਗੀਤ ਬਾਰੇ ਲਿਖੇ ਗਏ ਸੰਸਕ੍ਰਿਤ ਗ੍ਰੰਥਾਂ ਵਿਚ ਕਾਫ਼ੀ ਮਿਲਦਾ ਹੈ।

ਬਾਰ੍ਹਵੀਂ ਸਦੀ ਵਿਚ ਲੋਚਨ ਕਵੀ ਨੇ 'ਰਾਗ ਤਰੰਗਿਣੀ' ਨਾਂ ਦੀ ਪੁਸਤਕ ਲਿਖੀ, ਤੇਰ੍ਹਵੀਂ ਸਦੀ ਵਿਚ ਸਾਰੰਗ ਦੇਵ ਨੇ 'ਸੰਗੀਤ ਰਤਨਾਕਰ' ਗ੍ਰੰਥ ਰਚਿਆ। 1425 ਈ. ਵਿਚ ਕੱਲਿਨਾਥ ਨੇ ਇਸ ਦਾ ਟੀਕਾ ਲਿਖੀ। ਮੁਸਲਮਾਨਾਂ ਦੇ ਆਉਣ ਨਾਲ ਭਾਰਤੀ ਸੰਗੀਤ ਕਾਫ਼ੀ ਪ੍ਰਭਾਵਿਤ ਹੋਇਆ, ਈਰਾਨੀ ਤੇ ਅਰਬੀ ਸੰਗੀਤ ਦਾ ਅਸਰ ਪਿਆ। ਅਮੀਰ ਖ਼ੁਸਰੋ (ਦੇਹਾਂਤ 1325 ਈ.) ਇਕ ਵਿਦਵਾਨ ਸੰਗੀਤ-ਵੇਤਾ ਸੀ, ਜਿਸਨੇ ਇਸ ਸੰਗਮ ਦੇ ਸਫਲ ਤਜਰਬੇ ਕੀਤੇ। ਕੱਵਾਲੀ ਤੇ ਖ਼ਿਆਲ ਦਾ ਇਸ ਨੂੰ ਮੋਢੀ ਮੰਨਿਆ ਜਾਂਦਾ ਹੈ, 'ਰਿਸਾਲਏ ਅਮੀਰ ਖੁਸਰੋਂ' ਤੋਂ ਇਸਦੇ ਪ੍ਰਮਾਣ ਮਿਲਦੇ ਹਨ। ਇਸ ਤੋਂ ਇਲਾਵਾ ਸੋਮਨਾਥ ਨੇ 1553 ਈ. ਵਿਚ 'ਰਾਗ ਵਿਬੋਧ', ਦਮੋਦਰ ਮਿਸ਼ਰ ਨੇ 1625 ਈ. ਵਿਚ 'ਸੰਗੀਤ ਦਰਪਣ' ਤੇ ਪੰਡਿਤ ਅਹੋਬਲ ਨੇ 'ਸੰਗੀਤ ਪਾਰਿਜਾਤ' ਗ੍ਰੰਥ ਲਿਖਿਆ। ਅਸੀਂ ਸੋਲ੍ਹਵੀਂ ਸਤਾਰ੍ਹਵੀਂ ਸਦੀ ਵਿਚ ਲਿਖੇ ਗਏ ਇਨ੍ਹਾਂ ਗ੍ਰੰਥਾਂ ਦਾ ਜ਼ਿਕਰ ਇਸ ਲਈ ਕਰ ਰਹੇ ਹਾਂ ਤਾਂ ਕਿ ਸਾਨੂੰ ਪਤਾ ਲੱਗ ਸਕੇ ਕਿ ਜਦੋਂ ਸਤਾਰ੍ਹਵੀਂ ਸਦੀ ਦੇ ਮੁੱਢ ਵਿਚ 'ਆਦਿ ਗ੍ਰੰਥ' ਦਾ ਰਾਗਾਂ ਅਨੁਸਾਰ ਸੰਪਾਦਨ ਹੋਇਆ ਤਾਂ ਕਿਹੜੇ ਕਿਹੜੇ ਰਾਗ ਪ੍ਰਸਿੱਧ ਸਨ ਤੇ ਮਾਰਗੀ ਢੰਗ ਦੀਆਂ ਕੀ ਕੀ ਗਾਉਣ-ਵਿਧੀਆਂ ਸਨ। ਹੋਰ ਹੁਨਰ ਵਾਂਗ ਸੰਗੀਤਕ ਖੇਤਰ ਵਿਚ ਦੋ ਕਿਸਮ ਦੇ ਪ੍ਰਭਾਵ ਵਧੇਰੇ ਮਹੱਤਵਪੂਰਨ ਸਨ—ਇਕ ਸ਼ਾਹੀ ਦਰਬਾਰਾਂ ਦੀ ਸੰਗੀਤ ਕਲਾ, ਦੂਜੇ ਸੂਫ਼ੀਆਂ, ਸੰਤ-ਭਗਤਾਂ ਦੀ ਗਾਉਣ ਪਰੰਪਰਾ, ਜਿਸ ਵਿਚ ਲੋਕ-ਸੰਗੀਤ ਦਾ ਅਸਰ ਕੁਝ ਵਧੇਰੇ ਮਾਤਰਾ ਵਿਚ ਸੀ।

ਮੁਸਲਮਾਨੀ ਪ੍ਰਭਾਵ ਨਾਲ ਹਿੰਦੁਸਤਾਨੀ ਤੇ ਦੱਖਣੀ ਸੰਗੀਤ ਦਾ ਮੇਲ ਵੀ ਵਧਿਆ। ਮੁਗ਼ਲ ਬਾਦਸ਼ਾਹ ਸੰਗੀਤ ਦੇ ਸ਼ੌਕੀਨ ਸਨ। ਬਾਬਰ ਚੰਗਾ ਕਲਾ-ਪ੍ਰੇਮੀ ਸੀ, ਹਮਾਯੂ ਹਰ ਸੋਮ ਤੇ ਬੁੱਧਵਾਰ ਨੂੰ ਸੰਗੀਤ ਸੁਣਦਾ ਸੀ, ਅਕਬਰ ਤਾਂ ਕਲਾ ਤੇ ਧਰਮਾਂ ਦਾ ਸਰਪ੍ਰਸਤ ਹੀ ਸੀ। ਭਾਰਤੀ, ਈਰਾਨੀ ਤੇ ਕਸ਼ਮੀਰੀ 36 ਗਵਈਏ ਉਸਦੇ ਦਰਬਾਰ ਦਾ ਸ਼ਿੰਗਾਰ ਸਨ, ਇਨ੍ਹਾਂ ਵਿਚੋਂ ਤਾਨਸੈਨ ਅਜਿਹਾ ਕਲਾਕਾਰ ਸੀ ਜਿਸ ਬਾਰੇ ਅਬੂਫ਼ਜ਼ਲ ਲਿਖਦਾ ਹੈ, 'ਉਸ ਜੇਹਾ ਗਵੱਈਆ ਦੇਸ਼ ਭਰ ਵਿਚ ਇਕ ਹਜ਼ਾਰ ਵਰ੍ਹੇ ਤੋਂ ਹੋਰ ਨਹੀਂ ਹੋਇਆ।'[1] ਅਕਬਰ ਦੇ ਅਹਿਲਕਾਰ ਵੀ ਚੰਗੇ ਸੰਗੀਤ-ਵੇਤਾ ਸਨ, ਜਿਵੇਂ ਅਬਦੁਲ ਰਹੀਮ ਖ਼ਾਨ ਖਾਨਾ,

---

ਅ: 'Whenever the Indian drawing differs from the memorial verse in 'Ratna-mala' I have preferred the authority of the writer to that of the painter who had drawn some terrestrial things with so little similitude that we must not implicitly rely on his representation of objetcts on the Antiquity of the Indian zodiac, Vol. I, p. 343. *(Hindu Music—Raja S.M. Tagore, p. 77)*

1. *ਆਇਨਿ ਅਕਬਰੀ*—ਆਇਨ 35.

ਰਾਜਾ ਭਗਵਾਨ ਦਾਸ, ਰਾਜਾ ਮਾਨ ਸਿੰਘ ਜੋ ਕਿ ਧਰੁਪਦ ਗਾਉਣ ਵਿਚ ਬਹੁਤ ਪ੍ਰਬੀਨ ਸੀ। ਤਾਨਸੈਨ ਤੇ ਬੈਜੂ ਬਾਵਰਾ ਵੀ ਪਹਿਲੇ ਰਾਜਾ ਮਾਨ ਸਿੰਘ ਦੇ ਦਰਬਾਰ ਗੁਆਲੀਅਰ ਰਹਿੰਦੇ ਸਨ। ਇਸੇ ਸਮੇਂ ਕਈ ਸੰਗੀਤ-ਗ੍ਰੰਥ ਸੰਸਕ੍ਰਿਤ ਵਿਚੋਂ ਤਰਜਮਾਏ ਗਏ, ਇਹ ਸੱਚਮੁੱਚ ਸੰਗੀਤ ਦਾ ਸੁਨਹਿਰੀ ਯੁਗ ਸੀ।[1] ਜਦੋਂ ਗੁਰੂ ਅਰਜਨ ਸਾਹਿਬ ਨੇ ਸਮੂਹ ਭਗਤ-ਬਾਣੀ ਤੇ ਗੁਰਬਾਣੀ ਨੂੰ ਰਾਗਾਂ ਅਨੁਸਾਰ ਤਰਤੀਬ ਦੇ ਕੇ 'ਆਦਿ ਗ੍ਰੰਥ' ਤਿਆਰ ਕੀਤਾ, ਇਸ ਸੰਗੀਤਕ ਵਾਤਾਵਰਣ ਵਿਚ ਸਾਨੂੰ ਸਮਝਣ ਵਿਚ ਜ਼ਰਾ ਔਖ ਨਹੀਂ ਹੁੰਦਾ ਕਿ ਧਾਰਮਿਕ ਖੇਤਰ ਵਿਚ ਰਾਗ ਦੀ ਪ੍ਰਭੁਤਾ ਕਿਉਂ ਇਤਨੀ ਚੋਟੀ 'ਤੇ ਸੀ ਜਦੋਂ ਕਿ ਇਸਲਾਮੀ ਸ਼ਰੀਅਤ ਰਾਗ ਵਿਰੁੱਧ ਫ਼ਤਵਾ ਦੇਣ ਵਾਲੀ ਵੀ ਸੀ। ਕੀ ਇਹ ਸਭ ਕੁਝ ਸ਼ਾਹੀ ਦਰਬਾਰਾਂ ਦਾ ਹੀ ਪ੍ਰਭਾਵ ਸੀ ? ਮੇਰਾ ਖ਼ਿਆਲ ਹੈ, ਨਹੀਂ। ਭਾਵੇਂ ਰਾਜ-ਪ੍ਰਬੰਧ ਦੀ ਅਮਨ ਅਮਾਨ ਅਵਸਥਾ ਵੀ ਅਜੇਹੇ ਕਲਾ-ਵਿਕਾਸ ਲਈ ਇਕ ਢੁਕਵਾਂ ਵਾਤਾਵਰਣ ਪੈਦਾ ਕਰਦੀ ਸੀ ਪਰ ਭਗਤੀ ਲਹਿਰ ਦੇ ਉਛਾਲ ਨੂੰ ਅਣਡਿੱਠ ਨਹੀਂ ਕੀਤਾ ਜਾ ਸਕਦਾ, ਜਿਸ ਥਾਂ ਥਾਂ ਰੂਹਾਨੀ ਨਾਦ ਦੀ ਧੁਨਕਾਰ ਲੋਕ-ਸੁਰਾਂ ਵਿਚ ਛੇੜੀ।

**ਸੰਤ-ਸੰਗੀਤ**—ਦਰਬਾਰੀ ਸੰਗੀਤ ਤੇ ਸੰਤ-ਸੰਗੀਤ ਵਿਚ ਅੰਤਰ ਇਹ ਸੀ ਕਿ ਦੋਹਾਂ ਦੇ ਵਿਸ਼ੈ-ਵਸਤੂ ਦਾ ਤਕੜਾ ਭਿੰਨ-ਭੇਦ ਸੀ। ਜਿਥੇ ਦਰਬਾਰੀ ਸੰਗੀਤ, ਕੇਵਲ ਮਾਨਸਿਕ ਬਿਲਾਸ ਮਾਤਰ ਸੀ, ਉਥੇ ਸੰਤ-ਸੰਗੀਤ, ਜ਼ਿੰਦਗੀ ਨੂੰ ਪਰਮਾਰਥਕ ਆਦਰਸ਼ ਦ੍ਰਿੜ੍ਹ ਕਰਾਉਂਦਾ ਸੀ। ਗੁਰੂਆਂ, ਸੰਤਾਂ, ਸੂਫ਼ੀਆਂ ਇਸ ਦੀ ਲਾਭਦਾਇਕ ਵਰਤੋਂ ਕੀਤੀ। ਕੁਝ ਹੱਦ ਤਕ ਸੰਗੀਤ ਨੂੰ ਨਵਾਂ ਰੂਪ ਵੀ ਦਿੱਤਾ, ਕਿਉਂਕਿ ਸੰਤ ਸਾਧੂ ਆਮ ਤੌਰ 'ਤੇ ਹੇਠਲੇ ਤਬਕੇ ਵਿਚੋਂ ਉਠੇ ਹੋਏ ਸਨ ਤੇ ਉਨ੍ਹਾਂ ਨੂੰ ਲੋਕ-ਧੁਨਾਂ ਦੀ ਚੰਗੀ ਜਾਣਕਾਰੀ ਸੀ, ਇਸ ਕਰਕੇ ਉਨ੍ਹਾਂ ਸ਼ਾਸਤ੍ਰੀ ਸੰਗੀਤ ਤੇ ਲੋਕ-ਸੰਗੀਤ ਦਾ ਸੁਮੇਲ ਕਰਨ ਵਿਚ ਚੰਗੀ ਸਫਲਤਾ ਹਾਸਲ ਕੀਤੀ।

ਇਸ ਭਗਤੀ ਲਹਿਰ ਤੇ ਦਰਬਾਰੀ ਲਹਿਰ ਦਾ ਇਕ ਅਸਰ ਹੋਰ ਇਹ ਹੋਇਆ ਕਿ ਕਈ ਰਾਗਣੀਆਂ ਇਤਨੀ ਪ੍ਰਸਿੱਧੀ ਤੇ ਪ੍ਰਤਿਸ਼ਟਾ ਪ੍ਰਾਪਤ ਕਰ ਗਈਆਂ ਕਿ ਉਨ੍ਹਾਂ ਦੀ ਪਦਵੀ 'ਰਾਗ' ਵਰਗੀ ਹੀ ਹੋ ਗਈ। ਕੁਝ ਲੋਕਾਂ ਇਹ ਇਤਰਾਜ਼ ਉਠਾਇਆ ਹੈ ਕਿ ਗਉੜੀ, ਗੂਜਰੀ, ਰਾਮਕਲੀ (ਰਾਮਗਿਰਿ) ਵਗ਼ੈਰਾ ਰਾਗਣੀਆਂ ਹਨ, ਇਨ੍ਹਾਂ ਨੂੰ 'ਆਦਿ ਗ੍ਰੰਥ' ਵਿਚ ਰਾਗ ਕਰਕੇ ਕਿਉਂ ਲਿਖਿਆ ਗਿਆ ਹੈ ? ਅਸਲੀਅਤ ਇਹ ਹੈ ਕਿ ਇਹ ਗੱਲ ਗੁਰੂ ਸਾਹਿਬਾਨ ਨੇ ਜਾਣ-ਬੁਝ ਕੇ ਨਹੀਂ ਕੀਤੀ, ਇਹ ਤਾਂ ਉਨ੍ਹਾਂ ਤੋਂ ਪਹਿਲਾਂ ਦੀ ਹੋਈ ਮਿਲਦੀ ਹੈ। ਸੋ ਅੱਜ ਇਨ੍ਹਾਂ ਨੂੰ ਰਾਗਣੀਆਂ ਕਹਿਣਾ ਮੁਨਾਸਬ ਨਹੀਂ, ਇਹ ਰਾਗ ਹੀ ਹਨ। ਇਨ੍ਹਾਂ ਦੀ ਮੂੰਹੀਂ ਇਨ੍ਹਾਂ ਦਾ ਗੁਣ ਆਚਾਰ ਤੇ ਪਦਵੀ ਸਭ ਰਾਗ ਸਮਾਨ ਹੈ। ਵੈਸੇ ਰਾਗਣੀਆਂ, ਰਾਗਾਂ ਨਾਲੋਂ ਵੀ ਕੋਮਲ ਮੰਨੀਆਂ ਗਈਆਂ ਹਨ, ਜਿਨ੍ਹਾਂ ਨੂੰ ਗਾਉਣਾ ਲੰਮੀ ਸਾਧਨਾ ਦੀ ਮੰਗ ਕਰਦਾ ਹੈ।

ਇਸ ਵਿਚਾਰ ਤੋਂ ਜ਼ਾਹਰ ਹੈ ਕਿ ਚੌਧ੍ਹਵੀਂ, ਪੰਦਰ੍ਹਵੀਂ ਤੇ ਸੋਲ੍ਹਵੀਂ ਸਦੀ ਵਿਚ ਰਾਜ ਦਰਬਾਰਾਂ ਦੇ ਪ੍ਰੋਤਸਾਹਨ ਅਤੇ ਸੰਤਾਂ ਭਗਤਾਂ ਤੇ ਸੂਫ਼ੀਆਂ ਦੇ ਖੁੱਲ੍ਹੇ ਵਰਤਾਰੇ ਨੇ ਸੰਗੀਤ-

---

1. *ਰੀਤੀ ਕਾਲੀਨ ਸਾਹਿਤਯ ਕੀ ਇਤਿਹਾਸਿਕ ਪ੍ਰਿਸ਼ਠ ਭੂਮੀ*, ਡਾ. ਸ਼ਿਵਲਾਲ ਜੋਸ਼ੀ, 1962, ਪੰਨਾ 193. *Hindu Music*—Raja S.M. Tagore, pp. 513-16.

ਧਾਰਾ ਅੰਦਰ ਕਈ ਨਵੇਂ ਤਜਰਬੇ ਕੀਤੇ, 'ਭਜਨ' ਤੇ 'ਕੀਰਤਨ' ਵਰਗੀਆਂ ਨਵੀਆਂ ਸ਼ੈਲੀਆਂ ਵਿਕਸਤ ਹੋਈਆਂ। ਵੈਸ਼ਣਵ ਭਗਤਾਂ ਵਿਚ ਭਜਨ, ਸੂਫ਼ੀਆਂ ਵਿਚ ਕੱਵਾਲੀ ਅਤੇ ਸਿੱਖਾਂ ਵਿਚ ਕੀਰਤਨ ਸ਼ੈਲੀ ਦਾ ਵਿਕਾਸ ਹੋਇਆ। ਜੋਗੀ ਲੋਕ, ਕਿੰਗਰੀ ਵਜਾ ਕੇ ਸ਼ਬਦੀ ਤੇ ਸਾਖੀ ਦਾ ਗਾਇਨ ਕਰਦੇ ਸਨ। ਬੰਗਾਲ ਵਿਚ ਚੈਤੰਨ ਪ੍ਰਭੂ ਕੀਰਤਨ ਦੀ ਧੁੰਨ ਗੂੰਜਾ ਰਹੇ ਸਨ, ਇਤਿਹਾਸਕ ਖੋਜ ਦੱਸਦੀ ਹੈ, 1510-12 ਵਿਚ ਗੁਰੂ ਨਾਨਕ ਤੇ ਚੈਤੰਨ ਪ੍ਰਭੂ ਨੇ ਜਗਨਨਾਥ ਪੁਰੀ ਵਿਚ ਰਲ ਕੇ ਕੀਰਤਨ ਕੀਤਾ ਸੀ।[1]

(ੳ) **ਸ਼ਾਸਤ੍ਰੀ ਸੰਗੀਤ**—ਗੁਰਬਾਣੀ ਵਿਚ 'ਕੀਰਤਨ' ਨੂੰ ਪ੍ਰਮੁੱਖ ਧਰਮ ਕਰਮ ਕਰਾਰ ਦਿੱਤਾ ਗਿਆ ਤੇ ਥਾਂ ਥਾਂ ਕੀਰਤਨ ਕਰਨ ਉੱਤੇ ਜ਼ੋਰ ਹੈ। ਇਹ ਕੀਰਤਨ ਕੀ ਹੈ—ਸੰਗੀਤ ਦੁਆਰਾ 'ਪ੍ਰਭੂ ਜਸ ਗਾਉਣਾ'। ਇਹ ਪੱਕੇ ਰਾਗ ਵਿਚ ਵੀ ਹੋ ਸਕਦਾ ਹੈ ਤੇ ਲੋਕ-ਤਰਜ਼ ਵਿਚ ਵੀ। ਗੁਰੂ ਸਾਹਿਬ ਦੀ ਹਦਾਇਤ ਹੈ:

**ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ, ਰਾਗ ਰਤਨ ਰਸਨਾ ਆਲਾਪ ॥**

*(ਬਿਲਾਵਲੁ ਮ: ੫, ਪੰਨਾ 821)*

ਰਾਗਾਂ ਵਿਚ ਹਰਿ ਜਸ ਗਾਉਣ ਦੀ ਉਚੇਚੀ ਤਾਕੀਦ ਦੱਸਦੀ ਹੈ ਕਿ ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਵਿਚ ਰਾਗ ਦਾ ਕੀ ਮਹੱਤਵ ਸੀ ਤੇ ਜ਼ਿੰਦਗੀ ਲਈ ਇਨ੍ਹਾਂ ਦੀ ਕਿਤਨੀ ਸਾਰਥਕਤਾ ਸੀ। ਗੁਰੂ ਖ਼ੁਦ ਕੀਰਤਨ ਕਰਦੇ ਰਹੇ ਤੇ ਸਾਥ ਲਈ ਚੰਗੇ ਚੰਗੇ ਵਜੰਤ੍ਰੀ ਰਬਾਬੀ ਰੱਖਣੇ ਉਨ੍ਹਾਂ ਦਾ ਮਨ-ਭਾਉਂਦਾ ਸ਼ੌਕ ਸੀ। ਗੁਰੂ ਦਾ ਸਾਜ਼ਿੰਦਾ, ਮਰਦਾਨਾ ਰਬਾਬੀ ਉਮਰ ਭਰ ਸਾਥ ਰਿਹਾ ਤੇ ਇਸ ਤੋਂ ਪਿੱਛੋਂ ਸੱਤਾ ਤੇ ਬਲਵੰਡ ਵਗ਼ੈਰਾ ਇਹ ਸੇਵਾ ਨਿਭਾਉਂਦੇ ਰਹੇ। ਗੁਰੂ ਅਰਜਨ ਆਪ ਸਰੰਦਾ ਵਜਾਉਂਦੇ ਸਨ ਅਤੇ ਉਨ੍ਹਾਂ ਨੇ ਸਿੱਖਾਂ ਨੂੰ ਵੀ ਸੰਗੀਤ ਵਿਦਿਆ ਵਿਚ ਨਿਪੁੰਨਤਾ ਪ੍ਰਾਪਤ ਕਰਨ ਲਈ ਭਰਪੂਰ ਪ੍ਰੇਰਨਾ ਦਿੱਤੀ ਸੀ।[2] ਇਸ ਸਾਰੇ ਉੱਦਮ ਦਾ ਤਾਤਪ੍ਰਜ ਇਤਨਾ ਹੀ ਸੀ ਕਿ ਸਿੱਖ ਚੰਗਾ ਕੀਰਤਨ ਕਰ ਕੇ ਆਪਣੇ ਮਨ ਦੇ ਸਾਜ਼ ਨੂੰ ਸੁਰ ਕਰ ਸਕਣ। ਇਸੇ ਕਰਕੇ ਬਾਰ ਬਾਰ ਕੀਰਤਨ ਦੀ ਵਡਿਆਈ ਕੀਤੀ ਗਈ ਹੈ:

**ਹਰਿ ਕੀਰਤਿ ਸਾਧਸੰਗਤਿ ਹੈ, ਸਿਰਿ ਕਰਮਨ ਕੈ ਕਰਮਾ ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ ॥**

*(ਸੋਰਠਿ ਮ: ੫, ਪੰਨਾ 642)*

**ਕੀਰਤਨੁ ਨਿਰਮੋਲਕ ਹੀਰਾ ॥**
**ਆਨੰਦ ਗੁਣੀ ਗਹੀਰਾ ॥** *(ਰਾਮਕਲੀ ਮ: ੫, ਪੰਨਾ 893)*

**ਨਾਨਕੁ ਕਹੈ ਸੁਨਿ ਰੇ ਮਨਾ,**
**ਕਰਿ ਕੀਰਤਨੁ ਹੋਇ ਉਧਾਰੁ ॥** *(ਗੌੜੀ ਮਾਲਵਾ ਮ: ੫, ਪੰਨਾ 214)*

---

1. *Guru Nanak—Founder of Sikhism,* Tarlochan Singh, pp. 232-33.
*ਚੈਤੰਨ ਭਾਗਵਤ,* ਅਧਿਆਇ 61-64.

2. ਭਲਾ ਰਬਾਬ ਵਜਾਇੰਦਾ, ਮਜਲਸ ਮਰਦਾਨਾ ਮੀਰਾਸੀ ॥ *(ਪਉੜੀ 13, ਵਾਰ 11)*
ਇਕੁ ਬਾਬਾ ਅਕਾਲ ਰੂਪੁ, ਦੂਜਾ ਰਬਾਬੀ ਮਰਦਾਨਾ ॥ *(ਪਉੜੀ 35, ਵਾਰ 1)*
ਗੁਰਮੁਖਿ ਹਥਿ ਸਕਥ ਹਨਿ... ਤਾਲ ਮ੍ਰਿਦੰਗ ਰਬਾਬ ਵਜਾਵੈ ॥ *(ਪਉੜੀ 12, ਵਾਰ 6)*

ਜੋ ਜਨੁ ਕਰੈ ਕੀਰਤਨੁ ਗੋਪਾਲ ॥
ਤਿਸ ਕਉ ਪੋਹਿ ਨ ਸਕੈ ਜਮਕਾਲੁ ॥ *(ਗੋਂਡ ਮ: ੫, ਪੰਨਾ 867)*

ਇਸ ਕੀਰਤਨ-ਮਹਿਮਾ ਨੂੰ ਵਰਣਨ ਕਰਦਿਆਂ ਕਈ ਥਾਂ, ਕਈ ਰਾਗਾਂ ਦੀ ਉਚੇਚੇ ਨਾਂ ਲੈ ਕੇ ਵਡਿਆਈ ਕੀਤੀ ਗਈ ਹੈ ਪਰ ਗੁਰੂ ਸਾਹਿਬ ਕੇਵਲ ਰਾਗ-ਮਾਤ੍ਰ ਨਾਲ ਸੰਤੁਸ਼ਟ ਨਹੀਂ ਸਨ, ਖ਼ਾਸ ਕਰਕੇ ਉਹ ਗਾਇਨ ਦੇ ਵਿਸ਼ੇ—ਰੱਬੀ ਸਿਫ਼ਤਿ-ਸਾਲਾਹ ਉੱਤੇ ਬਹੁਤਾ ਜ਼ੋਰ ਦਿੰਦੇ ਸਨ। ਮਿਸਾਲ ਲਈ ਕੁਝ ਪ੍ਰਮਾਣ ਧਿਆਨ ਯੋਗ ਹਨ :

ਗੁਰੂ ਨਾਨਕ—

ਸੋਰਠਿ ਸਦਾ ਸੁਹਾਵਣੀ, ਜੇ ਸਚਾ ਮਨਿ ਹੋਇ ॥ *(ਵਾਰ ਸੋਰਠਿ, ਸਲੋਕ ਮ: ੧, ਪੰਨਾ 642)*

ਗੁਰੂ ਅਮਰਦਾਸ—

ਰਾਗ ਰਤਨ ਪਰਵਾਰ ਪਰੀਆ, ਸਬਦ ਗਾਵਣ ਆਈਆ ॥
*(ਰਾਮਕਲੀ ਮ: ੩ ਅਨੰਦੁ, ਪੰਨਾ 917)*

ਰਾਗਾ ਵਿਚਿ ਸ੍ਰੀਰਾਗੁ ਹੈ, ਜੇ ਸਚਿ ਧਰੇ ਪਿਆਰੁ ॥ *(ਵਾਰ ਸਿਰੀਰਾਗੁ, ਮ: 3, ਪੰਨਾ 83)*

ਸਬਦਿ ਰਤੇ ਵਡ ਹੰਸ ਹੈ, ਸਚੁ ਨਾਮੁ ਉਰਿ ਧਾਰਿ ॥ *(ਵਾਰ ਵਡਹੰਸ, ਮ: ੩, ਪੰਨਾ 585)*

ਧਨਾਸਰੀ ਧਨਵੰਤੀ ਜਾਣੀਐ ਭਾਈ, ਜਾਂ ਸਤਿਗੁਰ ਕੀ ਕਾਰ ਕਮਾਇ ॥
*(ਸਲੋਕ ਵਾਰਾਂ ਤੇ ਵਧੀਕ, ਪੰਨਾ 1419)*

ਕੇਦਾਰਾ ਰਾਗਾ ਵਿਚਿ ਜਾਣੀਐ ਭਾਈ, ਸਬਦੇ ਕਰੇ ਪਿਆਰੁ ॥
*(ਵਾਰ ਮਾਰੂ, ਮ: ੩, ਪੰਨਾ 1087)*

ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥
*(ਵਾਰ ਬਿਲਾਵਲ, ਮ: ੩, ਪੰਨਾ 849)*

ਰਾਮਕਲੀ ਰਾਮੁ ਮਨਿ ਵਸਿਆ..... ॥ *(ਵਾਰ ਰਾਮਕਲੀ, ਮ: ੩, ਪੰਨਾ 950)*

ਗੁਰਮੁਖਿ ਮਲਾਰ ਰਾਗੁ ਜੋ ਕਰਹਿ, ਤਿਨ ਮਨੁ ਤਨੁ ਸੀਤਲੁ ਹੋਇ ॥
*(ਵਾਰ ਮਲਾਰ, ਮ: ੩, ਪੰਨਾ 1285)*

ਗੁਰੂ ਰਾਮਦਾਸ—

ਹਰਿ ਉਤਮੁ ਹਰਿ ਪ੍ਰਭੁ ਗਾਵਿਆ, ਕਰਿ ਨਾਦੁ ਬਿਲਾਵਲੁ ਰਾਗੁ ॥
*(ਵਾਰ ਬਿਲਾਵਲ, ਮ: ੪, ਪੰਨਾ 849)*

ਗੁਰੂ ਅਰਜਨ—

ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥ *(ਰਾਗ ਗਉੜੀ, ਮ: ੩, ਪੰਨਾ 311)*

ਗੁਰੂ ਨਾਨਕ ਸਾਹਿਬ ਨੇ ਤਾਂ ਇਥੋਂ ਤਕ ਵੀ ਕਿਹਾ :

ਰਾਗੈ ਨਾਦੈ ਬਾਹਰਾ, ਇਨੀ ਹੁਕਮੁ ਨ ਬੂਝਿਆ ਜਾਇ ॥
*(ਸਲੋਕ ਵਾਰਾਂ ਤੇ ਵਧੀਕ, ਪੰਨਾ 1423)*

ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥
ਸਾਚੀ ਬਾਣੀ ਸਬਦ ਬੀਚਾਰੁ ॥ *(ਗਉੜੀ ਗੁਆਰੇਰੀ ਮ: ੩, ਪੰਨਾ 158)*

ਗੁਰੂ ਸਾਹਿਬ ਦਾ ਦ੍ਰਿਸ਼ਟੀਕੋਣ ਸਪੱਸ਼ਟ ਹੈ ਕਿ ਉਹ ਜੀਵਨ ਦਾ ਵਿਕਾਸ ਮੁਖ ਮੰਨਦੇ ਤੇ ਰਾਗ ਨੂੰ ਕੇਵਲ ਉਸ ਵਿਕਾਸ ਦੀ ਉਸਾਰੀ ਵਿਚ ਸਹਾਇਕ ਸਾਧਨ ਸਮਝਦੇ ਹਨ।

ਕਿਉਂਕਿ ਮਨੁੱਖ ਭਾਵਕ ਪ੍ਰਾਣੀ ਹੈ, ਗਿਆਨਵੰਤ ਹੋਣ ਦੇ ਬਾਵਜੂਦ ਵੀ ਇਹ ਭਾਵਾਂ ਦੇ ਪ੍ਰਭਾਵ ਹੇਠ ਵਹਿ ਕੇ ਹੀ ਚੱਲਦਾ ਹੈ, ਗਿਆਨ ਨੂੰ ਪਹਿਲਾ ਦਰਜਾ ਨਹੀਂ ਮਿਲਦਾ, ਭਾਵਾਂ ਤੇ ਉਪਭਾਵਾਂ ਦਾ ਵੇਗ ਗਿਆਨ ਨੂੰ ਦੂਜੇ ਦਰਜੇ 'ਤੇ ਜਾ ਖੜਾ ਕਰਦਾ ਹੈ। ਮੌਜੂਦਾ ਮਨੋਵਿਗਿਆਨ ਵੀ ਇਹੋ ਮੰਨਦਾ ਹੈ ਕਿ ਮਨੁੱਖ ਜਜ਼ਬਿਆਂ ਦੇ ਵਹਿਣ ਵਿਚ ਵਹਿ ਕੇ ਅਮਲ ਕਰਦਾ ਹੈ, ਨਿਰਾ ਗਿਆਨ ਆਸਰੇ ਨਹੀਂ ਕਰਦਾ। ਜੇ ਇਹ ਨਿਰੋਲ ਗਿਆਨ ਦੀ ਅਗਵਾਈ ਵਿਚ ਹੀ ਚੱਲੇ ਤਾਂ ਸ਼ਾਇਦ ਕੋਈ ਭੁੱਲ ਨਾ ਹੀ ਹੋਵੇ ਪਰ ਐਸਾ ਨਹੀਂ ਹੁੰਦਾ। ਕਿਉਂਕਿ ਮਨ ਸੁਭਾ ਅਨੁਸਾਰ ਪੱਕੇ ਸੰਸਕਾਰਾਂ ਦੀ ਲੀਹ ਵਿਚ ਤੁਰਦਾ ਰਹਿੰਦਾ ਹੈ। ਸੋ ਲੋੜ ਹੈ ਕਿ ਇਸ ਭਾਵਕ ਵਹਿਣ ਦਾ ਰੁਖ਼ ਮੋੜਨ ਲਈ ਮਨੋਭਾਵਾਂ ਨੂੰ ਪ੍ਰਭਾਵਿਤ ਕੀਤਾ ਜਾਵੇ। ਇਹ ਮਨੋਭਾਵ, ਅਧਿਆਤਮਕ ਸੰਗੀਤ ਰਾਹੀਂ ਵਧੇਰੇ ਪ੍ਰਬਲਤਾ ਨਾਲ ਪਰਿਵਰਤਤ ਕੀਤੇ ਜਾ ਸਕਦੇ ਹਨ। ਭਗਤੀ ਲਹਿਰ ਦਾ ਇਹ ਇਕ ਵੱਡਾ ਸਫਲ ਤਜਰਬਾ ਸੀ, ਜਿਸ ਨੂੰ ਗੁਰੂਆਂ ਨੇ ਸਵੀਕਾਰ ਕੀਤਾ ਤੇ ਆਪਣੇ ਧਰਮ-ਪ੍ਰਚਾਰ ਦਾ ਮੁਖ ਮਾਧਿਅਮ ਬਣਾਇਆ। ਗੁਰੂ ਗ੍ਰੰਥ ਸਾਹਿਬ ਦੀ ਸਾਜਨਾ ਦਾ ਮੁੱਖ ਉਦੇਸ਼ ਵੀ ਜ਼ਿੰਦਗੀ ਵਿਚ ਅਧਿਆਤਮਕ ਭਾਵਨਾ ਨੂੰ ਪ੍ਰਬਲ ਕਰਨਾ ਸੀ, ਇਸ ਲਈ ਬਾਣੀ ਰਾਗਾਂ ਵਿਚ ਉਚਾਰੀ ਗਈ ਤੇ ਫਿਰ ਗ੍ਰੰਥ ਸੰਪਾਦਨ ਕਰਨ ਸਮੇਂ ਇਹ ਰਾਗਾਂ ਅਨੁਸਾਰ ਹੀ ਤਰਤੀਬੀ ਗਈ। 'ਆਦਿ ਗ੍ਰੰਥ' ਵਿਚ 31 ਰਾਗ ਇਹ ਵਰਤੇ ਗਏ ਹਨ:

ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਦੇਵ ਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਕਾਨੜਾ, ਮਲਾਰ, ਕਲਿਆਣ, ਪ੍ਰਭਾਤੀ ਤੇ ਜੈਜਾਵੰਤੀ।

ਇਨ੍ਹਾਂ 31 ਰਾਗਾਂ ਵਿਚ 37 ਮਹਾਂ-ਪੁਰਸ਼ਾਂ ਦੀ ਬਾਣੀ (11 ਭੱਟ, ਗੁਰੂ ਅੰਗਦ, ਗੁਰੂ ਗੋਬਿੰਦ ਸਿੰਘ ਤੇ ਭਾਈ ਮਰਦਾਨਾ ਨੂੰ ਛੱਡ ਕੇ) ਹੈ। ਕਿਸੇ ਨੇ ਕਿਤਨੇ ਰਾਗ ਵਰਤੇ ਹਨ, ਕਿਸੇ ਨੇ ਕਿਤਨੇ; ਸਭ ਤੋਂ ਵੱਧ ਅਰਥਾਤ 30 ਰਾਗ ਗੁਰੂ ਅਰਜਨ ਸਾਹਿਬ ਨੇ ਵਰਤੇ ਹਨ, ਕੇਵਲ ਜੈਜਾਵੰਤੀ ਨੂੰ ਛੱਡ ਕੇ।

## ਰਾਗਾਂ ਦਾ ਸਰੂਪ

ਸੰਗੀਤ ਦੇ ਤਕਨੀਕੀ ਪਹਿਲੂ ਤੋਂ ਇਹ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਰਾਗ ਤਿੰਨ ਕਿਸਮ ਦੇ ਹਨ—ਸੰਪੂਰਨ, ਖਾੜਵ ਤੇ ਔੜਵ। ਜਿਸ ਨੂੰ ਸੱਤ ਸੁਰਾਂ ਲੱਗਣ ਉਹ ਸੰਪੂਰਨ ਜਾਤਿ ਦਾ, ਜਿਸ ਨੂੰ ਛੇ ਲੱਗਣ ਉਹ ਖਾੜਵ ਤੇ ਪੰਜ ਸੁਰਾਂ ਵਾਲਾ ਰਾਗ ਔੜਵ ਕਹਾਉਂਦਾ ਹੈ। ਸੁਰਾਂ ਦੀਆਂ ਚਾਰ ਕਿਸਮਾਂ ਹਨ:

1. ਵਾਦੀ—ਰਾਗ ਦੀ ਮੁਖ ਸੁਰ ਜੋ ਸਭ ਤੋਂ ਵੱਧ ਲੱਗਦੀ ਹੈ—ਜਿਵੇਂ ਰਾਜਾ।
2. ਸੰਵਾਦੀ--ਪ੍ਰਧਾਨ ਸੁਰ ਦੀ ਸਹਾਇਕ ਸੁਰ--ਜਿਵੇਂ ਰਾਜੇ ਦਾ ਮੰਤ੍ਰੀ।
3. ਅਨੁਵਾਦੀ—ਬਾਕੀ ਸਹਾਇਤਾ ਕਰਨ ਵਾਲੀ ਸੁਰ—ਜਿਵੇਂ ਸੇਵਕ ਹੋਵੇ।
4. ਵਿਵਾਦੀ—ਜਿਸ ਸੁਰ ਦੇ ਲੱਗਣ ਨਾਲ ਰਾਗ ਦਾ ਸਰੂਪ ਵਿਗੜ ਜਾਵੇ—ਜਿਵੇਂ ਵੈਰੀ।

ਜਿਸ ਤੋਂ ਰਾਗ ਸ਼ੁਰੂ ਹੁੰਦਾ ਹੈ, ਉਸ ਨੂੰ ਗ੍ਰਿਹ ਸੁਰ; ਜਿਸ ਉੱਤੇ ਰਾਗ ਦਾ ਪ੍ਰਸਾਰ ਹੁੰਦਾ ਹੈ, ਉਹ ਅੰਸ਼ ਸੁਰ ਅਤੇ ਜਿਸ ਉੱਤੇ ਰਾਗ ਦੀ ਸਮਾਪਤੀ ਹੁੰਦੀ ਹੈ, ਉਹ 'ਨਯਾਸ' ਸੁਰ ਅਖਵਾਉਂਦੀ ਹੈ। ਸੁਰਾਂ ਦੇ ਚੜਾਉ ਨੂੰ 'ਆਰੋਹੀ' ਤੇ ਉਤਰਾਉ ਨੂੰ 'ਅਵਰੋਹੀ' ਕਹਿੰਦੇ ਹਨ। ਸੁਰਾਂ—ਸ਼ੁੱਧ, ਕੋਮਲ ਤੇ ਤੀਬਰ ਭੇਦ ਕਰਕੇ ਤਿੰਨ ਕਿਸਮ ਦੀਆਂ ਹੁੰਦੀਆਂ ਹਨ। ਸੱਤ ਸੁਰਾਂ ਆਪਣੀ ਥਾਂ ਸ਼ੁੱਧ ਹਨ। 'ਰੇ, ਗਾ, ਧਾ, ਨੀ' ਕੋਮਲ ਅਤੇ 'ਮਾ' ਤੀਬਰ ਮੰਨੀ ਜਾਂਦੀ ਹੈ।

ਇਨ੍ਹਾਂ ਸੱਤਾਂ ਸੁਰਾਂ ਤੋਂ ਸਪਤਕ ਤੇ ਸਪਤਕ ਤੋਂ ਥਾਟ ਜਾਂ ਠਾਠ ਅਤੇ ਠਾਠ ਤੋਂ ਰਾਗ ਦਾ ਸਰੂਪ ਪਰਗਟ ਹੁੰਦਾ ਹੈ। ਉੱਤਰੀ ਜਾਂ ਹਿੰਦੁਸਤਾਨੀ ਸੰਗੀਤ 10 ਥਾਟਾਂ 'ਤੇ ਆਧਾਰਤ ਹੈ—ਥਾਟ ਬਿਲਾਵਲ, ਥਾਟ ਕਲਿਆਣ, ਥਾਟ ਖਮਾਚ, ਥਾਟ ਭੈਰਵ, ਥਾਟ ਪੂਰਬੀ, ਥਾਟ ਮਰਵਾ, ਥਾਟ ਕਾਫੀ, ਥਾਟ ਆਸਾਵਰੀ, ਥਾਟ ਭੈਰਵੀ, ਥਾਟ ਟੋਡੀ।

ਇਨ੍ਹਾਂ ਦਸਾਂ ਥਾਟਾਂ ਤੋਂ ਸਾਰੇ ਰਾਗਾਂ ਦਾ ਢਾਂਚਾ ਤਿਆਰ ਹੁੰਦਾ ਹੈ। ਦੱਖਣੀ ਸੰਗੀਤ ਵਾਲਿਆਂ ਦੇ ਥਾਟ ਭਿੰਨ ਪ੍ਰਕਾਰ ਦੇ ਹਨ।[1]

ਹੁਣ ਅਸੀਂ ਸੰਖਿਪਤ ਰੂਪ ਵਿਚ 'ਆਦਿ ਗ੍ਰੰਥ' ਵਿਚ ਵਰਤੇ ਰਾਗਾਂ ਦਾ ਸਰੂਪ ਨਿਰੂਪਣ ਕਰਦੇ ਹਾਂ, ਇਹ *ਮਹਾਨ ਕੋਸ਼* ਅਨੁਸਾਰ ਦਿੱਤਾ ਜਾ ਰਿਹਾ ਹੈ।

1. ਸਿਰੀ—ਛੇ ਰਾਗਾਂ ਵਿੱਚੋਂ ਮੁਖ ਰਾਗ ਹੈ ਤੇ ਪੂਰਬੀ ਠਾਠ ਦਾ ਔੜਵ ਸੰਪੂਰਨ ਹੈ। 'ਰੇ' ਵਾਦੀ ਤੇ 'ਪਾ' ਸੰਵਾਦੀ ਹੈ। ਆਰੋਹੀ ਵਿਚ 'ਗਾ, ਧਾ' ਮਨ੍ਹਾ ਹੈ। ਇਸ ਵਿਚ 'ਮਾ' ਤੀਬਰ ਤੇ 'ਰੇ, ਧਾ' ਕੋਮਲ ਲੱਗਦੇ ਹਨ। ਇਹ ਸੂਰਜ ਛਿਪਣ ਪਿੱਛੋਂ ਗਾਇਆ ਜਾਂਦਾ ਹੈ। ਹੇਮੰਤ ਰੁੱਤ ਦਾ ਰਾਗ ਹੈ, ਚੂੰਕਿ ਇਸ ਨੂੰ ਆਰੋਹੀ ਵਿਚ ਪੰਜ ਤੇ ਅਵਰੋਹੀ ਵਿਚ ਸੱਤ ਸੁਰਾਂ ਲੱਗਦੀਆਂ ਹਨ, ਇਸ ਕਰਕੇ ਇਸ ਨੂੰ ਔੜਵ ਤੇ ਸੰਪੂਰਣ ਵੀ ਕਿਹਾ ਜਾਂਦਾ ਹੈ।

2. ਮਾਝ—ਇਹ ਸੰਪੂਰਨ ਹੈ, ਵਾਦੀ 'ਸਾ' ਤੇ ਸੰਵਾਦੀ 'ਰੇ' ਹੈ। ਇਸ ਵਿਚ 'ਰੇ' ਮੱਧਮ, 'ਪਾ' ਤੇ 'ਧਾ' ਸ਼ੁੱਧ, 'ਗਾ ਤੇ ਨੀ' ਦੋਵੇਂ ਸ਼ੁੱਧ ਤੇ ਕੋਮਲ ਲੱਗਦੇ ਹਨ। ਦਿਨ ਦੇ ਚੌਥੇ ਪਹਿਰ ਗਾਇਆ ਜਾਂਦਾ ਹੈ। ਇਹ ਪੰਜਾਬ ਦਾ ਦੇਸੀ ਰਾਗ ਹੈ। ਇਸ ਕਰਕੇ ਪ੍ਰਾਚੀਨ ਸੰਗੀਤ ਗ੍ਰੰਥਾਂ ਵਿਚ ਇਸ ਦਾ ਬਿਉਰਾ ਨਹੀਂ ਮਿਲਦਾ ਤੇ ਨਾ ਹੀ ਕਿਸੇ ਪ੍ਰਾਚੀਨ ਭਗਤ ਨੇ ਇਸ ਵਿਚ ਬਾਣੀ ਉਚਾਰੀ ਹੈ। ਗੁਰੂਆਂ ਤੇ ਸੂਫ਼ੀਆਂ ਹੀ ਇਸਦੀ ਵਰਤੋਂ ਕੀਤੀ।

3. ਗਉੜੀ—ਇਹ ਪੂਰਬੀ ਠਾਠ ਦਾ ਰਾਗ ਹੈ, 'ਰੇ' ਵਾਦੀ ਤੇ 'ਪਾ' ਸੰਵਾਦੀ ਹੈ। ਆਰੋਹੀ ਵਿਚ 'ਗਾ ਤੇ ਧਾ' ਮਨ੍ਹਾ ਹੈ। ਅਵਰੋਹੀ ਵਿਚ 'ਗਾ' ਮਨ੍ਹਾ ਹੈ। 'ਰਾ' ਤੇ 'ਧਾ' ਕੋਮਲ, 'ਮਾ' ਤੀਬਰ, ਬਾਕੀ ਸੁਰ ਸ਼ੁੱਧ ਲੱਗਦੇ ਹਨ। ਚੌਥੇ ਪਹਿਰ ਗਾਇਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗਉੜੀ ਚੇਤੀ, ਗਉੜੀ ਬੈਰਾਗਣਿ, ਗਉੜੀ ਮਾਲਵਾ, ਗਉੜੀ ਗੁਆਰੇਰੀ ਆਦਿ ਕਈ ਰੂਪ ਵਰਤੇ ਗਏ ਹਨ।

4. ਆਸਾ—ਸੰਪੂਰਨ ਰਾਗ ਹੈ, ਵਾਦੀ 'ਰੇ', ਸੰਵਾਦੀ 'ਮਾ' ਹੈ, ਸਾਰੇ ਸ਼ੁੱਧ ਸੁਰ ਲੱਗਦੇ ਹਨ, ਇਹ ਤੜਕਸਾਰ ਗਾਇਆ ਜਾਂਦਾ ਹੈ, ਆਸਾਵਰੀ ਦੇ ਕੁਝ ਸ਼ਬਦ ਵੀ ਇਸੇ ਹੇਠ ਦਿੱਤੇ ਗਏ ਹਨ।

---

1. *ਸੰਗੀਤ ਸਾਗਰ*, ਸੰਪਾਦਕ ਪ੍ਰਭੂ ਲਾਲ ਗਰਗ, 1960, ਪੰਨਾ 81.

5. ਗੂਜਰੀ—ਟੋਡੀ ਠਾਠ ਦਾ ਖਾੜਵ ਰਾਗ ਹੈ, 'ਧਾ' ਵਾਦੀ ਤੇ 'ਰੇ' ਸੰਵਾਦੀ ਹੈ, 'ਪਾ' ਮਨ੍ਹਾ ਹੈ। 'ਰੇ, ਗਾ, ਧਾ' ਕੋਮਲ, 'ਮਾ' ਤੀਬਰ, 'ਨੀ' ਸ਼ੁੱਧ ਹੈ। ਦਿਨ ਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ।

6. ਦੇਵਗੰਧਾਰੀ—ਬਿਲਾਵਲ ਠਾਠ ਦਾ ਰਾਗ ਹੈ, ਸ਼ੁੱਧ ਸੁਰ ਲੱਗਦੇ ਹਨ। 'ਸਾ' ਵਾਦੀ ਤੇ 'ਪਾ' ਸੰਵਾਦੀ ਹੈ, 'ਗਾ' ਮੱਧਮ ਜਿਹਾ ਲਾਇਆ ਜਾਂਦਾ ਹੈ। ਦਿਨ ਚੜ੍ਹੇ ਗਾਇਆ ਜਾਂਦਾ ਹੈ।

7. ਬਿਹਾਗੜਾ—ਬਿਲਾਵਲ ਠਾਠ ਦਾ ਸੰਪੂਰਨ ਰਾਗ ਹੈ। ਵਾਦੀ ਸੁਰ 'ਗਾ' ਤੇ ਸੰਵਾਦੀ ਕੋਮਲ 'ਨੀ' ਹੈ। ਬਿਹਾਗ ਵਿਚ ਕੋਮਲ 'ਨੀ' ਲਾਉਣ 'ਤੇ ਬਿਹਾਗੜੇ ਦਾ ਸਰੂਪ ਬਣ ਜਾਂਦਾ ਹੈ। ਇਹ ਅੱਧੀ ਰਾਤ ਗਾਈਦਾ ਹੈ।

8. ਵਡਹੰਸ—ਖਮਾਚ ਠਾਠ ਦਾ ਸੰਪੂਰਨ ਰਾਗ ਹੈ। 'ਪਾ' ਵਾਦੀ ਤੇ 'ਰੇ' ਸੰਵਾਦੀ ਹੈ। ਦੋਵੇਂ 'ਨੀ' ਲੱਗਦੇ ਹਨ ਤੇ ਬਾਕੀ ਸੁਰ ਸ਼ੁਧ ਲੱਗਦੇ ਹਨ। ਦੁਪਹਿਰ ਸਮੇਂ ਜਾਂ ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ। ਵਡਹੰਸ ਦਾ ਦੱਖਣੀ ਸਰੂਪ ਵੀ ਵਰਤਿਆ ਗਿਆ ਹੈ।

9. ਸੋਰਠਿ—ਖਮਾਚ ਠਾਠ ਦਾ ਸੰਪੂਰਨ ਰਾਗ ਹੈ, ਔੜਵ ਸੰਪੂਰਨ। 'ਰੇ' ਵਾਦੀ ਤੇ 'ਧਾ' ਸੰਵਾਦੀ ਹੈ। ਆਰੋਹੀ ਵਿਚ ਪੰਜ ਤੇ ਅਵਰੋਹੀ ਵਿਚ ਸੱਤ ਸੁਰ ਲੱਗਦੇ ਹਨ ਤੇ ਆਰੋਹੀ ਵਿਚ 'ਧਾ, ਗਾ' ਮਨ੍ਹਾ ਹੈ। ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

10. ਧਨਾਸਰੀ—ਕਾਫ਼ੀ ਠਾਠ ਦਾ ਸੰਪੂਰਨ ਰਾਗ ਹੈ। 'ਪਾ' ਵਾਦੀ ਤੇ 'ਸਾ' ਸੰਵਾਦੀ ਹੈ। ਇਸ ਦੇ ਸਾਰੇ ਸੁਰ ਕੋਮਲ, ਆਰੋਹੀ ਵਿਚ 'ਰੇ' ਤੇ 'ਧਾ' ਮਨ੍ਹਾ ਹੈ। ਤੀਜੇ ਪਹਿਰ ਸ਼ਾਮ ਵੇਲੇ ਗਾਇਆ ਜਾਂਦਾ ਹੈ।

11. ਜੈਤਸਰੀ—ਪੂਰਬੀ ਠਾਠ ਦਾ ਔੜਵ ਸੰਪੂਰਨ ਰਾਗ ਹੈ। ਵਾਦੀ ਸੁਰ 'ਗਾ, ਮਾ' ਤੀਬਰ, 'ਧਾ' ਤੇ 'ਰੇ' ਕੋਮਲ ਸੰਵਾਦੀ। ਆਰੋਹੀ ਵਿਚ 'ਰੇ' ਤੇ 'ਧਾ' ਮਨ੍ਹਾ ਹੈ, ਅਵਰੋਹੀ ਵਿਚ ਸਾਰੇ ਸੁਰ ਲੱਗਦੇ ਹਨ, ਦਿਨ ਦੇ ਚੌਥੇ ਪਹਿਰ ਗਾਈਦਾ ਹੈ।

12. ਟੋਡੀ—ਇਹ ਸੰਪੂਰਨ ਹੈ। 'ਧਾ' ਵਾਦੀ ਤੇ 'ਗਾ' ਸੰਵਾਦੀ ਹੈ। 'ਰੇ, ਗਾ, ਧਾ' ਕੋਮਲ, ਮੱਧਮ ਤੀਬਰ ਅਤੇ ਬਾਕੀ ਸੁਰ ਸ਼ੁੱਧ ਲੱਗਦੇ ਹਨ, ਦਿਨ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

13. ਬੈਰਾੜੀ—ਮਾਰੂ ਠਾਠ ਦਾ ਸੰਪੂਰਨ ਰਾਗ ਹੈ। ਵਾਦੀ 'ਗਾ' ਤੇ ਸੰਵਾਦੀ 'ਧਾ' ਹੈ। 'ਸਾ, ਗਾ, ਪਾ, ਧਾ, ਨੀ' ਸ਼ੁੱਧ ਅਤੇ 'ਰੇ' ਕੋਮਲ ਤੇ 'ਮਾ' ਤੀਬਰ ਲੱਗਦਾ ਹੈ। ਦਿਨ ਦੇ ਦੂਜੇ ਪਹਿਰ ਗਾਈਦਾ ਹੈ।

14. ਤਿਲੰਗ—ਬਿਲਾਵਲ ਠਾਠ ਦਾ ਔੜਵ ਰਾਗ ਹੈ। ਵਾਦੀ ਸੁਰ 'ਗਾ' ਤੇ ਸੰਵਾਦੀ 'ਨੀ' ਹੈ। ਇਸ ਵਿਚ 'ਰੇ' ਤੇ 'ਧਾ' ਮਨ੍ਹਾ ਹੈ। ਬਾਕੀ ਸ਼ੁੱਧ ਸੁਰ ਲੱਗਦੇ ਹਨ। ਦਿਨ ਦੇ ਤੀਜੇ ਪਹਿਰ ਗਾਈਦਾ ਹੈ।

ਇਸ ਵਿਚ ਵਧੇਰੇ ਪਹਿਲੇ ਤੇ ਪੰਚਮ ਗੁਰੂ ਦੇ ਫ਼ਾਰਸੀ ਸ਼ਬਦਾਵਲੀ ਵਾਲੇ ਗੀਤ ਹਨ। ਕਬੀਰ ਤੇ ਨਾਮਦੇਉ ਨੇ ਵੀ ਰੇਖ਼ਤਾ ਜ਼ਬਾਨ ਹੀ ਵਰਤੀ ਹੈ। ਇਸ ਤੋਂ ਜਾਪਦਾ ਹੈ ਕਿ ਸ਼ਾਇਦ ਇਹ ਰਾਗ ਵਧੇਰੇ ਮੁਸਲਮ ਦਰਵੇਸ਼ਾਂ ਵਿਚ ਪ੍ਰਚਲਤ ਸੀ ਤੇ ਤਿਲੰਗਾਨਾ ਵੱਲੋਂ ਆਇਆ।

15. ਸੂਹੀ—ਕਾਫ਼ੀ ਠਾਠ ਦਾ ਖਾੜਵ ਰਾਗ ਹੈ। ਵਾਦੀ 'ਮਾ' ਤੇ ਸੰਵਾਦੀ 'ਸਾ' ਹੈ, ਆਰੋਹੀ ਤੇ ਅਵਰੋਹੀ ਵਿਚ 'ਧਾ' ਮਨ੍ਹਾ ਹੈ। 'ਗਾ' ਤੇ 'ਨੀ' ਕੋਮਲ ਅਤੇ ਬਾਕੀ ਸ਼ੁੱਧ ਸੁਰ ਲੱਗਦੇ ਹਨ। ਦਿਨ ਚੜ੍ਹਨ ਤੋਂ ਪਿੱਛੋਂ ਤੇ ਦੁਪਹਿਰ ਤੋਂ ਪਹਿਲੇ ਗਾਈਦਾ ਹੈ। ਸੂਹੀ ਨੂੰ ਲਲਿਤ ਨਾਲ ਮਿਲਾ ਕੇ ਵੀ ਪੇਸ਼ ਕੀਤਾ ਹੈ।

16. ਬਿਲਾਵਲ—ਸੰਪੂਰਨ ਰਾਗ ਹੈ। ਵਾਦੀ 'ਸਾ' ਤੇ ਸੰਵਾਦੀ 'ਪਾ' ਹੈ। ਸਾਰੇ ਸ਼ੁੱਧ ਸੁਰ ਲੱਗਦੇ ਹਨ। ਦਿਨ ਦੇ ਦੂਜੇ ਪਹਿਰ 7 ਤੋਂ 10 ਵਜੇ ਤਕ ਗਾਈਦਾ ਹੈ।

17. ਗੋਂਡ—ਸੰਪੂਰਨ ਰਾਗ ਹੈ, ਵਾਦੀ 'ਪਾ' ਤੇ ਸੰਵਾਦੀ 'ਮਾ' ਹੈ। ਇਸ ਵਿਚ 'ਸਾ, ਰੇ, ਮਾ, ਪਾ, ਨੀ' ਸ਼ੁੱਧ ਅਤੇ 'ਗਾ' ਤੇ 'ਧਾ' ਕੋਮਲ ਲੱਗਦੇ ਹਨ। ਦੁਪਹਿਰ ਸਮੇਂ ਗਾਈਦਾ ਹੈ।

18. ਰਾਮਕਲੀ—ਭੈਰਵ ਠਾਠ ਦਾ ਰਾਗ ਹੈ। 'ਧਾ' ਵਾਦੀ ਤੇ 'ਰੇ' ਸੰਵਾਦੀ ਹੈ, ਆਰੋਹੀ ਵਿਚ 'ਮਾ' ਅਤੇ 'ਨੀ' ਮਨ੍ਹਾ ਹਨ। 'ਰੇ' ਅਤੇ 'ਧਾ' ਕੋਮਲ, ਬਾਕੀ ਸ਼ੁੱਧ ਲੱਗਦੇ ਹਨ। ਸੂਰਜ ਚੜ੍ਹਨ ਸਮੇਂ ਗਾਈਦਾ ਹੈ। ਜੋਗੀਆਂ ਵਿਚ ਇਸ ਰਾਗ ਦੀ ਵਰਤੋਂ ਵਧੇਰੇ ਰਹੀ ਹੈ। ਰਾਮਗਿਰਿ ਪਰਬਤ 'ਤੇ ਜੋਗੀ ਰਹਿੰਦੇ ਸਨ, ਇਸ ਤੋਂ ਨਾਮ ਰਾਮਕਲੀ ਬਣਿਆ।

19. ਨਟ—ਸੰਪੂਰਨ ਰਾਗ ਹੈ ਜੋ ਬਿਲਾਵਲ ਤੇ ਕਲਿਆਣ ਦੇ ਮੇਲ ਤੋਂ ਬਣਦਾ ਹੈ। 'ਮਾ' ਵਾਦੀ ਤੇ 'ਰੇ' ਸੰਵਾਦੀ ਹੈ। ਆਰੋਹੀ ਵਿਚ 'ਗਾ' ਤੇ 'ਨੀ' ਵਰਜਿਤ ਹਨ, ਅਵਰੋਹੀ ਵਿਚ 'ਗਾ' ਵਰਜਿਤ ਹੈ, ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ।

20. ਮਾਲੀ ਗਉੜਾ—ਮਾਰੂ ਠਾਠ ਦਾ ਸੰਪੂਰਨ ਰਾਗ ਹੈ ਜੋ ਸਿਰੀ ਤੇ ਪੂਰੀਏ ਦੇ ਮੇਲ ਤੋਂ ਬਣਦਾ ਹੈ। 'ਰਾ' ਵਾਦੀ ਤੇ 'ਧਾ' ਸੰਵਾਦੀ ਹੈ। 'ਸਾ, ਗਾ, ਪਾ, ਨੀ' ਸ਼ੁੱਧ, 'ਰੇ' ਕੋਮਲ, 'ਧਾ' ਦੋਵੇਂ ਲੱਗਦੇ ਹਨ। ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ।

21. ਮਾਰੂ—ਖਾੜਵ ਰਾਗ ਹੈ। 'ਗਾ' ਵਾਦੀ ਤੇ 'ਧਾ' ਸੰਵਾਦੀ ਹੈ, 'ਪਾ' ਮਨ੍ਹਾ ਹੈ। 'ਸਾ, ਗਾ, ਧਾ ਤੇ ਨੀ' ਸ਼ੁੱਧ, 'ਰੇ' ਕੋਮਲ ਅਤੇ 'ਮਾ' ਤੀਬਰ ਲੱਗਦਾ ਹੈ, ਜੰਗ ਜਾਂ ਸ਼ੋਕ ਸਮੇਂ ਇਸ ਦਾ ਗਾਇਨ ਹੁੰਦਾ ਹੈ। ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ।

22. ਤੁਖਾਰੀ—ਸੰਪੂਰਨ ਰਾਗ ਹੈ, ਵਾਦੀ 'ਰੇ' ਤੇ ਸੰਵਾਦੀ 'ਪਾ' ਹੈ। ਦੋਵੇਂ 'ਗਾ' ਤੇ ਦੋਵੇਂ 'ਮਾ' ਲੱਗਦੇ ਹਨ। ਦਿਨ ਚੜ੍ਹੇ ਗਾਈਦਾ ਹੈ।

23. ਕੇਦਾਰਾ—ਕਲਿਆਣ ਠਾਠ ਦਾ ਸੰਪੂਰਨ ਰਾਗ ਹੈ। 'ਮਾ' ਵਾਦੀ ਤੇ 'ਸਾ' ਸੰਵਾਦੀ ਹੈ। 'ਮਾ' ਸ਼ੁੱਧ ਤੇ ਤੀਬਰ ਦੋਵੇਂ ਲੱਗਦੇ ਹਨ, 'ਨੀ' ਵੀ ਦੋਵੇਂ। ਰਾਤ ਦੇ ਦੂਜੇ ਪਹਿਰ ਗਾਈਦਾ ਹੈ।

24. ਭੈਰਉ—ਇਹ ਸੰਪੂਰਨ ਰਾਗ ਛੇ ਮੁਖ ਰਾਗਾਂ ਵਿੱਚੋਂ ਇਕ ਹੈ। ਵਾਦੀ 'ਧਾ' ਤੇ ਸੰਵਾਦੀ 'ਰੇ' ਹੈ। 'ਰੇ' ਤੇ 'ਧਾ' ਕੋਮਲ, ਆਰੋਹੀ ਵਿਚ 'ਰੇ' ਕੋਮਲ, ਹੋਰ 'ਸਾ, ਗਾ, ਮਾ, ਪਾ, ਨੀ' ਸ਼ੁੱਧ ਲੱਗਦੇ ਹਨ। ਸਵੇਰੇ ਗਾਈਦਾ ਹੈ।

25. ਬਸੰਤ—ਪੂਰਬੀ ਠਾਠ ਦਾ ਸੰਪੂਰਨ ਰਾਗ ਹੈ। 'ਸਾ' ਵਾਦੀ ਤੇ 'ਪਾ' ਸੰਵਾਦੀ ਹੈ। ਦੋਵੇਂ 'ਮਾ ਅਤੇ ਸਾ, ਗਾ, ਮਾ, ਪਾ, ਧਾ, ਨੀ' ਸ਼ੁੱਧ ਲੱਗਦੇ ਹਨ। 'ਰੇ' ਕੋਮਲ, 'ਮਾ' ਤੀਬਰ ਲੱਗਦਾ ਹੈ। ਇਹ ਹਿੰਡੋਲ ਨਾਲ ਮਿਲਾ ਕੇ ਵੀ ਗਾਇਆ ਹੈ। ਰਾਤ ਵੇਲੇ ਗਾਈਦਾ ਹੈ।

26. ਸਾਰੰਗ—ਕਾਫ਼ੀ ਠਾਠ ਦਾ ਰਾਗ ਹੈ। ਵਾਦੀ 'ਰੇ' ਤੇ ਸੰਵਾਦੀ 'ਪਾ' ਹੈ। 'ਨੀ' ਸ਼ੁੱਧ ਤੇ ਕੋਮਲ ਦੋਵੇਂ, ਬਾਕੀ ਸੁਰ ਸ਼ੁੱਧ ਲੱਗਦੇ ਹਨ। ਦੁਪਹਿਰ ਸਮੇਂ ਗਾਈਦਾ ਹੈ।

27. ਕਾਨੜਾ—ਸੰਪੂਰਨ ਰਾਗ ਹੈ, 'ਰਾ' ਵਾਦੀ ਤੇ 'ਪਾ' ਸੰਵਾਦੀ ਹੈ। 'ਗਾ, ਧਾ, ਨੀ' ਕੋਮਲ ਤੇ ਬਾਕੀ ਸ਼ੁੱਧ ਸੁਰ ਲੱਗਦੇ ਹਨ। ਇਸ ਰਾਗ ਦੇ ਕਈ ਭੇਦ ਹਨ, ਜਿਨ੍ਹਾਂ ਵਿੱਚੋਂ ਦਰਬਾਰੀ ਕਾਨੜਾ ਮੁੱਖ ਹੈ। ਰਾਤ ਦੇ ਦੂਜੇ ਪਹਿਰ ਗਾਈਦਾ ਹੈ।

28. ਮਲਾਰ—ਖਮਾਚ ਠਾਠ ਦਾ ਰਾਗ ਹੈ, ਵਾਦੀ 'ਮਾ' ਤੇ ਸੰਵਾਦੀ 'ਸਾ' ਹੈ। 'ਗਾ' ਤੇ 'ਨੀ' ਮਨ੍ਹਾ ਹੈ, 'ਸਾ, ਰੇ, ਮਾ, ਪਾ, ਧਾ' ਸ਼ੁੱਧ ਲੱਗਦੇ ਹਨ। ਰਾਤ ਵੇਲੇ ਗਾਈਦਾ ਹੈ।

29. ਕਲਿਆਣ—ਔੜਵ ਸੰਪੂਰਨ ਰਾਗ ਹੈ। 'ਗਾ' ਵਾਦੀ ਤੇ 'ਧਾ' ਸੰਵਾਦੀ ਹੈ। ਆਰੋਹੀ ਵਿਚ 'ਮਾ ਤੇ 'ਨੀ' ਮਨ੍ਹਾ ਹਨ। 'ਮਾ' ਤੀਬਰ, ਬਾਕੀ ਸੁਰ ਸ਼ੁੱਧ ਹਨ। ਰਾਤ ਦੇ ਪਹਿਲੇ ਪਹਿਰ ਗਾਈਦਾ ਹੈ।

30. ਪ੍ਰਭਾਤੀ—ਭੈਰਵ ਠਾਠ ਦਾ ਸੰਪੂਰਨ ਰਾਗ ਹੈ। 'ਮਾ' ਵਾਦੀ ਤੇ 'ਸਾ' ਸੰਵਾਦੀ ਹੈ, 'ਸਾ, ਗਾ, ਮਾ, ਪਾ, ਨੀ' ਸ਼ੁੱਧ ਲੱਗਦੇ ਹਨ। ਬਿਭਾਸ ਨਾਲ ਮਿਲਾ ਕੇ ਵੀ ਗਾਇਆ ਜਾਂਦਾ ਹੈ। ਤੜਕ-ਸਾਰ, ਪ੍ਰਭਾਤੇ ਗਾਉਣ ਦਾ ਸਮਾਂ ਹੈ।

31. ਜੈਜਾਵੰਤੀ—ਖਮਾਚ ਠਾਠ ਦਾ ਸੰਪੂਰਨ ਰਾਗ ਹੈ। 'ਰੇ' ਵਾਦੀ ਤੇ 'ਪਾ' ਸੰਵਾਦੀ ਹੈ, ਦੋਵੇਂ 'ਗਾ' ਤੇ ਦੋਵੇਂ 'ਨੀ' ਲੱਗਦੇ ਹਨ। ਆਰੋਹੀ ਵਿਚ ਦੋਵੇਂ ਸ਼ੁੱਧ ਤੇ ਅਵਰੋਹੀ ਵਿਚ ਦੋਵੇਂ ਕੋਮਲ ਲੱਗਦੇ ਹਨ, ਸਵੇਰ ਸਮੇਂ ਜਾਂ ਪਹਿਰ ਰਾਤ ਗਈ 'ਤੇ ਗਾਉਂਦੇ ਹਨ। ਰਾਜਸਥਾਨ ਵਿਚ ਇਸ ਦਾ ਗਾਇਨ ਵਧੇਰੇ ਪ੍ਰਚਲਤ ਹੈ। ਇਸ ਵਿਚ ਕੇਵਲ ਗੁਰੂ ਤੇਗ਼ ਬਹਾਦਰ ਜੀ ਦੇ ਚਾਰ ਸ਼ਬਦ ਹਨ।

'ਆਦਿ ਗ੍ਰੰਥ' ਦੇ 31 ਰਾਗ ਹਨ। 37 ਰਹੱਸਵਾਦੀ ਗਵੱਈਏ। ਲੇਕਿਨ ਸਭ ਦੀ ਰਾਗ-ਚੋਣ ਆਪਣੀ ਆਪਣੀ ਹੈ। ਵਿਅਕਤੀਵਾਰ ਰਾਗਾਂ ਦੇ ਪ੍ਰਯੋਗ ਦਾ ਵੇਰਵਾ ਇਸ ਪ੍ਰਕਾਰ ਹੈ:

1. ਗੁਰੂ ਨਾਨਕ—ਇਨ੍ਹਾਂ 19 ਰਾਗ ਵਰਤੇ ਹਨ:

ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ ਤੇ ਪ੍ਰਭਾਤੀ।

2. ਗੁਰੂ ਅੰਗਦ—ਕੋਈ ਨਹੀਂ, ਇਨ੍ਹਾਂ ਦੇ 62 ਸਲੋਕ ਵਾਰਾਂ ਵਿਚ ਗੁਰੂ ਅਰਜਨ ਸਾਹਿਬ ਵੱਲੋਂ ਦਰਜ ਕੀਤੇ ਹੋਏ ਹਨ।

3. ਗੁਰੂ ਅਮਰਦਾਸ—ਇਨ੍ਹਾਂ ਗੁਰੂ ਨਾਨਕ ਸਾਹਿਬ ਵਾਲੇ 17 ਰਾਗ ਵਰਤੇ ਹਨ, ਕੇਵਲ ਦੋ—ਤਿਲੰਗ ਤੇ ਤੁਖਾਰੀ ਛੱਡ ਕੇ।

4. ਗੁਰੂ ਰਾਮਦਾਸ—ਜੈਜਾਵੰਤੀ ਤੇ ਕੇਦਾਰਾ ਛੱਡ ਕੇ 29 ਰਾਗ ਵਰਤੇ ਹਨ।

5. ਗੁਰੂ ਅਰਜਨ—ਜੈਜਾਵੰਤੀ ਬਿਨਾ 30 ਰਾਗ ਵਰਤੋਂ ਵਿਚ ਲਿਆਂਦੇ ਗਏ ਹਨ।

6. ਗੁਰੂ ਤੇਗ਼ ਬਹਾਦਰ—ਇਨ੍ਹਾਂ 15 ਰਾਗਾਂ ਵਿਚ ਬਾਣੀ ਉਚਾਰੀ ਹੈ:

ਗਉੜੀ, ਆਸਾ, ਗੂਜਰੀ, ਬਿਹਾਗੜਾ, ਸੋਰਠਿ, ਜੈਤਸਰੀ, ਧਨਾਸਰੀ, ਟੋਡੀ, ਤਿਲੰਗ, ਬਿਲਾਵਲ, ਰਾਮਕਲੀ, ਮਾਰੂ, ਬਸੰਤ, ਸਾਰੰਗ ਤੇ ਜੈਜਾਵੰਤੀ। ਜੈਜਾਵੰਤੀ ਕੇਵਲ ਇਨ੍ਹਾਂ ਹੀ ਵਰਤਿਆ ਹੈ।

7. ਸ਼ੇਖ ਫਰੀਦ—ਆਸਾ ਤੇ ਸੂਹੀ।

8. ਜੈਦੇਵ—ਗੂਜਰੀ ਤੇ ਮਾਰੂ।

9. ਬੇਣੀ—ਸਿਰੀ, ਰਾਮਕਲੀ ਤੇ ਪ੍ਰਭਾਤੀ।

10. ਤ੍ਰਿਲੋਚਨ—ਸਿਰੀ, ਗੂਜਰੀ, ਪ੍ਰਭਾਤੀ।

11. ਨਾਮਦੇਵ—ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਟੋਡੀ, ਤਿਲੰਗ, ਬਿਲਾਵਲ, ਗੌਂਡ, ਰਾਮਕਲੀ, ਮਾਲੀ ਗਉੜਾ, ਮਾਰੂ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ ਤੇ ਪ੍ਰਭਾਤੀ (18 ਰਾਗ)।

12. ਕਬੀਰ—ਸਿਰੀ, ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਗੌਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ, ਸਾਰੰਗ ਤੇ ਪ੍ਰਭਾਤੀ (17 ਰਾਗ)।

13. ਰਵਿਦਾਸ—ਸਿਰੀ, ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਜੈਤਸਰੀ, ਸੂਹੀ, ਬਿਲਾਵਲ, ਗੌਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ ਤੇ ਮਲਾਰ।

14. ਰਾਮਾਨੰਦ—ਬਸੰਤ।

15. ਧੰਨਾ—ਆਸਾ, ਧਨਾਸਰੀ।

16. ਭੀਖਨ—ਸੋਰਠਿ।

17. ਸਧਨਾ—ਬਿਲਾਵਲ।

18. ਪੀਪਾ—ਧਨਾਸਰੀ।

19. ਸੈਣ—ਧਨਾਸਰੀ।

20. ਪਰਮਾਨੰਦ—ਸਾਰੰਗ।

21. ਸੂਰਦਾਸ—ਸਾਰੰਗ।

22. ਸਤਾ—ਰਾਮਕਲੀ।

23. ਬਲਵੰਡ—ਰਾਮਕਲੀ।

24. ਸੁੰਦਰ—ਰਾਮਕਲੀ।

*ਨੋਟ*—ਮਾਝ, ਦੇਵ ਗੰਧਾਰੀ, ਵਡਹੰਸ, ਬੈਰਾੜੀ, ਨਟ, ਤੁਖਾਰੀ, ਕਲਿਆਣ ਤੇ ਜੈਜਾਵੰਤੀ—ਇਨ੍ਹਾਂ ਅੱਠ ਰਾਗਾਂ ਵਿਚ ਭਗਤ ਬਾਣੀ ਉੱਕਾ ਹੀ ਨਹੀਂ।

ਤਾਲ—ਜਿਥੋਂ ਤਕ ਤਾਲ ਜਾਂ ਘਰ ਦਾ ਸੰਬੰਧ ਹੈ, ਉਹ ਗੁਰੂ ਗ੍ਰੰਥ ਸਾਹਿਬ ਵਿਚ ਇਕ ਤੋਂ 17 ਘਰ ਤਕ ਦਾ ਸੰਕੇਤ ਮਿਲਦਾ ਹੈ। ਇਸ ਦਾ ਭਾਵ ਇਹ ਹੈ ਕਿ ਗੁਰਬਾਣੀ ਗਾਉਣ ਦੀ ਰੀਤਿ ਵਿਚ 17 ਘਰ ਤਕ ਦੀ ਵਰਤੋਂ ਕੀਤੀ ਗਈ ਹੈ ਜੋ ਕਿ ਸੰਗੀਤ ਕਲਾ ਦੀ ਦ੍ਰਿਸ਼ਟੀ ਤੋਂ ਕਾਫ਼ੀ ਬਿਖਮ ਕਾਰ ਹੈ। ਵੈਸੇ ਇਹ ਗੱਲ ਧਿਆਨ ਯੋਗ ਹੈ ਕਿ 'ਘਰ' ਤਾਲ ਦੇ ਅਰਥਾਂ ਵਿਚ ਨਹੀਂ ਹੈ, ਇਸ ਦਾ ਭਾਵ ਰਾਗ ਦਾ ਸੁਰਪ੍ਰਸਤਾਰ ਜਾਂ ਮੁੱਢਲਾ ਸੁਰ ਹੈ। ਇਸੇ ਤਰ੍ਹਾਂ ਜੋੜੀ ਦੀਆਂ ਗਤਾਂ[1] ਦਾ ਸੰਕੇਤ ਵੀ ਹੈ। ਪੜਤਾਲ[2] ਦਾ ਅਰਥ ਹੈ, ਤਾਲ ਬਦਲ ਕੇ ਗਾਉਣਾ। ਇਹ ਗਾਉਣ ਕਲਾ ਦਾ ਇਕ ਚਮਤਕਾਰੀ ਖੇਲ ਹੈ ਕਿ ਗੀਤ

---

1. ਜੋੜੀ ਵਜਾਉਣ ਦੀਆਂ ਗਤਾਂ—ਜਾਤਿ, ਜਤਿ, ਸਾਥ ਤਿੰਨ ਕਿਸਮ ਦੀਆਂ ਹੁੰਦੀਆਂ ਹਨ—'ਬਿਲਾਵਲ ਮ: ੧ ਘਰ ੧੦, ਜਤਿ' ਇਥੇ ਜੋੜੀ ਦੀ ਵਜੰਤ ਵੱਲ ਸੰਕੇਤ ਹੈ। 'ਯਤਿ' ਦਾ ਸੰਕੇਤ ਜੈਦੇਵ ਕਿਰਤ 'ਗੀਤ ਗੋਵਿੰਦ' ਵਿਚ ਵੀ ਹੈ।
2. ਭਾਵ ਜਿਸਦੇ ਗਾਉਣ ਵਿਚ ਤੁਕ ਤੁਕ 'ਤੇ ਤਾਲ ਪਰਤਦਾ ਜਾਂਦਾ ਹੋਵੇ, ਸੋ ਪੜਤਾਲ।
*(ਬਾਣੀ ਬਿਉਰਾ, 1946, ਪੰਨਾ 45)*
ਅਸਲ ਅਰਥ ਹੈ—ਤਾਲ ਦੀ ਪਟੁਤਾ (ਚਤੁਰਾਈ)।

ਦਾ ਕੁਝ ਹਿੱਸਾ ਹੋਰ ਤਾਲ ਵਿਚ ਅਤੇ ਕੁਝ ਹਿੱਸਾ ਤਾਲ ਬਦਲ ਕੇ ਗਾਇਆ ਜਾਵੇ। ਆਮ ਤੌਰ 'ਤੇ ਚਾਰ ਜਾਂ ਪੰਜ ਤਾਲ ਦੇ ਗਾਉਣ ਵਿਚ ਐਸਾ ਚਮਤਕਾਰ ਦਿਖਾਇਆ ਜਾਂਦਾ ਹੈ। ਸਤਿਗੁਰਾਂ ਬਿਲਾਵਲ, ਨਟ, ਕਾਨੜਾ ਆਦਿ ਵਿਚ ਇਸਦਾ ਪ੍ਰਯੋਗ ਕੀਤਾ ਹੈ। ਇਸ ਤਰ੍ਹਾਂ ਪੜਤਾਲ ਵਿਚ ਗਾਏ ਜਾਣ ਵਾਲੇ ਗੀਤ ਦੀ ਬੰਦਸ਼ ਵੀ ਅਨੋਖੀ ਭਾਂਤ ਦੀ ਹੁੰਦੀ ਹੈ। ਮਿਸਾਲ ਲਈ ਇਕ ਪੜਤਾਲ ਧਿਆਨ ਯੋਗ ਹੈ:

**ਕਾਨੜਾ ਮਹਲਾ ੪ ਪੜਤਾਲ ਘਰੁ ੫॥**
**ਮਨ ਜਾਪਹੁ ਰਾਮ ਗੁਪਾਲ॥**
**ਹਰਿ ਰਤਨ ਜਵੇਹਰ ਲਾਲ॥**
**ਹਰਿ ਗੁਰਮੁਖਿ ਘੜਿ ਟਕਸਾਲ॥**
**ਹਰਿ ਹੋ ਹੋ ਕਿਰਪਾਲ॥੧॥ਰਹਾਉ॥**
**ਤੁਮਰੇ ਗੁਨ ਅਗਮ ਅਗੋਚਰ, ਏਕ ਜੀਹ ਕਿਆ ਕਥੈ ਬਿਚਾਰੀ,**
**ਰਾਮ ਰਾਮ ਰਾਮ ਰਾਮ ਲਾਲ॥**
**ਤੁਮਰੀ ਜੀ ਅਕਥ ਕਥਾ, ਤੂ ਤੂ ਤੂ ਹੀ ਜਾਨਹਿ,**
**ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ॥**
**ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ ਮੇਰੇ,**
**ਮਨਿ ਤਨਿ ਜੀਹ ਹਰਿ ਹਰੇ ਹਰੇ ਰਾਮ ਨਾਮ ਧਨੁ ਮਾਲ॥**
**ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ,**
**ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ,**
**ਹਉ ਬਲਿ ਬਲੇ ਹਉ ਬਲਿ ਬਲੇ,**
**ਜਨ ਨਾਨਕ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ॥** *(ਪੰਨਾ 1296)*

ਇਹ ਪੜਤਾਲ ਵਾਲੇ ਸ਼ਬਦ ਵਧੇਰੇ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਉਚਾਰੇ ਮਿਲਦੇ ਹਨ। ਕਈ ਥਾਂ ਇਸ ਤੋਂ ਇਲਾਵਾ ਹੋਰ ਸੰਕੇਤ ਵੀ ਦਿੱਤੇ ਗਏ ਹਨ ਜਿਵੇਂ ਕਿ ਇਕ ਥਾਂ ਦਰਜ ਹੈ:

1. ਰਾਗ ਬਿਲਾਵਲੁ ਮਹਲਾ ੫ ਘਰੁ ੨ ਯਾਨੜੀਏ ਕੈ ਘਰਿ ਗਾਵਣਾ
2. ਸਿਰੀਰਾਗੁ ਕਬੀਰ ਜੀਉ ਕਾ॥ ਏਕੁ ਸੁਆਨੁ ਕੈ ਘਰਿ ਗਾਵਣਾ
3. ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ॥ ਪਹਰਿਆ ਕੈ ਘਰਿ ਗਾਵਣਾ
4. ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ: ੫

ਇਨ੍ਹਾਂ ਟੂਕਾਂ ਤੋਂ ਪ੍ਰਗਟ ਹੈ ਕਿ ਗੁਰੂ ਸਾਹਿਬ ਹਰ ਸ਼ਬਦ ਦੇ ਗਾਉਣ ਲਈ ਰਾਗ ਤੇ ਤਾਲ ਆਦਿ ਬਾਰੇ ਕਿਤਨੇ ਚੇਤਨ ਸਨ। ਫਿਰ ਲਗਭਗ ਹਰ ਗੀਤ ਜਾਂ ਸ਼ਬਦ ਵਿਚ ਟੇਕ ਜਾਂ ਧਾਰਨਾ ਵਾਲੀ ਕੇਂਦਰੀ ਤੁਕ ਨਾਲ 'ਰਹਾਉ' ਲਿਖ ਕੇ ਸਪੱਸ਼ਟ ਸੰਕੇਤ ਦਿੱਤਾ ਹੈ ਕਿ ਗਾਉਣ ਵਾਲਾ ਉਸੇ ਤੁਕ ਨੂੰ ਸਥਾਈ ਬਣਾਵੇ। ਕਿਸੇ ਕਿਸੇ ਸ਼ਬਦ ਵਿਚ ਦੋ ਰਹਾਉ ਵੀ ਦੇਖਣ ਵਿਚ ਆਉਂਦੇ ਹਨ, ਉਥੇ ਪਹਿਲਾਂ ਇਕ ਖ਼ਿਆਲ ਦੀ ਉਸਾਰੀ ਕੀਤੀ ਗਈ ਹੈ, ਜਦ ਉਹ ਖ਼ਿਆਲ ਸੰਪੂਰਨਤਾ ਦੀ ਮੰਜ਼ਲ ਉੱਤੇ ਪਹੁੰਚ ਗਿਆ ਤਾਂ ਉਸਨੂੰ ਦੂਜੇ ਰਹਾਉ ਜਾਂ ਦੂਜੀ ਸਥਾਈ ਵਿਚ ਗਾਉਣ ਦਾ ਆਦੇਸ਼ ਹੈ। ਜਿਵੇਂ ਗਉੜੀ ਗੁਆਰੇਰੀ ਵਿਚ ਪੰਚਮ ਪਾਤਸ਼ਾਹ ਦੇ ਇਕ ਸ਼ਬਦ ਦੀ ਧਾਰਨਾ ਹੈ:

**ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ॥**
**ਕਿਉ ਪਾਈਐ ਹਰਿ ਰਾਮ ਸਹਾਈ॥** *(ਪੰਨਾ 175)*

ਅੰਤ ਵਿਚ 'ਦੂਜਾ ਰਹਾਉ' ਹੈ:

**ਇਨਿ ਬਿਧਿ ਕੁਸਲ ਹੋਤ ਮੇਰੇ ਭਾਈ॥**
**ਇਉ ਪਾਈਐ ਹਰਿ ਰਾਮ ਸਹਾਈ॥੧॥ਰਹਾਉ॥** *(ਪੰਨਾ 176)*

ਇਹ ਤਰੀਕਾ ਹੋਰ ਵੀ ਕਈ ਥਾਂ ਵਰਤਿਆ ਹੈ।

ਸੋ ਰਾਗ, ਘਰ ਦੇ ਸੰਕੇਤ ਅਤੇ ਹਰ ਗੀਤ ਵਿਚ 'ਰਹਾਉ' ਦੀ ਤੁਕ ਦਾ ਵੱਖਰਾ ਨਿਸ਼ਾਨ ਦੇਣਾ ਦੱਸਦਾ ਹੈ ਕਿ ਸੰਤ ਭਗਤ ਅਤੇ ਗੁਰੂ ਸਾਹਿਬਾਨ ਸੰਗੀਤ-ਵਿਦਿਆ ਤੋਂ ਭਲੀ ਪ੍ਰਕਾਰ ਪਰਿਚਿਤ ਸਨ ਅਤੇ ਇਸ ਦੀਆਂ ਕਈ ਕਿਸਮ ਦੀਆਂ ਤਕਨੀਕੀ ਗਹਿਰਾਈਆਂ ਤੋਂ ਵੀ ਜਾਣੂ ਸਨ ਜੋ ਕਿ ਕਲਾਸੀਕਲ ਸੰਗੀਤ ਦੇ ਪੰਡਿਤ ਹੀ ਜਾਣ ਸਕਦੇ ਹਨ। ਦੂਜੇ, ਉਨ੍ਹਾਂ ਲੋਕ-ਸੰਗੀਤ ਦੀਆਂ ਧਾਰਨਾਵਾਂ ਨੂੰ ਵੀ ਕਾਫ਼ੀ ਮਾਤਰਾ ਵਿਚ ਵਰਤਿਆ ਤਾਂ ਕਿ ਲੋਕ-ਜੀਵਨ ਨੂੰ ਟੁੰਬਣ ਲਈ ਇਨ੍ਹਾਂ ਦਾ ਪ੍ਰਯੋਗ ਵਧੇਰੇ ਪ੍ਰਭਾਵਸ਼ਾਲੀ ਸਿੱਧ ਹੋਵੇ।[1]

'ਆਦਿ ਗ੍ਰੰਥ' ਵਿਚ ਲੋਕ-ਸੰਗੀਤ ਜਾਂ ਦੇਸੀ ਧਾਰਨਾ ਦੇ ਆਧਾਰ 'ਤੇ ਕਾਫ਼ੀ ਬਾਣੀ ਰਚੀ ਗਈ ਹੈ। ਇਹ ਲੋਕ-ਧਾਰਨਾਵਾਂ ਉਸ ਸਮੇਂ ਆਮ ਪ੍ਰਚਲਤ ਸਨ ਤੇ ਲੋਕਾਂ ਵਿਚ ਹਰਮਨ ਪਿਆਰੀਆਂ ਸਨ, ਇਸ ਕਰਕੇ ਸੰਤਾਂ, ਭਗਤਾਂ ਤੇ ਗੁਰੂਆਂ ਨੇ ਲੋਕ-ਧਾਰਨਾ ਦੇ ਆਦਰਸ਼ 'ਤੇ ਵੰਨ-ਸੁਵੰਨੇ ਰੂਹਾਨੀ ਗੀਤਾਂ ਦੀ ਰਚਨਾ ਕੀਤੀ। ਲੋਕ-ਕਾਵਿ ਦੇ ਜੋ ਰੂਪ ਅਪਣਾਏ ਗਏ, ਉਨ੍ਹਾਂ ਦਾ ਬਿਉਰਾ ਇਸ ਪ੍ਰਕਾਰ ਹੈ:

1. ਅਲਾਹੁਣੀ
2. ਆਰਤੀ
3. ਅੰਜੁਲੀ
4. ਸਦ
5. ਸੋਹਿਲਾ
6. ਕਰਹਲੇ
7. ਕਾਫੀ
8. ਥਿਤੀ
9. ਘੋੜੀਆ
10. ਚਉਬੋਲੇ
11. ਛੰਤ
12. ਡਖਣੇ
13. ਦਿਨ ਰੈਣਿ
14. ਪਹਰੇ
15. ਪਟੀ
16. ਬਾਰਹਮਾਹਾ
17. ਬਾਵਨ ਅਖਰੀ
18. ਬਿਰਹੜੇ
19. ਮੰਗਲ
20. ਰੁਤੀ
21. ਵਣਜਾਰਾ
22. ਵਾਰ (ਪਉੜੀਬੱਧ)
23. ਵਾਰ ਸਤ

1. ਅਲਾਹੁਣੀ—ਸ਼ੋਕ-ਗੀਤ ਹੈ, ਵਿਛੜੇ ਸਨੇਹੀ ਦੀ ਯਾਦ ਵਿਚ ਪਾਏ ਵੈਣ ਇਸਦਾ ਕਲੇਵਰ ਬਣਾਉਂਦੇ ਹਨ। ਗੁਰੂ ਨਾਨਕ ਸਾਹਿਬ ਨੇ ਵਡਹੰਸ ਰਾਗ ਵਿਚ ਇਸ ਲੋਕ-ਧਾਰਨਾ ਦੇ ਆਧਾਰ 'ਤੇ ਸੰਸਾਰ ਦੀ ਨਾਸ਼ਮਾਨਤਾ ਦਰਸਾਉਂਦਿਆਂ ਬੜੇ ਹੀ ਦਰਦਨਾਕ ਜਜ਼ਬਿਆਂ ਦਾ ਅੰਕਣ ਕੀਤਾ ਹੈ।

---

1. ਗੁਰੂ ਗ੍ਰੰਥ ਸਾਹਿਬ ਵਿਚ ਆਏ ਸਾਜ਼ਾਂ ਦੇ ਨਾਮ—ਰਬਾਬ, ਬੀਣਾ, ਬੇਨ, ਵਾਜਾ, ਜੰਤ, ਤੂਰ, ਕਿੰਗਰੀ, ਸਿੰਗੀ, ਮੁਰਲੀ, ਪਖਾਵਜ, ਮ੍ਰਿਦੰਗ, ਢੋਲਕ, ਮਜੀਰ੍ਹ, ਘੁੰਗਰੂ, ਨਾਦ, ਆਦਿ ਹਨ। ਪੰਚ ਵਾਜੇ ਦਾ ਸੰਕੇਤ ਆਮ ਹੈ।

2. ਆਰਤੀ—ਇਸ਼ਟ-ਦੇਵ ਦੀ ਮਹਿਮਾ ਤੇ ਪੂਜਾ ਲਈ ਇਹ ਲੈਅ ਵਰਤੀਂਦੀ ਹੈ, ਇਸ ਵਿਚ ਪੂਜਨੀਕ ਦੇਵਤੇ ਤੋਂ ਵਾਰਨੇ ਜਾਇਆ ਜਾਂਦਾ ਹੈ। ਕਬੀਰ, ਸੈਣ, ਪੀਪਾ, ਧੰਨਾ ਤੇ ਗੁਰੂ ਨਾਨਕ ਸਾਹਿਬ ਨੇ ਆਰਤੀ ਲਿਖੀ ਹੈ।

3. ਅੰਜੁਲੀ—ਬੇਨਤੀ ਦਾ ਗੀਤ ਅੰਜੁਲੀ ਕਹਾਉਂਦਾ ਹੈ, ਇਹ ਮਾਰੂ ਰਾਗ ਵਿਚ ਹੈ।

4. ਸਦ—ਇਹ ਸ਼ੋਕ-ਗੀਤ ਹੈ, ਜੋ ਲੰਮੀ ਹੇਕ ਨਾਲ ਗਾਇਆ ਜਾਂਦਾ ਹੈ। ਬਾਬਾ ਸੁੰਦਰ ਨੇ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਉਪ੍ਰੰਤ ਉਨ੍ਹਾਂ ਦੇ ਵਿਛੋੜੇ ਤੇ ਸਿਖਿਆ ਨੂੰ ਰਾਮਕਲੀ ਰਾਗ ਵਿਚ ਕਲਮਬੰਦ ਕੀਤਾ ਹੈ।

5. ਸੋਹਿਲਾ—ਖ਼ੁਸ਼ੀ ਦੇ ਗੀਤ ਨੂੰ 'ਸੋਹਿਲਾ' ਕਹਿੰਦੇ ਹਨ, ਹਿੰਦੀ ਵਿਚ ਇਸ ਦਾ ਨਾਮ 'ਸੋਹਰ' ਪ੍ਰਸਿੱਧ ਹੈ ਜੋ ਜਨਮ-ਉਤਸਵ ਜਾਂ ਵਿਆਹ-ਉਤਸਵ 'ਤੇ ਗਾਇਆ ਜਾਂਦਾ ਹੈ। ਗਉੜੀ ਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਇਸ ਸਿਰਲੇਖ ਹੇਠ ਇਕ ਸ਼ਬਦ ਹੈ।

6. ਕਰਹਲੇ—ਕਰਹਾ ਜਾਂ ਕਰਹਲ ਊਠ ਦਾ ਵਾਚਕ ਹੈ, ਊਠਵਾਨਾਂ ਦੀ ਇਕ ਗੀਤ ਧਾਰਨਾ 'ਕਰਹਲਾ' ਕਹੀ ਜਾਂਦੀ ਹੈ। ਗੁਰੂ ਰਾਮਦਾਸ ਜੀ ਨੇ ਗਉੜੀ ਰਾਗ ਵਿਚ ਇਸ ਧਾਰਨਾ 'ਤੇ ਦੋ ਸ਼ਬਦ ਲਿਖੇ ਹਨ।

7. ਕਾਫੀ—ਇਹ ਸੂਫ਼ੀਆਂ ਦਾ ਪ੍ਰੇਮ-ਗੀਤ ਹੈ ਜਿਸ ਤਰ੍ਹਾਂ ਵੈਸ਼ਣਵ ਸਾਧੂਆਂ ਦਾ ਬਿਸ਼ਨਪਦਾ, ਕੱਵਾਲ ਇਸਨੂੰ ਮਹਿਫ਼ਲਾਂ ਵਿਚ ਗਾਉਂਦੇ ਤੇ ਪੰਜਾਬ ਵਿਚ ਇਹ ਧੁਨ ਕਾਫ਼ੀ ਪ੍ਰਸਿੱਧ ਰਹੀ ਹੈ। ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਅਰਜਨ ਤੇ ਗੁਰੂ ਤੇਗ਼ ਬਹਾਦਰ ਜੀ ਨੇ ਆਸਾ, ਤਿਲੰਗ, ਸੂਹੀ ਤੇ ਮਾਰੂ ਰਾਗ ਵਿਚ ਇਸਦਾ ਪ੍ਰਯੋਗ ਕੀਤਾ ਹੈ। ਪਿੱਛੋਂ ਇਹ ਧੁਨ ਰਾਗ ਦਾ ਰੂਪ ਵੀ ਧਾਰਨ ਕਰ ਗਈ।

8. ਘੋੜੀਆਂ—ਵਿਆਹ ਸਮੇਂ ਜਦੋਂ ਲਾੜਾ ਘੋੜੀ ਉੱਤੇ ਚੜ੍ਹ ਕੇ ਜਾਂਦਾ ਹੈ ਤਾਂ ਭੈਣਾਂ ਜੋ ਖ਼ੁਸ਼ੀ ਦੇ ਗੀਤ ਗਾਉਂਦੀਆਂ ਹਨ, ਉਨ੍ਹਾਂ ਨੂੰ ਘੋੜੀਆਂ ਸੱਦਦੇ ਹਨ। ਗੁਰੂ ਰਾਮਦਾਸ ਜੀ ਨੇ ਵਡਹੰਸ ਰਾਗ ਵਿਚ ਇਸ ਧਾਰਨਾ ਦੇ ਆਧਾਰ 'ਤੇ ਦੋ ਗੀਤ ਲਿਖੇ ਹਨ।

9. ਚਉਬੋਲੇ—ਚਉਬੋਲਾ ਭਾਵੇਂ ਇਕ ਮਾਤ੍ਰਿਕ ਛੰਦ ਦਾ ਵੀ ਨਾਮ ਹੈ ਲੇਕਿਨ ਇਸ ਦਾ ਵਜ਼ਨ ਗੁਰੂ ਗ੍ਰੰਥ ਸਾਹਿਬ ਵਿਚ ਪੰਚਮ ਪਾਤਸ਼ਾਹ ਦੇ ਉਨ੍ਹਾਂ 11 ਸਲੋਕਾਂ ਉੱਤੇ ਨਹੀਂ ਢੁੱਕਦਾ, ਜਿਨ੍ਹਾਂ ਦਾ ਸਿਰਲੇਖ ਚਉਬੋਲੇ ਦਿੱਤਾ ਗਿਆ ਹੈ। ਕੁਝ ਵਿਦਵਾਨ ਇਹ ਵੀ ਵਿਆਖਿਆ ਕਰਦੇ ਹਨ ਕਿ ਇਹ ਚਾਰ ਸਿੱਖਾਂ ਪ੍ਰਤੀ (ਸੰਮਨ, ਮੂਸਨ, ਜਮਾਲ, ਪਤੰਗ) ਬੋਲੇ ਜਾਣ ਕਰਕੇ ਚਉਬੋਲੇ ਕਹਿਲਾਉਂਦਾ ਹੈ, ਇਹ ਠੀਕ ਨਹੀਂ। ਚਉਬੋਲੇ ਕਾਵਿ-ਰੂਪ ਵਿਚ ਚਾਰ ਕਿਸਮ ਦੀਆਂ ਭਾਸ਼ਾਵਾਂ ਦਾ ਮੇਲ ਵੀ ਦੇਖਣ ਵਿਚ ਆਉਂਦਾ ਹੈ ਪਰ ਇਥੇ ਇਜੇਹਾ ਵੀ ਨਹੀਂ, ਦਰਅਸਲ ਚਉਬੋਲਾ ਇਕ ਤਰ੍ਹਾਂ ਦਾ ਲੋਕ-ਗੀਤ ਹੈ ਜਿਸ ਵਿਚ ਪ੍ਰੇਮ-ਭਾਵਨਾ ਦਾ ਰੰਗ ਪ੍ਰਦਾਨ ਹੁੰਦਾ ਹੈ।

10. ਛੰਤ—ਇਸਤਰੀਆਂ ਦੇ ਵਿਸ਼ੇਸ਼ ਪ੍ਰੇਮ-ਗੀਤ 'ਛੰਤ' ਕਹਿਲਾਉਂਦੇ ਹਨ। ਛੰਤ, ਛੰਦ ਤੋਂ ਭਿੰਨ ਹੈ। ਛੰਦ ਉਹ ਹੈ ਜਿਸ ਵਿਚ ਮਾਤਰਾ, ਅੱਖਰ ਜਾਂ ਗੁਣਾਂ ਦੀ ਕੋਈ ਪਾਬੰਦੀ ਹੋਵੇ। ਛੰਤ ਕਾਵਿ-ਰੂਪ ਹੈ, ਜਿਸ ਦੇ ਆਮ ਤੌਰ 'ਤੇ ਚਾਰ ਬੰਦ ਹੁੰਦੇ ਹਨ ਤੇ ਇਸ ਵਿਚ ਪਹਿਲੋਂ ਵਿਛੋੜੇ ਦਾ ਬਿਆਨ ਕਰ ਕੇ ਫਿਰ ਮਿਲਾਪ ਦੀ ਅਵਸਥਾ ਦੱਸੀ ਜਾਂਦੀ ਹੈ। ਇਸ ਤੋਂ ਇਲਾਵਾ ਹੋਰ ਵਿਸ਼ੇ ਵੀ ਅਪਣਾਏ ਗਏ ਹਨ। ਗੁਰੂ ਨਾਨਕ, ਗੁਰੂ ਰਾਮਦਾਸ ਤੇ ਗੁਰੂ

ਅਰਜਨ ਦੇਵ ਜੀ ਨੇ ਕਈ ਰਾਗਾਂ ਵਿਚ ਅਨੇਕਾਂ ਛੰਤ ਲਿਖੇ ਹਨ ਜੋ ਪ੍ਰਭੂ-ਪ੍ਰੀਤਿ ਨੂੰ ਮਨੋਹਰ ਬਣਾ ਕੇ ਪੇਸ਼ ਕਰਦੇ ਹਨ।

11. ਡਖਣੇ—ਲਹਿੰਦੀ ਵਿਚ ਲਿਖਿਆ ਸਲੋਕ 'ਡਖਣਾ' ਕਹਾਉਂਦਾ ਹੈ। ਗੁਰੂ ਅਰਜਨ ਸਾਹਿਬ ਨੇ ਮਾਰੂ ਰਾਗ ਵਿਚ ਡਖਣੇ ਲਿਖੇ ਜੋ ਕਿ ਇਸੇ ਰਾਗ ਦੀ ਵਾਰ ਨਾਲ ਜੋੜ ਦਿੱਤੇ ਗਏ ਹਨ। ਸਿਰੀ ਰਾਗ ਦੇ ਛੰਤਾਂ ਨਾਲ ਵੀ ਪੰਜ ਡਖਣੇ ਮਿਲਦੇ ਹਨ। ਇਸੇ ਤਰ੍ਹਾਂ ਜੈਤਸਰੀ ਦੀ ਵਾਰ ਵਿਚ ਵੀ ਲਹਿੰਦੀ ਦੇ ਸਲੋਕ ਇਸੇ ਰੰਗ-ਰੂਪ ਵਾਲੇ ਹਨ।

12. ਥਿਤੀ—15 ਤਿਥਾਂ ਦੇ ਆਧਾਰ 'ਤੇ ਰਚੀ ਬਾਣੀ 'ਥਿਤੀ' ਕਹਾਉਂਦੀ ਹੈ। ਗੁਰੂ ਨਾਨਕ ਸਾਹਿਬ ਨੇ ਇਸ ਸਿਰਲੇਖ ਹੇਠ ਬਿਲਾਵਲ ਵਿਚ ਤੇ ਕਬੀਰ ਜੀ ਨੇ 'ਗਉੜੀ' ਵਿਚ 'ਥਿਤੀ' ਲਿਖੀ ਹੈ।

13. ਦਿਨ ਰੈਣਿ—ਮਾਝ ਰਾਗ ਵਿਚ ਗੁਰੂ ਅਰਜਨ ਸਾਹਿਬ ਨੇ ਇਸ ਸਿਰਲੇਖ ਹੇਠ ਕਾਵਿ-ਰਚਨਾ ਕੀਤੀ ਹੈ।

14. ਪਹਿਰੇ—ਚਾਰ ਪਹਿਰਾਂ ਦੇ ਆਧਾਰ 'ਤੇ ਰਚੀ ਬਾਣੀ 'ਪਹਿਰੇ' ਕਹੀ ਜਾਂਦੀ ਹੈ। ਇਸ ਵਿਚ ਜੀਵਨ ਦੀਆਂ ਚਾਰ ਅਵਸਥਾਵਾਂ ਦੱਸ ਕੇ ਸਿੱਖਿਆ ਦਿੱਤੀ ਗਈ ਹੈ। ਸਿਰੀ ਰਾਗ ਵਿਚ ਗੁਰੂ ਨਾਨਕ, ਗੁਰੂ ਰਾਮਦਾਸ ਤੇ ਗੁਰੂ ਅਰਜਨ ਜੀ ਨੇ ਪਹਰੇ ਲਿਖੇ ਹਨ।

15. ਪਟੀ—ਗੁਰਮੁਖੀ ਵਰਣਮਾਲਾ ਦੇ ਆਧਾਰ 'ਤੇ ਰਚੀ ਬਾਣੀ 'ਪਟੀ' ਹੈ, ਆਸਾ ਰਾਗ ਵਿਚ ਗੁਰੂ ਨਾਨਕ ਤੇ ਗੁਰੂ ਅਮਰਦਾਸ ਜੀ ਨੇ ਇਸ ਦਾ ਪ੍ਰਯੋਗ ਕੀਤਾ ਹੈ।

16. ਬਾਰਹਮਾਹਾ—ਬਾਰਾਂ ਮਹੀਨਿਆਂ ਦੇ ਆਧਾਰ 'ਤੇ ਰਚਿਆ ਕਾਵਿ 'ਬਾਰਹਮਾਹਾ' ਕਹਾਉਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਤੁਖਾਰੀ ਵਿਚ ਤੇ ਗੁਰੂ ਅਰਜਨ ਸਾਹਿਬ ਨੇ ਮਾਂਝ ਰਾਗ ਵਿਚ ਉੱਤਮ ਬਾਰਹਮਾਹਾ ਲਿਖਿਆ ਹੈ।

17. ਬਾਵਨ ਅਖਰੀ—ਦੇਵਨਾਗਰੀ ਦੇ ਬਵੰਜਾ ਅੱਖਰਾਂ ਦੇ ਆਧਾਰ 'ਤੇ ਰਚੀ ਰਚਨਾ 'ਬਾਵਨ ਅਖਰੀ' ਹੈ। ਕਬੀਰ ਜੀ ਤੇ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਇਸ ਦੀ ਵਰਤੋਂ ਕੀਤੀ ਹੈ।

18. ਬਿਰਹੜੇ—ਵਿਯੋਗ ਦਾ ਵਿਸ਼ਾ ਲੈ ਕੇ ਰਚੀ ਰਚਨਾ 'ਬਿਰਹੜੇ' ਹੈ। ਆਸਾ ਰਾਗ ਵਿਚ ਪੰਚਮ ਸਤਿਗੁਰੂ ਨੇ ਤਿੰਨ ਛੰਦ ਲਿਖੇ ਹਨ ਪਰ ਇਨ੍ਹਾਂ ਨੂੰ ਛੰਤਾਂ ਕੀ 'ਜਤਿ' 'ਤੇ ਗਾਉਣ ਦਾ ਆਦੇਸ਼ ਹੈ।

19. ਮੰਗਲ—ਖ਼ੁਸ਼ੀ ਦਾ ਗੀਤ ਮੰਗਲ ਹੈ। ਇਹ ਵਧੇਰੇ ਵਿਆਹ-ਉਤਸਵ ਸਮੇਂ ਗਾਇਆ ਜਾਂਦਾ ਹੈ। ਹਿੰਦੀ ਕਵੀ ਤੁਲਸੀ ਨੇ ਜਾਨਕੀ ਮੰਗਲ, ਪਾਰਬਤੀ ਮੰਗਲ ਲਿਖੇ ਹਨ। ਹਿੰਦੀ ਸਾਹਿਤ ਵਿਚ 'ਰੁਕਮਣੀ ਮੰਗਲ' ਪ੍ਰਸਿੱਧ ਹਨ। ਬਿਲਾਵਲ ਵਿਚ ਗੁਰੂ ਰਾਮਦਾਸ ਜੀ ਨੇ (ਪੰਨਾ 844) ਮਿਲਾਪ ਦਾ ਆਨੰਦ ਪ੍ਰਗਟਾਉਂਦਿਆਂ ਦੋ ਮੰਗਲ ਲਿਖੇ ਹਨ, ਇਹ ਛੰਤਾਂ ਦੀ ਤਰਜ਼ 'ਤੇ ਹਨ।

20. ਰੁਤੀ—ਛੇ ਰੁੱਤਾਂ ਦੇ ਆਧਾਰ 'ਤੇ ਲਿਖੀ ਕਾਵਿ-ਰਚਨਾ 'ਰੁਤੀ' ਕਹਾਉਂਦੀ ਹੈ ਤੇ ਰਾਮਕਲੀ ਰਾਗ ਵਿਚ ਗੁਰੂ ਅਰਜਨ ਸਾਹਿਬ ਨੇ ਇਸ ਦਾ ਪ੍ਰਯੋਗ ਕੀਤਾ ਹੈ। ਸੰਸਕ੍ਰਿਤ ਵਿਚ 'ਖਟ ਰਿਤੁ ਵਰਣਨ' ਇਸੇ ਦਾ ਪੁਰਾਤਨ ਰੂਪ ਹੈ।

21. ਵਣਜਾਰਾ—ਪੁਰਾਣੇ ਜ਼ਮਾਨੇ ਵਿਚ ਜਦ ਵਪਾਰੀ ਵਣਜਾਰੇ ਸੌਦਾ ਲੱਦ ਕੇ

ਵੇਚਣ ਲਈ ਦੂਜੇ ਥਾਂ ਜਾਂਦੇ ਤਾਂ ਰਾਹ ਵਿਚ ਗੀਤ ਗਾਉਂਦੇ ਤੁਰਦੇ ਸਨ। ਇਸੇ ਤਰਜ਼ ਨੂੰ ਲੈ ਕੇ ਸਿਰੀ ਰਾਗ ਵਿਚ ਗੁਰੂ ਰਾਮਦਾਸ ਜੀ ਨੇ ਇਹ ਬਾਣੀ ਰਚੀ ਹੈ ਤੇ ਇਸ ਵਿਚ 'ਵਣਜਾਰਿਆ ਮਿਤ੍ਰਾ' ਦਾ ਥਾਂ ਥਾਂ ਸੰਬੋਧਨ ਹੈ।

22. ਵਾਰ—ਯੁੱਧ-ਕਥਾ ਨੂੰ ਪਉੜੀ ਵਿਚ ਗਾ ਕੇ ਪੇਸ਼ ਕਰਨਾ 'ਵਾਰ' ਹੈ। ਗੁਰੂ ਸਾਹਿਬ ਦੇ ਜ਼ਮਾਨੇ ਵਿਚ ਕਾਵਿ-ਰੂਪ ਬਹੁਤ ਪ੍ਰਸਿੱਧੀ ਰੱਖਦਾ ਸੀ। ਇਸੇ ਕਰਕੇ 'ਆਦਿ ਗ੍ਰੰਥ' ਵਿਚ 22 ਵਾਰਾਂ ਲਿਖੀਆਂ ਮਿਲਦੀਆਂ ਹਨ। ਇਨ੍ਹਾਂ ਵਿਚੋਂ ਨੌਂ ਵਾਰਾਂ ਨੂੰ ਨੌਂ ਪ੍ਰਾਚੀਨ ਵਾਰਾਂ ਦੀਆਂ ਧੁਨਾਂ ਅਨੁਸਾਰ ਗਾਉਣ ਦਾ ਆਦੇਸ਼ ਦਿੱਤਾ ਗਿਆ ਹੈ, ਜਿਵੇਂ ਕਿ :

1. ਵਾਰ ਮਾਝ—ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨਿ;
2. ਵਾਰ ਆਸਾ—ਟੁੰਡੇ ਅਸ ਰਾਜੇ ਕੀ ਧੁਨਿ;
3. ਵਾਰ ਗਉੜੀ—ਰਾਇ ਕਮਾਲ ਦੀ ਮੌਜਦੀ ਕੀ ਵਾਰ ਕੀ ਧੁਨਿ;
4. ਵਾਰ ਗੂਜਰੀ—ਸਿਕੰਦਰ ਬਿਰਾਹਮ ਕੀ ਵਾਰ ਕੀ ਧੁਨਿ;
5. ਵਾਰ ਵਡਹੰਸ—ਲਲਾ ਬਹਿਲੀਮਾ ਕੀ ਧੁਨਿ;
6. ਵਾਰ ਰਾਮਕਲੀ—ਜੋਧੈ ਵੀਰੈ ਪੂਰਬਾਣੀ ਕੀ ਧੁਨਿ;
7. ਵਾਰ ਸਾਰੰਗ—ਰਾਇ ਮਹਮੇ ਹਸਨੇ ਕੀ ਧੁਨਿ;
8. ਵਾਰ ਮਲਾਰ—ਰਾਣੈ ਕੈਲਾਸ ਤਥਾ ਮਾਲਦੇ ਕੀ ਧੁਨਿ;
9. ਵਾਰ ਕਾਨੜਾ—ਮੂਸੇ ਕੀ ਵਾਰ ਕੀ ਧੁਨਿ।

ਇਹ ਸੂਚਨਾਵਾਂ ਦੱਸਦੀਆਂ ਹਨ ਕਿ ਗੁਰੂ ਸਾਹਿਬ ਉਸ ਸਮੇਂ ਦੇ ਪ੍ਰਚਲਤ ਲੋਕ-ਸੰਗੀਤ ਵਿਚ ਕਿੰਨੀ ਦਿਲਚਸਪੀ ਰੱਖਦੇ ਸਨ ਤੇ ਉਨ੍ਹਾਂ ਅਧਿਆਤਮਕ ਵਾਰਾਂ ਨੂੰ, ਇਨ੍ਹਾਂ ਦੀ ਤਰਜ਼ 'ਤੇ ਗਾਉਣ ਦੀ ਸੂਚਨਾ ਦਿੱਤੀ। ਹੁਣ ਇਹ ਦੱਸਣਾ ਔਖਾ ਹੈ ਕਿ ਉਹ ਤਰਜ਼ ਕਿਸ ਕਿਸ ਭਾਂਤ ਦੀ ਸੀ ਪਰੰਤੂ ਪਉੜੀਆਂ ਦੀਆਂ ਤੁਕਾਂ ਦੇ ਵਜ਼ਨ ਦੱਸਦੇ ਹਨ ਕਿ ਉਨ੍ਹਾਂ ਵਿਚ ਕਾਫ਼ੀ ਵੰਨ-ਸੁਵੰਨਤਾ ਸੀ ਅਤੇ ਪ੍ਰਾਚੀਨ ਰਬਾਬੀਆਂ ਦੀਆਂ ਗਾਉਣ-ਵਿਧੀਆਂ ਤੋਂ ਉਨ੍ਹਾਂ ਨੂੰ ਲੱਭਿਆ ਭਾਲਿਆ ਵੀ ਜਾ ਸਕਦਾ ਹੈ। ਗੁਰੂ ਸਾਹਿਬ ਨੇ ਇਨ੍ਹਾਂ ਦੀ ਲੋਕ-ਪ੍ਰਿਯਤਾ ਦਾ ਪੂਰਾ ਫ਼ਾਇਦਾ ਉਠਾਇਆ ਤਾਂ ਕਿ ਜੋ ਪਰਮਾਰਥਕ ਵਿਚਾਰ ਉਹ ਆਮ ਲੋਕਾਂ ਦੇ ਦਿਲਾਂ ਵਿਚ ਉਤਾਰਨਾ ਚਾਹੁੰਦੇ ਹਨ, ਉਹ ਉਨ੍ਹਾਂ ਦੇ ਪਿਆਰੇ ਗਾਉਣ-ਢੰਗ ਰਾਹੀਂ ਸੌਖਿਆਂ ਹੀ ਪ੍ਰਵੇਸ਼ ਕਰ ਸਕਣ।

23. ਵਾਰ ਸਤ—ਸੱਤ ਦਿਨਾਂ ਦੇ ਆਧਾਰ 'ਤੇ ਕੀਤੀ ਰਚਨਾ 'ਵਾਰ ਸਤ' ਜਾਂ 'ਸਤਵਾਰਾ' ਹੈ। ਗਉੜੀ ਵਿਚ ਕਬੀਰ ਜੀ ਨੇ 'ਵਾਰ' ਤੇ ਬਿਲਾਵਲ ਵਿਚ ਗੁਰੂ ਅਮਰਦਾਸ ਜੀ ਨੇ 'ਵਾਰ ਸਤ' ਲਿਖਿਆ ਹੈ।

ਇਸ ਸਮੇਂ ਸਰਗੁਣਵਾਦੀ ਭਗਤ ਕਵੀਆਂ ਵਿਚ ਬਿਸ਼ਨ ਪਦਾ, ਧ੍ਰੁਪਦ, ਲਾਵਨੀ, ਕਜਲੀ, ਹੋਰੀ, ਖ਼ਿਆਲ, ਗ਼ਜ਼ਲ ਆਦਿ ਹੋਰ ਰੂਪ ਵੀ ਪ੍ਰਚਲਤ ਸਨ ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਵਰਤੋਂ ਨਹੀਂ ਹੋਈ। 'ਆਦਿ ਗ੍ਰੰਥ' ਵਿਚ ਵਰਤੇ ਸ਼ਾਸਤ੍ਰੀ ਸੰਗੀਤ ਤੇ ਲੋਕ-ਸੰਗੀਤ ਦੇ ਵੰਨ-ਸੁਵੰਨੇ ਰੂਪਾਂ ਤੋਂ ਜ਼ਾਹਰ ਹੈ ਕਿ ਜਿਵੇਂ ਸਤਿਗੁਰਾਂ ਭਿੰਨ ਭਿੰਨ ਕਿਸਮ ਦੇ ਸੰਤਾਂ ਮਹਾਤਮਾਵਾਂ ਤੇ ਸੂਫ਼ੀ ਦਰਵੇਸ਼ਾਂ ਦੇ ਬਚਨ ਸੰਕਲਿਤ ਕੀਤੇ, ਤਿਵੇਂ ਉਸ ਸਮੇਂ ਦੀਆਂ ਗਾਉਣ-ਧੁਨਾਂ ਦਾ ਵਰਤਾਰਾ ਸੁਰੱਖਿਅਤ ਕਰ ਕੇ ਭਾਰਤੀ ਸੰਸਕ੍ਰਿਤੀ ਦਾ ਵਿਕਸਤ ਕਲਾ ਪੱਖ ਵੀ ਸੰਭਾਲ ਦਿੱਤਾ। ਨਾਲ ਹੀ ਬਾਣੀ ਦੇ ਪਾਠਕਾਂ ਨੂੰ ਹਦਾਇਤ

ਕੀਤੀ ਕਿ ਉਹ ਇਨ੍ਹਾਂ ਰੂਹਾਨੀ ਗੀਤਾਂ ਨੂੰ ਇਸ ਰਾਗ ਤੇ ਘਰ ਵਿਚ ਗਾਇਨ ਕਰ ਕੇ ਦੂਣਾ ਚੌਣਾ ਆਨੰਦ ਪ੍ਰਾਪਤ ਕਰਨ, ਲੇਕਿਨ ਉਨ੍ਹਾਂ ਲਈ ਰਾਗ ਮੁਖ ਚੀਜ਼ ਨਹੀਂ ਸੀ ਸਗੋਂ ਰੂਹਾਨੀਅਤ ਮੁਖ ਵਸਤੂ ਸੀ, ਸੰਗੀਤ ਕੇਵਲ ਸਹਾਇਕ ਸਾਧਨ ਮਾਤ੍ਰ ਸੀ ਤੇ ਇਸਨੂੰ ਉਹ ਉੱਚੇ ਆਦਰਸ਼ ਲਈ ਵਰਤ ਕੇ ਇਸਦੀ ਉਪਯੋਗਤਾ ਵਧਾ ਰਹੇ ਸਨ :

**ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥**

*(ਵਾਰ ਰਾਮਕਲੀ ਮ: ੫, ਪੰਨਾ 958)*

ਅੱਜ ਵੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ-ਸੰਕੇਤਾਂ ਅਤੇ ਰਬਾਬੀਆਂ ਦੀਆਂ ਪੁਰਾਤਨ ਰੀਤਾਂ ਤੋਂ ਗੁਰੂ-ਸੰਗੀਤ ਦੀ ਰੂਪ-ਰੇਖਾ ਲੱਭੀ ਜਾ ਸਕਦੀ ਹੈ। ਆਲਮ ਦੀ 'ਰਾਗਮਾਲਾ' ਤੋਂ ਨਹੀਂ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਛੰਦ-ਪ੍ਰਬੰਧ

ਸੰਸਾਰ ਦੇ ਧਰਮ-ਗ੍ਰੰਥਾਂ ਵਿੱਚੋਂ ਸਾਮੀ ਮਜ਼੍ਹਬੀ ਗ੍ਰੰਥ, ਗੱਦ ਵਿਚ ਤੇ ਆਰਿਆਈ ਗ੍ਰੰਥ ਵਧੇਰੇ ਛੰਦ-ਬੱਧ ਹਨ। ਕੁਝ ਕੁ ਪੁਰਾਤਨ ਇਬਰਾਨੀ ਧਰਮ-ਰਚਨਾਵਲੀ ਛੰਦਾਬੰਦੀ ਵਿਚ ਵੀ ਹੈ ਜਿਵੇਂ ਕਿ ਹਜ਼ਰਤ ਦਾਊਦ ਦੇ ਗੀਤ ਪਰੰਤੂ ਵਧੇਰੇ ਗ੍ਰੰਥ ਗੱਦ-ਰੂਪ ਹਨ। ਇਸਦਾ ਕਾਰਨ ਭੂਗੋਲਕ ਵਾਤਾਵਰਣ, ਇਤਿਹਾਸਕ ਪਰਿਸਥਿਤੀਆਂ ਤੇ ਸਭਿਆਚਾਰਕ ਵਿਕਾਸ ਦਾ ਅੰਤਰ ਹੈ। ਆਰਿਆਈ ਜ਼ਿੰਦਗੀ ਪ੍ਰਾਕ੍ਰਿਤਕ ਮਨੋਹਰਤਾ ਦੀ ਵੰਨ-ਸੁਵੰਨੀ ਛਹਿਬਰ ਨਾਲ ਵਧੇਰੇ ਭਰਪੂਰ ਰਹੀ ਹੈ, ਇਸ ਕਰਕੇ ਇਸਦੀਆਂ ਕਲਾ-ਕਿਰਤੀਆਂ ਅਧਿਕ ਸੁਹਜ-ਸੌਂਦ੍ਰਯ ਨਾਲ ਸ਼ਿੰਗਾਰੀਆਂ ਜਾਂਦੀਆਂ ਰਹੀਆਂ ਤੇ ਇਨ੍ਹਾਂ ਦੀ ਇਕਸਾਰਤਾ ਤੇ ਇਕਸੁਰਤਾ ਆਦਰਸ਼ਕ ਤੇ ਆਕਰਸ਼ਕ ਬਣ ਕੇ ਉਭਰਦੀ ਆਈ ਹੈ।

ਰਹੱਸਵਾਦੀ ਅਨੁਭਵ, ਸੱਚਮੁੱਚ ਇਕ ਅਨੋਖਾ ਤੇ ਅਚਰਜਮਈ ਅਨੁਭਵ ਹੈ। ਇਹ ਅਨੁਭਵ ਵਾਲਾ ਜੋ ਏਕਾਂਤ ਸਮਾਧੀ ਵਿਚ ਅੰਦਰ ਬਿਰਤੀ ਜੋੜੇ ਤਾਂ ਅਨਹਦ ਨਾਦ ਦਾ ਰਸ ਮਾਣਦਾ ਹੈ ਤੇ ਜੇ ਬਾਹਰ ਕੁਝ ਉਚਾਰੇ ਤਾਂ ਹੁਲਾਰੇ ਵਿਚ ਮਧੁਰ ਗੀਤ ਗੁਣਗੁਣਾਂਦਾ ਸੁਣੀਂਦਾ ਹੈ। ਉਸਦੀ ਜ਼ਿੰਦਗੀ ਤੇ ਆਵਾਜ਼ ਵਿਚ ਇਕਸੁਰਤਾ ਹੁੰਦੀ ਹੈ, ਅਜੇਹੀ ਇਕਸੁਰਤਾ ਨੇ ਹੀ ਪਹਿਲੇ ਅਧਿਆਤਮਕ ਗੀਤਾਂ ਨੂੰ ਜਨਮ ਦਿੱਤਾ ਤੇ ਮਨੁੱਖ, ਤੋਲ-ਬੱਧ ਬੋਲਾਂ ਵਿਚ ਗੁਣਗੁਣਾਇਆ। ਸ਼ਾਇਦ ਰਿਗਵੇਦ ਤੇ ਜ਼ੰਦਾਵਸਤ੍ਹਾ ਦੇ ਪਹਿਲ-ਪ੍ਰਥਮ ਗੀਤ ਏਸੇ ਅਵਸਥਾ ਦੇ ਸੂਚਕ ਤੇ ਸਿੱਟਾ ਹਨ। ਨਿਰੁਕਤਕਾਰ ਯਾਸਕ ਨੇ ਇਕ ਥਾਂ ਕਿਹਾ ਹੈ ਕਿਉਂਕਿ ਦੇਵਤਿਆਂ ਇਨ੍ਹਾਂ ਮੰਤ੍ਰਾਂ ਨਾਲ ਆਪਣੇ ਆਪ ਨੂੰ ਢੱਕਿਆ ਤਾਂ ਕਿ ਮੌਤ ਦੇ ਸੰਕਟਾਂ ਦਾ ਭੈ ਨਾ ਰਹੇ, ਇਸ ਕਰਕੇ ਇਨ੍ਹਾਂ ਦੀ ਸੰਗਿਆ ਛੰਦ ਹੋਈ। 'ਛੰਦ' ਸ਼ਬਦ ਦਾ ਬਹੁਵਚਨ 'ਛੰਦਸਿ' ਹੈ। ਜਿਸਨੂੰ ਪਾਨਿਨੀ ਨੇ ਵੇਦਾਂ ਲਈ ਵਰਤਿਆ ਹੈ, ਇਸੇ ਤਰ੍ਹਾਂ ਪਾਰਸੀਆਂ ਦੀ ਧਰਮ-ਪੋਥੀ 'ਜ਼ੰਦਾਵਸਤਾ' ਵਿਚ 'ਜ਼ੰਦ' ਪਦ 'ਛੰਦ' ਦਾ ਹੀ ਬਦਲਿਆ ਰੂਪ ਹੈ। ਇਉਂ ਜਾਪਦਾ ਹੈ ਕਿ ਜਿਵੇਂ ਪੁਰਾਤਨ ਆਰੀਆਂ ਨੇ ਆਪਣੀ ਬੋਲ-ਚਾਲ ਵਾਲੀ ਵਾਰਤਕ ਨਾਲੋਂ ਜਦੋਂ ਵੱਖਰੀ ਤਰ੍ਹਾਂ ਦੀ ਕਿਸੇ ਤੋਲ ਵਜ਼ਨ ਵਾਲੀ ਰਚਨਾ ਰਚੀ ਤਾਂ ਉਸਨੂੰ 'ਛੰਦ' ਨਾਮ ਨਾਲ ਯਾਦ ਕੀਤਾ ਤੇ ਉਹੋ ਉਨ੍ਹਾਂ ਦੇ ਆਦਿਮ ਧਰਮ-ਗ੍ਰੰਥ ਰੂਪ ਵਿਚ ਅੰਗੀਕਾਰ ਕੀਤੀ ਗਈ।

ਚੂੰਕਿ ਰਹੱਸਵਾਦੀ ਭਾਵ ਗੁਣ-ਗੁਣਾਈ ਜਾਣ ਵਾਲੀ ਵਸਤੂ ਹੈ, ਇਸ ਲਈ ਰਹੱਸਵਾਦੀ ਜੀਵਨ ਦਾ ਸੰਗੀਤਾਮਕਤਾ ਨਾਲ ਗੂੜ੍ਹਾ ਸੰਬੰਧ ਹੈ ਤੇ ਸੰਗੀਤ ਕਲਾ ਹੀ ਛੰਦਾਬੰਦੀ ਦਾ ਉਦਘਾਟਨ ਕਰਦੀ ਹੈ। ਇਉਂ ਅਸੀਂ ਕਹਿ ਸਕਦੇ ਹਾਂ ਕਿ ਅਧਿਆਤਮਕ ਅਨੁਭਵ ਦੀ ਅਭਿਵਿਅਕਤੀ ਨੇ ਛੰਦਾਬੰਦੀ ਨੂੰ ਜਨਮ ਦਿੱਤਾ ਤੇ ਪਿੱਛੋਂ ਰਹੱਸਾਤਮਕ

ਅਨੁਭਵ ਤੇ ਹੋਰ ਅਨੰਦਮਈ ਉਦਗਾਰ ਵਧੇਰੇ ਛੰਦ-ਬੱਧ ਰਚਨਾ ਦੁਆਰਾ ਪ੍ਰਗਟਾਏ ਜਾਂਦੇ ਰਹੇ। 'ਛੰਦ' ਦਾ ਸ਼ਬਦੀ ਅਰਥ ਪ੍ਰਸੰਨ ਕਰਨਾ ਜਾਂ ਉਸਤਤਿ-ਗਾਨ ਵੀ ਹੈ, ਵੇਦਾਂ ਵਿਚ ਕਿਉਂਕਿ ਸੰਮਾਨਿਤ ਦੇਵਤਿਆਂ ਦੇ ਸਤੋਤਰ ਗਾਏ ਗਏ, ਇਸ ਕਰਕੇ ਇਨ੍ਹਾਂ ਨੂੰ 'ਛੰਦ' ਨਾਂ ਨਾਲ ਪੁਕਾਰਿਆ ਗਿਆ। ਕੁਝ ਵਿਦਵਾਨਾਂ ਦਾ ਇਹ ਵੀ ਵਿਚਾਰ ਹੈ ਕਿ ਦ੍ਰਾਵੜਾਂ ਦੀ ਤਾਂਤ੍ਰਿਕ ਮਾਨਤਾ ਵਿਚ ਦੇਵ ਪੂਜਾ ਲਈ ਵਿਸ਼ੇਸ਼ ਮੰਤ੍ਰ ਗੁਪਤ ਰੱਖੇ ਜਾਂਦੇ ਸਨ, ਇਸ ਮੰਤ੍ਰ-ਪਰੰਪਰਾ ਤੋਂ ਹੀ ਆਰੀਆਂ ਨੇ ਰਿਚਾਵਾ ਰਚਣ ਦੀ ਰੀਤਿ ਗ੍ਰਹਿਣ ਕੀਤੀ ਤੇ ਛੰਦ-ਪ੍ਰਣਾਲੀ ਚੱਲੀ। ਕੁਝ ਵੀ ਹੋਵੇ, ਅਧਿਆਤਮਕ ਜੀਵਨ ਦਾ ਸੰਗੀਤ ਨਾਲ ਤੇ ਸੰਗੀਤ ਦਾ ਛੰਦਾਬੰਦੀ ਨਾਲ ਪੁਰਾਤਨ ਸੰਬੰਧ ਹੈ। ਜਦ ਵੀ ਮਨੁੱਖ ਭਾਵਕਤਾ ਵਸ ਭਾਵਾਂ ਤੇ ਉਦਗਾਰਾਂ ਦਾ ਪ੍ਰਗਟਾਵਾ ਕਰਦਾ ਹੈ, ਛੰਦ ਦਾ ਆਸਰਾ ਲੈਂਦਾ ਹੈ। ਛੰਦ ਪਰੰਪਰਾ ਮਨੁੱਖੀ ਸੰਸਕ੍ਰਿਤੀ ਦੇ ਵਿਕਾਸ ਦੀ ਸੂਚਕ ਹੈ, ਇਸ ਦੇ ਕਈ ਹੋਰ ਲਾਭਕਾਰੀ ਪੱਖ ਵੀ ਹਨ, ਜਿਵੇਂ ਕਿ :

1. ਛੰਦਾਬੰਦੀ ਵਿਚ ਗੱਲ ਸੰਖਿਪਤ ਕਹੀ ਜਾਂਦੀ ਹੈ।
2. ਇਹ ਗੁੰਦਵੀਂ ਤੇ ਬਾਤਰਤੀਬ ਹੁੰਦੀ ਹੈ।
3. ਇਹ ਯਾਦ ਕਰਨੀ ਸੌਖੀ ਹੁੰਦੀ ਹੈ।
4. ਇਹ ਗਾਈ ਜਾ ਸਕਦੀ ਹੈ ਤੇ ਗਾ ਕੇ ਸੌਖਿਆਂ ਮਨ ਵਿਚ ਵਸਾਈ ਜਾ ਸਕਦੀ ਹੈ।

ਸ਼ਾਇਦ ਵਾਰਤਕ ਵਿਚ ਇਹ ਗੁਣ ਲਿਆਉਣੇ ਕਠਿਨ ਹਨ। ਇਸੇ ਕਰਕੇ ਪਹਿਲਾਂ ਤੋਂ ਹੀ ਮਨੁੱਖ ਰਹੱਸਤਾਮਕ ਅਭਿਵਿਅਕਤੀ ਲਈ ਛੰਦਾਬੰਦੀ ਦਾ ਆਸਰਾ ਲੈਂਦਾ ਰਿਹਾ ਹੈ ਤੇ ਇਸਦਾ ਇਸ ਨਾਲ ਪੁਰਾਤਨ ਰਿਸ਼ਤਾ ਹੈ। ਕਵਿਤਾ ਵਿਚ ਭਾਵ ਤੇ ਵਿਚਾਰ ਦੋਵੇਂ ਰਲੇ-ਮਿਲੇ ਰਹਿੰਦੇ ਹਨ, ਕਿਤੇ ਭਾਵਾਂ ਦਾ ਜ਼ੋਰ ਵਧ ਜਾਂਦਾ ਹੈ, ਕਿਤੇ ਵਿਚਾਰਾਂ ਦਾ। ਫਿਰ ਰਹੱਸਵਾਦੀ ਕਵਿਤਾ ਤਾਂ ਇਕ ਤਰ੍ਹਾਂ ਦੀ ਵਿਅਕਤੀਗਤ ਭਾਵਕ ਅਭਿਵਿਅੰਜਨ ਹੈ, ਇਸ ਕਰਕੇ ਇਸ ਵਿਚ ਭਾਵਾਂ ਦਾ ਵੇਗ ਪ੍ਰਬਲ ਹੁੰਦਾ ਹੈ ਅਤੇ ਇਸ ਵੇਗ ਦੇ ਹਿਸਾਬ ਨਾਲ ਛੰਦਾਂ ਦੀ ਗਤੀ ਰੂਪ ਧਾਰਨ ਕਰਦੀ ਹੈ। ਇਉਂ ਭਾਵਾਂ ਦਾ ਉਛਾਲ ਤੇ ਚਾਲ-ਢਾਲ ਹੀ ਛੰਦ ਕਲਾ ਦੀ ਰਹਿਨੁਮਾਈ ਕਰਦੀ ਹੈ। ਇਸੇ ਕਰਕੇ ਪੁਰਾਤਨ ਵਿਦਵਾਨਾਂ ਛੰਦ ਨੂੰ ਵੇਦਾਂ ਦੇ ਚਰਣ ਦੱਸਿਆ ਹੈ—'ਛੰਦ; ਪਾਦੌ ਤੁ ਵੇਦਸਯ'। ਇਸੇ ਲਈ ਵੇਦ-ਅਧਿਐਨ ਲਈ ਛੇ 'ਵੇਦਾਂਗ' ਮਿੱਥੇ ਗਏ ਹਨ—ਜਿਨ੍ਹਾਂ ਵਿਚ ਸਿਖਛਾ, ਕਲਪ, ਵਯਾਕਰਣ, ਨਿਰੁਕਤ, ਛੰਦ ਤੇ ਜਯੋਤਿਸ਼ ਮੁੱਖ ਹਨ। ਛੰਦ-ਗਿਆਨ ਬਿਨਾ ਵੇਦ-ਅਧਿਐਨ ਸੰਪੂਰਨ ਨਹੀਂ ਸੀ ਮੰਨਿਆ ਜਾਂਦਾ।

## ਛੰਦ ਦਾ ਲੱਛਣ ਤੇ ਭੇਦ

ਅੱਖਰ, ਮਾਤ੍ਰਾ ਜਾਂ ਗਣ ਦੇ ਤੋਲ-ਮਾਪ ਅਨੁਸਾਰ ਕੀਤਾ ਸਾਰਥਕ ਸ਼ਬਦ-ਸੰਮੇਲਨ ਛੰਦ ਹੈ। ਇਸ ਵਿਚ ਯਤਿ ਤੇ ਗਤਿ-ਵਿਸਰਾਮ ਤੇ ਚਾਲ ਦਾ ਨੇਮ ਨਿਭਾਉਣਾ ਜ਼ਰੂਰੀ ਹੈ। ਵਰਣਾਂ ਜਾਂ ਅੱਖਰਾਂ ਦੇ ਹਿਸਾਬ ਨਾਲ ਚੱਲਣ ਵਾਲੇ ਛੰਦ ਵਰਣਕ ਤੇ ਮਾਤ੍ਰਾ ਦੇ ਹਿਸਾਬ ਨਾਲ ਰਚੇ ਗਏ ਛੰਦ ਮਾਤ੍ਰਿਕ ਕਹਾਉਂਦੇ ਹਨ, ਇਸੇ ਤਰ੍ਹਾਂ ਗਣਛੰਦ ਖ਼ਾਸ ਖ਼ਾਸ

ਗਣਾਂ ਦੇ ਆਧਾਰ 'ਤੇ ਬਣਦੇ ਹਨ। ਗਣ ਦੋ ਕਿਸਮ ਦੇ ਹਨ—ਵਰਣਿਕ ਤੇ ਮਾਤ੍ਰਿਕ। ਵਰਣਿਕ ਗਣ ਅੱਠ ਹਨ। S ਗੁਰੂ ਦਾ, I ਲਘੂ ਦਾ ਨਿਸ਼ਾਨ ਹੈ।

| | | | |
|---|---|---|---|
| ਮਗਣ | SSS | ਨਗਣ | III |
| ਭਗਣ | SII | ਯਗਣ | ISS |
| ਜਗਣ | ISI | ਰਗਣ | SIS |
| ਸਗਣ | IIS | ਤਗਣ | SSI |

ਇਸੇ ਤਰ੍ਹਾਂ ਪੰਜ ਮਾਤ੍ਰਿਕ ਗਣ ਮੰਨੇ ਗਏ ਹਨ:

| | | | | | |
|---|---|---|---|---|---|
| ਟਗਣ | — | ਛੇ ਮਾਤ੍ਰਾ | ਠਗਣ | — | ਪੰਜ ਮਾਤ੍ਰਾ |
| ਡਗਣ | — | ਚਾਰ ਮਾਤ੍ਰਾ | ਢਗਣ | — | ਤਿੰਨ ਮਾਤ੍ਰਾ |
| ਣਗਣ | — | ਦੋ ਮਾਤ੍ਰਾ | | | |

ਸਮੁੱਚੇ ਤੌਰ 'ਤੇ ਛੰਦਾਂ ਨੂੰ ਸਮ, ਅਰਧ-ਸਮ ਤੇ ਵਿਖਮ ਤਿੰਨ ਭੇਦਾਂ ਵਿਚ ਵੰਡਿਆ ਗਿਆ ਹੈ।

1. ਸਮ—ਉਹ ਜਿਸਦੇ ਸਾਰੇ ਚਰਣ ਇੱਕੋ ਵਜ਼ਨ ਵਾਲੇ ਹੋਣ, ਜਿਵੇਂ ਕਬਿੱਤ ਤੇ ਸ੍ਵੈਯਾ ਆਦਿ।

2. ਅਰਧ ਸਮ—ਜਿਸਦੇ ਪਹਿਲਾ ਤੇ ਤੀਜਾ ਤੇ ਦੂਜਾ, ਚੌਥਾ ਚਰਣ ਇਕ-ਸਮਾਨ ਹੋਣ, ਜਿਵੇਂ ਦੋਹਰਾ, ਸੋਰਠਾ।

3. ਵਿਖਮ—ਜਿਸਦੇ ਚਾਰੇ ਚਰਣ ਇਕ-ਸਮਾਨ ਨਹੀਂ, ਜਿਵੇਂ ਕੁੰਡਲੀਆ, ਛਪਯ ਜਾਂ ਸਿਰਖੰਡੀ।

ਵੇਦਿਕ ਰਚਨਾ ਤੋਂ ਲੈ ਕੇ ਹੁਣ ਤਕ ਹਜ਼ਾਰਾਂ ਛੰਦ-ਪ੍ਰਬੰਧ ਵਿਕਸਤ ਹੋਏ ਜੋ ਵੱਖ ਵੱਖ ਸਮਿਆਂ ਤੇ ਭਾਸ਼ਾਵਾਂ ਵਿਚ ਵਰਤੇ ਜਾਂਦੇ ਰਹੇ। ਰਿਗਵੇਦ ਵਿਚ 14 ਪ੍ਰਕਾਰ ਦੇ ਛੰਦ ਵਰਤੇ ਗਏ ਹਨ, ਪਰ ਅਨੁਸ਼ਟਪ ਵਧੇਰੇ ਪ੍ਰਧਾਨ ਹੈ।[1] ਇਸੇ ਤਰ੍ਹਾਂ 'ਬਾਲਮੀਕਿ ਰਾਮਾਇਣ' ਵਿਚ ਵੀ ਇਸੇ ਦਾ ਬੋਲ-ਬਾਲਾ ਹੈ। ਸੰਸਕ੍ਰਿਤ, ਪ੍ਰਾਕ੍ਰਿਤ ਤੇ ਅਪਭ੍ਰੰਸ਼ ਦੇ ਮਹਾਂਕਾਵਿ ਵੰਨ-ਸੁਵੰਨੇ ਛੰਦਾਂ ਨਾਲ ਭਰਪੂਰ ਹਨ। ਇਕੱਲੇ, 'ਪ੍ਰਿਥਵੀ ਰਾਜ ਰਾਸੋ' ਵਿਚ 72 ਕਿਸਮ ਦੇ ਗਣ, ਵਰਣਕ ਤੇ ਮਾਤ੍ਰਿਕ ਛੰਦ ਵਰਤੋਂ ਵਿਚ ਲਿਆਂਦੇ ਗਏ ਹਨ।[2] ਦਰਅਸਲ ਛੰਦ ਦੀ ਬੰਦਸ਼ ਜਾਂ ਰੂਪ ਦਾ ਵਿਸ਼ੇ-ਵਸਤੂ ਨਾਲ ਡੂੰਘਾ ਸੰਬੰਧ ਹੈ। ਵਿਸ਼ੇ ਅਨੁਸਾਰ ਇਸ ਵਿਚ ਪਰਿਵਰਤਨ ਹੁੰਦਾ ਰਹਿੰਦਾ ਹੈ। ਸਮਾਜਕ ਚੇਤਨਾ ਜਾਂ ਵਿਅਕਤੀਗਤ ਚੇਤਨਾ ਦੀ ਇਕ ਲਹਿਰ ਹੁੰਦੀ ਹੈ, ਉਹ ਲਹਿਰ ਹੀ ਆਪਣੇ ਸੁਭਾ ਅਨੁਸਾਰ ਆਪਣਾ ਬਾਹਰਲਾ ਜਾਮਾ ਪਹਿਨਦੀ ਹੈ, ਇਸੇ ਕਰਕੇ ਹਰ ਗੱਲ ਹਰ ਛੰਦ ਵਿਚ ਨਹੀਂ ਕਹੀ ਜਾ ਸਕਦੀ। ਮਿਸਾਲ ਲਈ ਹਿੰਦੀ ਕਾਵਿ ਵਿਚ ਕਥਾ-ਕਹਾਣੀ ਲਈ ਦੋਹਾ ਚੌਪਈ ਦਾ ਪ੍ਰਯੋਗ ਹੈ, ਸ਼ਿੰਗਾਰ ਰਸ ਨਿਰੂਪਣ ਲਈ ਕਬਿੱਤ ਸਵਈਆਂ ਦਾ, ਬੀਰ ਰਸ ਲਈ ਭੁਯੰਗ ਪ੍ਰਯਾਤ, ਛਪੈ, ਤ੍ਰੋਟਕ ਤੇ ਅੰਮ੍ਰਿਤ ਧੁਨਿ ਆਦਿ ਦਾ। ਅੰਗਰੇਜ਼ੀ ਕਾਵਿ ਵਿਚ ਬੈਲੇਡ. ਓਡ, ਸੌਨੇਟ, ਐਲਿਜੀ, ਟੈਟਰਾਮੀਟਰ ਆਦਿ ਛੰਦ-ਪ੍ਰਬੰਧ ਵਿਸ਼ੇ ਅਨੁਸਾਰ ਨਿਵੇਕਲਾ ਰੂਪ ਰੰਗ ਰੱਖਦੇ

1. *ਵੈਦਿਕ ਸਾਹਿਤਯ ਔਰ ਸੰਸਕ੍ਰਿਤੀ*, ਵਾਚਸਪਤਿ ਗੈਰੋਲਾ, 1969, ਪੰਨਾ 74.
2. *ਪ੍ਰਾਕ੍ਰਿਤ ਔਰ ਅਪਭ੍ਰੰਸ਼ ਸਾਹਿਤ੍ਯ ਤਥਾ ਉਨਕਾ ਹਿੰਦੀ ਸਾਹਿਤਯ ਪਰ ਪ੍ਰਭਾਵ*, ਰਾਮ ਸਿੰਹ ਤੋਮਰ, 1964, ਪੰਨਾ 248.

ਹਨ। 'ਬੈਲੇਡ' ਪ੍ਰੇਮ ਤੇ ਜੁੱਧ-ਵਾਰਤਾ ਦਾ ਵਰਣਨ ਕਰਦਾ ਹੈ, ਸੌਨੇਟ ਸ਼ਿੰਗਾਰ ਰਸੀ ਤੇ ਐਲਿਜੀ ਸਦ ਵਾਂਗ ਕਰੁਣਾਮਈ ਹੈ। ਸੋ ਅੰਦਰਲੇ ਜਜ਼ਬਿਆਂ ਅਨੁਸਾਰ ਹੀ ਛੰਦ ਦਾ ਬਾਹਰਲਾ ਰੂਪ ਘੜਿਆ ਜਾਂਦਾ ਹੈ। ਇਸ ਵਿਚ ਦੇਸ਼ ਕਾਲ ਤੇ ਵਿਸ਼ੇ ਅਨੁਸਾਰ ਕੁਝ ਕੁਝ ਪਰਿਵਰਤਨ ਵੀ ਹੁੰਦਾ ਰਹਿੰਦਾ ਹੈ। ਪਹਿਲੇ ਪਹਿਲ ਪਿੰਗਲ ਮੁਨੀ ਨੇ ਛੰਦਾਬੰਦੀ ਦੇ ਨੇਮਾਂ ਦੀ ਵੰਡ ਕਰ ਕੇ ਇਸਦਾ ਵਰਗੀਕਰਣ ਤੇ ਨਾਮਕਰਣ ਕੀਤਾ, ਇਸੇ ਕਰਕੇ ਛੰਦ ਸ਼ਾਸਤ੍ਰ ਨੂੰ ਪਿੰਗਲ ਸ਼ਾਸਤ੍ਰ ਵੀ ਕਹਿ ਦਿੱਤਾ ਜਾਂਦਾ ਹੈ।

ਭਗਤੀ ਲਹਿਰ ਤੋਂ ਪਹਿਲਾਂ ਸਨਾਤਨੀ ਸਾਹਿਤ ਵਿਚ ਸਨਾਤਨੀ ਛੰਦਾਬੰਦੀ ਪ੍ਰਧਾਨ ਸੀ, ਪਰੰਤੂ ਜਦੋਂ ਭਗਤੀ ਲਹਿਰ ਦੀ ਜਾਗ ਆਈ ਤਾਂ ਪੁਰਾਣਾ ਪਰੰਪਰਾਈ ਢਾਂਚਾ ਹਿੱਲ ਗਿਆ ਤੇ ਜਨ-ਸਾਧਾਰਨ ਵਿੱਚੋਂ ਉਠੇ ਸੰਤ ਲੋਕਾਂ, ਜਨ-ਸਾਧਾਰਨ ਦੀ ਬੋਲੀ ਤੇ ਧਾਰਨਾ ਵਿਚ ਪਵਿੱਤਰ ਸਿਖਿਆ ਤੇ ਪ੍ਰਭੂ-ਭਗਤੀ ਦੇ ਭਜਨ ਗਾਏ। ਇਸ ਤਰ੍ਹਾਂ ਵਿਸ਼ਾ-ਵਸਤੂ ਦੇ ਪਰਿਵਰਤਨ ਨਾਲ ਬਾਹਰਲਾ ਰੂਪ ਆਪਣੇ ਆਪ ਬਦਲਦਾ ਗਿਆ। ਪੁਰਾਤਨ ਛੰਦਾਬੰਦੀ ਦੀ ਥਾਂ ਲੋਕ-ਧਾਰਨਾ ਵਾਲੀ ਛੰਦਾਬੰਦੀ ਪਰਧਾਨ ਹੋ ਗਈ। ਭਾਰਤੀ ਸਾਹਿਤ ਵਿਚ ਵੈਦਿਕ ਮੰਤ੍ਰਾਂ ਪਿੱਛੋਂ, ਉਪਦੇਸ਼ਾਤਮਕ, ਗਿਆਨਾਤਮਕ ਸਾਹਿਤ ਅੱਗੇ ਆਇਆ, ਜਿਸ ਵਿਚ ਉਪਨਿਸ਼ਦ, ਦਰਸ਼ਨ ਤੇ ਮਹਾਂਭਾਰਤ ਅਤੇ ਜੈਨੀ ਬੋਧੀ ਸਾਹਿਤ ਦਾ ਕਾਫ਼ੀ ਭਾਗ ਗਿਣਿਆ ਜਾ ਸਕਦਾ ਹੈ। ਇਨ੍ਹਾਂ ਵਿੱਚੋਂ ਭਾਵਾਤਮਕਤਾ ਦੀ ਥਾਂ ਤਰਕ ਨੂੰ ਪ੍ਰਧਾਨਤਾ ਪ੍ਰਾਪਤ ਸੀ। ਤਰਕ ਚੇਤਨਾਤਮਕ ਤਾਂ ਹੁੰਦੀ ਹੈ, ਰਸਾਤਮਕ ਨਹੀਂ। ਸੋ ਇਸ ਵਿਚਾਰ-ਪ੍ਰਧਾਨ ਕਾਵਿ ਵਿਚ ਵਧੇਰੇ ਸਲੋਕ ਜਾਂ ਸ਼ਲੋਕ ਜੈਸੇ ਹੋਰ ਛੰਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਕਈ ਸਦੀਆਂ ਬਾਦ ਜਦ ਕੇਵਲ ਗਿਆਨ-ਕਾਂਡ ਤੇ ਕਰਮ-ਕਾਂਡ ਦਾ ਜੋਸ਼ ਮੱਠਾ ਪੈ ਗਿਆ ਤਾਂ ਫਿਰ ਭਗਤੀ ਲਹਿਰ ਦੇ ਜ਼ਮਾਨੇ ਸ਼ਰਧਾ ਉਪਾਸ਼ਨਾ ਤੇ ਪ੍ਰੇਮ ਭਾਵਨਾ ਦਾ ਹੜ੍ਹ ਆਇਆ। ਇਸ ਅਧਿਆਤਮ-ਮੰਡਲ ਵਿਚ ਮੁੱਢਲਾ ਰੋਲ ਅਦਾ ਕਰਨ ਵਾਲੇ ਸੰਤ ਪੁਰਸ਼, ਜਨ-ਸਾਧਾਰਨ ਵਿੱਚੋਂ ਉੱਠੇ ਸਨ। ਉਹ ਆਚਾਰਯਾਂ ਵਰਗੇ ਖ਼ੁਸ਼ਕ ਚੁੰਚ ਗਿਆਨ ਤੇ ਹਿਸਾਬ ਕਿਤਾਬੀ ਕਰਮ-ਕਾਂਡ ਦੀਆਂ ਪਾਬੰਦੀਆਂ ਤੋਂ ਸੁਤੰਤਰ ਸਨ। ਇਸ ਕਰਕੇ ਉਨ੍ਹਾਂ ਸੁੱਚੇ ਪ੍ਰੇਮ ਤੇ ਸੱਚੀ ਸਿਦਕ-ਦਿਲੀ ਨੂੰ ਪਹਿਲੀ ਥਾਂ ਦਿੱਤੀ ਅਤੇ ਲੋਕ-ਛੰਦਾਂ ਵਿਚ ਗਾਇਆ। ਉਨ੍ਹਾਂ ਦੀ ਸੁਰ ਪ੍ਰੇਮ-ਪ੍ਰਧਾਨ ਸੀ, ਪ੍ਰਭੂ-ਪ੍ਰੀਤਿ ਹੀ ਸਭ ਕੁਝ ਸੀ, ਉਹ ਗਾ ਉਠੇ :

**ਨਾਮਦੇਵ**

**ਬੇਢੀ ਪ੍ਰੀਤਿ ਮਜੂਰੀ ਮਾਂਗੈ, ਜਉ ਕੋਊ ਛਾਨਿ ਛਵਾਵੈ ਹੋ ॥** *(ਪੰਨਾ 657)*

**ਫ਼ਰੀਦ**

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥...**
**ਰਤੇ ਇਸਕ ਖੁਦਾਇ, ਰੰਗਿ ਦੀਦਾਰ ਕੇ ॥** *(ਪੰਨਾ 488)*

**ਕਬੀਰ**

**ਪੋਥੀ ਪਢਿ ਪਢਿ ਜਗ ਮੁਆ, ਪੰਡਤ ਭਯਾ ਨ ਕੋਇ।**
**ਅਢਾਈ ਅੱਖਰ ਪ੍ਰੇਮ ਕੇ, ਪਢਹਿ ਸੁ ਪੰਡਤ ਹੋਇ।**

**ਗੁਰੂ ਨਾਨਕ**

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1412)*

ਸੋ ਹੁਣ ਬਨਵਾਸ ਲੈ ਕੇ ਕਠਿਨ ਤਪ ਕਰਨ ਵਾਲੀ ਗੱਲ ਮੁੱਕ ਗਈ ਸੀ। ਸੁਆਮੀ ਰਾਮਾਨੰਦ ਸਭ ਨੂੰ ਸੁਣਾ ਕੇ ਕਹਿ ਰਹੇ ਸਨ:

**ਕਤ ਜਾਈਐ ਰੇ ਘਰ ਲਾਗੋ ਰੰਗੁ ॥**
**ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥** *(ਬਸੰਤੁ ਰਾਮਾਨੰਦ, ਪੰਨਾ 1195)*

ਗੁਰੂਆਂ ਦੀ ਆਵਾਜ਼ ਇਸ ਤੋਂ ਭਿੰਨ ਨਹੀਂ ਸੀ:

**ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ ॥**
**ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ॥**
*(ਆਸਾ ਮ: ੧, ਪੰਨਾ 360)*

**ਰਾਜੁ ਨ ਚਾਹਉ ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ ॥**
*(ਦੇਵਗੰਧਾਰੀ ਮ: ੫, ਪੰਨਾ 534)*

**ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ, ਮੰਝਿ ਮੁਹਬਤਿ ਤੇਰੀ ॥**
**ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ, ਹਰਿ ਨਾਨਕ ਤੁਲਹਾ ਬੇੜੀ ॥**
*(ਵਾਰ ਗੂਜਰੀ ਮ: ੫, ਪੰਨਾ 520)*

ਇਨ੍ਹਾਂ ਵੰਨਗੀਆਂ ਤੇ ਟੂਕਾਂ ਤੋਂ ਸਾਡਾ ਭਾਵ ਇਹ ਸਪੱਸ਼ਟ ਕਰਨਾ ਹੈ ਕਿ ਭਗਤੀ ਲਹਿਰ ਦੇ ਸਮੂਹ ਸੰਤ, ਪ੍ਰੇਮ ਪਿਆਰ ਦੇ ਮਸਤਾਨੇ ਸਨ, ਚਾਹੇ ਉਹ ਨਿਰਗੁਣਵਾਦੀ ਸੰਤ ਸਨ, ਚਾਹੇ ਸਰਗੁਣਵਾਦੀ। ਇਹ ਲੋਕ ਮਜ਼੍ਹਬੀ ਤੇ ਸੰਪ੍ਰਦਾਇਕ ਹੱਦ ਬੰਨੇ ਤੋੜ ਕੇ ਮਸਤੀ ਵਿਚ ਗਾਉਂਦੇ ਸਨ। ਗਾਉਣ ਲਈ ਜ਼ਰੂਰੀ ਸੀ ਕਿ ਸੁਰਤਾਲ ਦਾ ਆਸਰਾ ਲਿਆ ਜਾਂਦਾ ਤੇ ਸੰਗੀਤਾਤਮਕ ਛੰਦਾਬੰਦੀ ਪਰਧਾਨ ਹੁੰਦੀ। ਸੋ ਇਸ ਛੰਦਾਬੰਦੀ ਦਾ ਆਧਾਰ ਸਨਾਤਨ ਛੰਦ ਸ਼ਾਸਤ੍ਰ ਨਹੀਂ ਸੀ ਹੋ ਸਕਦਾ, ਲੋਕ-ਸੰਗੀਤ ਹੀ ਹੋ ਸਕਦਾ ਸੀ ਕਿਉਂਕਿ ਇਹ ਸਾਧੂ ਸੰਤ ਵਧੇਰੇ ਹੇਠਲੀਆਂ ਸ਼੍ਰੇਣੀਆਂ ਨਾਲ ਸੰਬੰਧਿਤ ਸਨ। ਇਸ ਲਈ ਇਨ੍ਹਾਂ ਲੋਕਾਂ ਸੰਗੀਤ ਦੀਆਂ ਪ੍ਰਸਿੱਧ ਧਾਰਨਾਵਾਂ (ਤਰਜ਼ਾਂ) ਹੀ ਅਪਣਾਈਆਂ। ਆਮ ਤੌਰ 'ਤੇ ਲੋਕ-ਕਾਵਿ ਦੀ ਰਚਨਾ ਮਾਤ੍ਰਿਕ ਛੰਦਾਂ ਵਿਚ ਹੁੰਦੀ ਹੈ। ਲੋਕ-ਸੰਗੀਤ ਦੇ ਛੰਦ ਵਧੇਰੇ ਮਾਤ੍ਰਿਕ ਸਨ ਤੇ ਇਨ੍ਹਾਂ ਦਾ ਆਧਾਰ ਵੀ ਪ੍ਰਮੁੱਖ ਤੌਰ 'ਤੇ ਲੈ ਤਾਲ ਹੀ ਰਹੀ ਹੈ ਤੇ ਇਹ ਇਕ ਹਕੀਕਤ ਵੀ ਹੈ ਕਿ ਛੰਦ ਦੀ ਜਾਨ ਲੈਅ ਹੀ ਹੁੰਦੀ ਹੈ। Rhythm is the soul of metre.

'ਆਦਿ ਗ੍ਰੰਥ' ਦੀ ਬੀੜ, ਭਗਤੀ ਲਹਿਰ ਦੀ ਨਿਰਗੁਣਵਾਦੀ ਕਾਵਿ-ਧਾਰਾ ਦਾ ਤਤਸਾਰ ਤੇ ਗੂੰਜਦੇ ਗੀਤਾਂ ਦਾ ਭੰਡਾਰ ਹੈ। ਇਸ ਵਿਚ 15 ਭਗਤਾਂ ਦੀ ਸ਼ਾਮਲ ਬਾਣੀ ਦੱਸਦੀ ਹੈ ਕਿ ਇਨ੍ਹਾਂ ਸਾਰੇ ਸੰਤ ਕਵੀਆਂ ਲੋਕ-ਸੰਗੀਤ ਦੇ ਛੰਦਾਂ ਨੂੰ ਹੀ ਅਪਣਾਇਆ ਹੈ। ਇਸ ਕਰਕੇ ਇਹ ਛੰਦ ਕੇਵਲ ਵਰਣਾਂ ਤੇ ਮਾਤ੍ਰਾਂ ਦੀ ਗਿਣਤੀ 'ਤੇ ਆਧਾਰਤ ਨਹੀਂ ਸਗੋਂ ਸੰਗੀਤਕ ਲੈਅ ਆਸਰੇ ਚੱਲਦੇ ਹਨ। ਕੱਸਕੇ ਗਿਣਿਆਂ ਸ਼ਾਇਦ ਕਿਤੇ ਇਕ ਦੋ ਮਾਤ੍ਰਾਂ ਵੱਧ ਘੱਟ ਵੀ ਹੋਣ ਪਰ ਸੰਗੀਤਕ ਲੈਅ ਦਾ ਪੱਲਾ ਕਿਤੇ ਵੀ ਨਹੀਂ ਛੱਡਿਆ ਗਿਆ। ਨਾਲੇ 'ਆਦਿ ਗ੍ਰੰਥ' ਕੇਵਲ ਛੰਦ-ਬੱਧ ਹੀ ਨਹੀਂ, ਸੰਗੀਤ-ਬੱਧ ਵੀ ਹੈ, ਇਸ ਕਰਕੇ ਇਸਦੇ ਛੰਦ ਵਧੇਰੇ ਗੀਤਾਂ ਵਾਲੇ ਹਨ ਜੋ ਬਾਰ ਬਾਰ ਗੁਣਗੁਣਾਏ ਤੇ ਗਾਏ ਜਾ ਸਕਦੇ ਹਨ। ਸੋ ਭਗਤੀ-ਕਾਵਿ ਦਾ ਛੰਦ ਲੋਕ-ਕਾਵਿ ਦਾ ਛੰਦ ਹੈ। ਸ਼ਾਇਦ ਇਸੇ ਕਰਕੇ ਸਨਾਤਨੀ ਸਾਹਿਤ ਵਿਚ ਇਸਦਾ ਆਧਾਰ ਲੱਭਣਾ ਉਚਿਤ ਨਹੀਂ।

ਇਹ ਵੀ ਠੀਕ ਹੀ ਹੈ ਕਿ ਇਨ੍ਹਾਂ ਨਿਰਗੁਣਵਾਦੀ ਜਾਂ ਸਰਗੁਣਵਾਦੀ ਭਗਤਾਂ ਦੀ ਪ੍ਰੇਮ-ਅਭਿਵਿਅੰਜਨਾ ਬ੍ਰਿਜ ਭਾਸ਼ਾ ਵਾਲੇ ਕਬਿੱਤ ਸਵਈਆਂ ਜਾਂ ਹੋਰ ਗੁੰਝਲਦਾਰ ਛੰਦਾਂ ਵਿਚ ਨਹੀਂ ਸੀ ਹੋ ਸਕਦੀ। ਇਸੇ ਕਰਕੇ ਇਨ੍ਹਾਂ ਨੇ ਆਤਮ-ਪ੍ਰਕਾਸ਼ ਲਈ ਗੀਤਾਤਮਕ ਛੰਦਾਂ ਦੇ ਮਾਧਿਅਮ ਨੂੰ ਅਪਣਾਇਆ। ਸੂਰਦਾਸ, ਮੀਰਾਂ ਬਾਈ ਤੇ ਕਬੀਰ, ਨਾਮਦੇਵ ਆਦਿ ਦਾ ਅਧਿਆਤਮਕ ਕਾਵਿ ਇਸ ਦਾ ਪ੍ਰਮਾਣ ਹੈ। ਸੋ ਸਮੁੱਚੇ ਭਗਤੀ-ਕਾਵਿ ਵਿਚ ਗੀਤਾਂ ਜਾਂ ਪਦਿਆਂ ਦੀ ਵਰਤੋਂ ਹੋਈ ਹੈ, ਵੈਸ਼ਨਵ ਲੋਕ ਆਪਣੇ ਭਜਨਾਂ ਨੂੰ 'ਵਿਸ਼ਨ ਪਦੇ' ਕਹਿੰਦੇ ਸਨ ਤੇ ਨਿਰਗੁਣਵਾਦੀ ਕੇਵਲ 'ਪਦੇ', ਭਾਵ ਇਸਦਾ 'ਗੀਤ' ਹੀ ਸੀ। ਦੋਹਰਾ ਸਰਲ ਸਾਦਾ ਛੰਦ ਸੀ, ਇਸ ਨੂੰ ਵਿਦਵਾਨ ਤੇ ਅਵਿਦਵਾਨ ਦੋਹਾਂ ਤਬਕਿਆਂ ਵਿਚ ਮਾਨਤਾ ਪ੍ਰਾਪਤ ਸੀ। ਪਹਿਲੇ ਪਹਿਲੇ ਸਿੱਧਾਂ ਇਸਦਾ ਪ੍ਰਯੋਗ ਕੀਤਾ ਤੇ ਇਹ ਸਿੱਧ ਸਾਹਿਤ ਦੁਆਰਾ ਭਗਤੀ ਸਾਹਿਤ ਵਿਚ ਵੀ ਪ੍ਰਵੇਸ਼ ਕਰ ਗਿਆ ਤੇ ਲੋਕ-ਸੰਗੀਤ ਦੇ ਛੰਦਾਂ ਨਾਲ ਲੋਕ-ਪ੍ਰਿਯਤਾ ਪ੍ਰਾਪਤ ਕਰਦਾ ਰਿਹਾ।

ਜੈਸਾ ਕਿ ਕਾਲਰਿਜ ਨੇ ਕਿਹਾ ਹੈ ਕਿ 'ਕਵਿਤਾ ਸ੍ਰੇਸ਼ਟਤਮ ਸ਼ਬਦਾਂ ਦਾ ਸ੍ਰੇਸ਼ਟਤਮ ਕ੍ਰਮ ਹੈ।' ਇਹ ਲੱਛਣ ਗੀਤ ਦੇ ਸਰੂਪ ਨਾਲ ਢੁਕਦਾ ਹੈ, ਸੋ ਗੀਤ-ਕਾਵਿ ਦਾ ਮੂਲ ਲੈਅ Rhythm ਹੈ, ਭਗਤੀ ਲਹਿਰ ਦੇ ਸ਼ਬਦ ਸਲੋਕ ਜਾਂ ਪਦੇ ਇਸੇ ਰਿਦਮ ਜਾਂ ਸੁਰ-ਤਾਲ 'ਤੇ ਚੱਲਦੇ ਹਨ। ਕਵਿਤਾ ਵਿਚ ਸੰਗੀਤ ਹੋਣਾ ਜ਼ਰੂਰੀ ਹੈ ਪਰ ਜੇ ਸੰਗੀਤ ਵਿਚ ਕਵਿਤਾ ਉਚਾਰੀ ਹੋਵੇ ਤਾਂ ਉਸਦਾ ਬਾਹਰਲਾ ਰੂਪ ਵੀ ਸਰੋਦੀ ਹੋ ਕੇ ਅਤਿ ਪ੍ਰਭਾਵਕ ਹੋ ਜਾਂਦਾ ਹੈ। ਭਗਤੀ-ਕਾਵਿ-ਧਾਰਾ ਅਜੇਹੀ ਸਰੋਦ-ਮਈ ਦੈਵੀ ਰਚਨਾ (Lyrical Divine Poetry) ਹੈ, ਜਿਸ ਵਿਚ ਸੰਗੀਤ ਦਾ ਵਿਸ਼ੇਸ਼ ਭਾਗ ਹੈ। 'ਆਦਿ ਗ੍ਰੰਥ' ਇਸੇ ਕਰਕੇ ਰਾਗਾਂ ਅਨੁਸਾਰ ਤਰਤੀਬਿਆ ਗਿਆ ਹੈ ਕਿਉਂਕਿ ਇਸ ਦੇ ਸਾਰੇ ਛੰਦ, ਸਾਰੇ ਰਚਨਾ-ਖੰਡ, ਸੰਗੀਤਕ ਲੈਅ ਨਾਲ ਬੱਧੇ ਹੋਏ ਹਨ, ਇਸੇ ਕਰਕੇ ਇਸਨੂੰ ਕਿਸੇ ਹੋਰ ਤਰ੍ਹਾਂ ਵੰਡਣਾ ਸ਼ਾਇਦ ਠੀਕ ਵੀ ਨਹੀਂ ਸੀ।

ਇਸ ਸਾਰੀ ਚਰਚਾ ਤੋਂ ਅਸੀਂ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ ਰਹੱਸਵਾਦੀ ਅਨੁਭਵ ਜਦੋਂ ਬਾਣੀ ਦਾ ਰੂਪ ਧਾਰਨ ਕਰਦਾ ਹੈ ਤਾਂ ਉਸ ਵਿਚ ਸੰਗੀਤਾਮਕਤਾ ਪ੍ਰਧਾਨ ਹੁੰਦੀ ਹੈ ਤੇ ਲੋਕ-ਸੰਗੀਤ ਦਾ ਆਧਾਰ ਪ੍ਰਮੁਖ ਹੋਣ ਕਰਕੇ ਉਸਦਾ ਛੰਦ-ਪ੍ਰਬੰਧ ਵੀ ਲੋਕ ਧਾਰਨਾ ਵਾਲਾ ਹੋ ਨਿਬੜਦਾ ਹੈ। ਇਸ ਲਈ ਇਸ ਭਗਤੀ-ਕਾਵਿ ਦਾ ਛੰਦ ਸ਼ਾਸਤ੍ਰ ਸਨਾਤਨੀ ਢੰਗ 'ਤੇ ਨਹੀਂ ਚੱਲਦਾ ਸਗੋਂ ਪ੍ਰਚਲਤ ਲੋਕ-ਕਾਵਿ (Popular Poetry) ਅਨੁਸਾਰ ਹੀ ਚੱਲਦਾ ਹੈ। ਅਜਿਹਾ ਮੰਨਣ 'ਤੇ ਸਾਨੂੰ ਸੰਕੋਚ ਨਹੀਂ ਕਿ ਲੋਕ-ਕਾਵਿ ਵਿਚ ਵੀ ਕਈ ਅਜਿਹੇ ਬਹਰ ਪ੍ਰਚਲਤ ਹਨ ਜੋ ਸਨਾਤਨ ਸਾਹਿਤ ਵਿਚ ਵੀ ਪ੍ਰਾਪਤ ਹਨ। ਉਹ ਇਧਰੋਂ ਗਏ ਜਾਂ ਇਧਰੋਂ ਉਧਰੋਂ ਆਏ, ਇਸ 'ਤੇ ਬਹਿਸ ਕਰਨ ਦੀ ਲੋੜ ਨਹੀਂ। ਸਚਾਈ ਇਹ ਹੈ ਕਿ ਕਈ ਛੰਦ-ਪ੍ਰਬੰਧ ਦੋਵੇਂ ਪਾਸੇ ਰਲਦੇ ਮਿਲਦੇ ਹਨ ਪਰ ਫੇਰ ਵੀ ਸਾਨੂੰ ਇਹ ਮੰਨਣਾ ਪੈਂਦਾ ਹੈ ਕਿ ਭਗਤੀ-ਕਾਵਿ ਦਾ ਛੰਦ-ਪ੍ਰਬੰਧ ਵਧੇਰੇ ਲੋਕ-ਕਾਵਿ ਦੇ ਛੰਦ-ਪ੍ਰਬੰਧ ਤੋਂ ਹੀ ਪ੍ਰਭਾਵਿਤ ਹੈ ਤੇ ਸੰਤਾਂ ਅਤੇ ਗੁਰੂਆਂ ਇਸੇ ਦਾ ਅਨੁਸਰਣ ਕੀਤਾ ਹੈ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਆਏ ਪਦਿਆਂ-ਗੀਤਾਂ ਭਜਨਾਂ ਦੇ ਵਜ਼ਨਾਂ ਨੂੰ ਪੁਰਾਤਨ ਸਨਾਤਨੀ ਤੋਲਾਂ ਨਾਲ ਮਿਲਾ ਕੇ *ਗੁਰਛੰਦ ਦਿਵਾਕਰ* ਪੁਸਤਕ ਵਿਚ ਇਹ ਵਰਣਨ ਕੀਤਾ ਹੈ ਕਿ ਬਾਣੀ ਵਿਚ ਉਗਾਹਾ, ਉਪਮਾਨ,

ਉਲਾਲਾ, ਅਤਿਗੀਤਾ, ਸਰਸੀ, ਸਾਰ, ਸ਼ੰਕਰ, ਹਾਕਲ, ਹੰਸਗਤਿ, ਗੀਤਾ, ਘਨਕਲਾ, ਤਾਟੰਕ, ਪ੍ਰਮਾਣਿਕਾ ਆਦਿ ਛੰਦਾਂ ਦਾ ਪ੍ਰਯੋਗ ਹੋਇਆ ਹੈ। ਪਰ ਗੱਲ ਇਉਂ ਬਣਦੀ ਜਾਪਦੀ ਨਹੀਂ।

ਭਾਈ ਸਾਹਿਬ ਪਹਿਲੇ ਵਿਦਵਾਨ ਸਨ ਜਿਨ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਛੰਦਬੰਦੀ ਦਾ ਅਧਿਐਨ ਕੀਤਾ ਪਰ ਉਨ੍ਹਾਂ ਦੇ ਕੱਢੇ ਕਈ ਸਿੱਟੇ ਪੁਨਰ ਵਿਵੇਚਨ ਦੀ ਮੰਗ ਕਰਦੇ ਹਨ। ਪਹਿਲੀ ਗੱਲ ਇਹ ਹੈ ਕਿ ਗੁਰੂ ਸਾਹਿਬਾਨ ਜਾਂ ਭਗਤ-ਜਨਾਂ ਇਨ੍ਹਾਂ ਨਾਮਾਂ ਦਾ ਪ੍ਰਯੋਗ ਹੀ ਨਹੀਂ ਕੀਤਾ, ਦੂਜੇ ਜੇਕਰ ਉਸ ਵਜ਼ਨ ਜਾਂ ਤੋਲ ਵਿਚ ਕੁਝ ਤੁਕਾਂ ਲਿਖੀਆਂ ਹਨ, ਸਾਰੇ ਢਾਂਚੇ ਉੱਤੇ ਇਹ ਨੇਮ ਲਾਗੂ ਹੁੰਦਾ ਨਹੀਂ ਦਿਸਦਾ। ਇਹ ਠੀਕ ਹੈ ਕਿ ਆਖ਼ਰ ਬੰਦਸ਼ ਦੇ ਕਈ ਰੂਪ ਪਿਛਲੀ ਚਾਲ-ਢਾਲ ਨਾਲ ਮੇਲ ਖਾਂ ਜਾਂਦੇ ਹਨ ਤੇ ਕਈ ਪ੍ਰਚਲਤ ਬਹਰਾਂ ਦਾ ਪ੍ਰਯੋਗ ਵੀ ਕਿਵੇਂ ਨਾ ਕਿਵੇਂ ਚੱਲਦਾ ਰਹਿੰਦਾ ਹੈ, ਪਰ ਇਹ ਛੰਦ-ਚਾਲ ਸਦਾ ਨਵੇਂ ਰੂਪ ਰਾਹੀਂ ਪ੍ਰਵੇਸ਼ ਕਰਦੀ ਹੈ, ਜਿਸ ਤਰ੍ਹਾਂ ਕਿ ਪਦਿਆਂ ਦੀ ਵੰਨਗੀ ਹੇਠ, ਪਉੜੀ ਜਾਂ ਅਸ਼ਟਪਦੀ ਦੇ ਨਾਮ ਹੇਠ ਕਈ ਛੰਦ-ਚਾਲਾਂ ਵਰਤੀਆਂ ਮਿਲਦੀਆਂ ਹਨ। ਮਿਸਾਲ ਲਈ :

**ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥...**
**ਕਲਾ ਧਰੈ ਹਿਰੈ ਸੁਈ ॥** *(ਵਾਰ ਮਾਝ ਮ: ੧, ਪੰਨਾ 143)*

ਭਾਈ ਸਾਹਿਬ ਇਸ ਨੂੰ 'ਪ੍ਰਮਾਣਿਕਾ ਛੰਦ' ਆਖਦੇ ਹਨ। ਗੁਰੂ ਸਾਹਿਬ ਇਸ ਨੂੰ 'ਸਲੋਕ' ਸਿਰਲੇਖ ਹੇਠ ਹੀ ਅੰਕਿਤ ਕਰ ਕੇ ਰਾਜ਼ੀ ਹਨ। ਸੋ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪਰੰਪਰਾ ਦੇ ਪ੍ਰਭਾਵ ਸਦਕਾ ਕਈ ਬਹਰ ਸੁਤੇ-ਸਿੱਧ ਕਾਵਿ ਅੰਦਰ ਚੱਲਦੇ ਰਹਿੰਦੇ ਹਨ ਪਰ ਉਹ ਰੂਪ ਤੇ ਨਾਮ ਨਵਾਂ ਗ੍ਰਹਿਣ ਕਰ ਕੇ ਆਉਂਦੇ ਹਨ। ਜਿਸ ਤਰ੍ਹਾਂ ਕਿ ਅਸੀਂ ਪਹਿਲੇ ਕਿਹਾ ਹੈ ਕਿ ਭਗਤੀ ਲਹਿਰ ਦੇ ਸੰਤ ਕਵੀ ਹੇਠਲੀਆਂ ਸ਼੍ਰੇਣੀਆਂ ਵਿੱਚੋਂ ਉਠੇ ਸਨ, ਇਸ ਕਰਕੇ ਉਹ ਲੋਕ-ਜੀਵਨ ਵਿੱਚੋਂ ਲੋਕ ਧਾਰਨਾ ਲੈ ਕੇ ਆਏ ਸਨ। ਇਹ ਧਾਰਨਾਵਾਂ ਵਧੇਰੇ ਲੋਕ-ਸੰਗੀਤ 'ਤੇ ਆਧਾਰਿਤ ਸਨ, ਇਸ ਕਰਕੇ ਉਨ੍ਹਾਂ ਜੋ ਛੰਦ ਅਪਣਾਏ, ਉਹ ਵਧੇਰੇ ਲੈਅ ਤਾਲ ਵਾਲੇ ਜਾਂ ਦੂਜੇ ਸ਼ਬਦਾਂ ਵਿਚ ਗਾਏ ਜਾਣ ਵਾਲੇ ਸਨ। ਇਨ੍ਹਾਂ ਵਿਚ ਪਦੇ ਮੁੱਖ ਸਨ। ਪੰਜਾਬ ਵਿਚ ਸਲੋਕ ਤੇ ਪਉੜੀਆਂ ਨੂੰ ਕਾਫ਼ੀ ਮਹੱਤਵ ਪ੍ਰਾਪਤ ਸੀ। ਅਸੀਂ ਇਥੇ 'ਆਦਿ ਗ੍ਰੰਥ' ਵਿਚ ਆਏ ਚੋਣਵੇਂ ਛੰਦਕ ਸਿਰਲੇਖਾਂ ਦੀ ਕੁਝ ਚਰਚਾ ਕਰਦੇ ਹਾਂ ਜੋ ਸਾਡੇ ਮਤ ਦੀ ਸਪੱਸ਼ਟਤਾ ਕਰੇਗੀ।

## ਪਦੇ

ਇਸ ਅਧਿਆਤਮਕ ਕਾਵਿ-ਧਾਰਾ ਦੇ ਗੀਤ ਜ਼ਿਆਦਾ ਕਰਕੇ 'ਪਦੇ' ਨਾਂ ਨਾਲ ਪੁਕਾਰੇ ਜਾਂਦੇ ਸਨ। ਸੰਸਕ੍ਰਿਤ ਵਿਚ 'ਪੱਦਯ' ਛੰਦ-ਬੱਧ ਰਚਨਾ ਨੂੰ ਕਹਿੰਦੇ ਹਨ। ਇਸੇ ਤੋਂ 'ਪਦਾ' ਸੰਕੇਤ ਬਣਿਆ ਹੈ, ਪਦ ਦਾ ਅਰਥ ਲਫ਼ਜ਼ ਵੀ ਹੈ, ਛੰਦ ਦੀ ਤੁਕ ਜਾਂ ਬਹੁਤੀਆਂ ਤੁਕਾਂ। ਸਰਗੁਣਵਾਦੀ ਭਗਤ ਵਿਸ਼ਨੂੰ-ਮਹਿਮਾ ਦੇ ਪਦਿਆਂ ਨੂੰ 'ਵਿਸ਼ਣਪਦੇ' ਆਖਦੇ ਸਨ। ਤੇ ਉਹ ਲੋਕ ਜ਼ਿਆਦਾ ਇਨ੍ਹਾਂ ਨੂੰ ਟੋਲੀਆਂ ਦੇ ਰੂਪ ਵਿਚ ਜੁੜ ਕੇ ਕਿੰਗਰੀ, ਖੜਤਾਲ, ਮ੍ਰਿਦੰਗ ਆਦਿ ਨਾਲ ਗਾਇਨ ਕਰਦੇ ਸਨ। ਇਹ ਪਦੇ ਵਧੇਰੇ ਦੋਹਰੇ ਤੋਂ ਵਿਕਸਤ ਹੋ

ਕੇ ਬਣੇ ਜਾਪਦੇ ਹਨ। ਇਸ ਤਰ੍ਹਾਂ ਉਸ ਜ਼ਮਾਨੇ ਦੇ ਧਾਰਮਿਕ ਮੰਡਲ ਵਿਚ ਪਦਿਆਂ ਦੀ ਵਧੇਰੇ ਪ੍ਰਸਿੱਧੀ ਸੀ। ਗੁਰੂਆਂ ਵੀ ਇਸ ਦਾ ਪ੍ਰਯੋਗ ਕੀਤਾ। ਗੁਰੂ ਗ੍ਰੰਥ ਸਾਹਿਬ ਵਿਚ ਭਾਵੇਂ ਕੁਝ ਕੁ ਸਨਾਤਨੀ ਛੰਦਾਬੰਦੀ ਦੇ ਤੋਲ ਵੀ ਵਰਤੇ ਗਏ ਹਨ ਪਰ ਪਰਧਾਨਤਾ ਪਦਿਆਂ ਨੂੰ ਹੀ ਪ੍ਰਾਪਤ ਹੈ, ਜਿਵੇਂ ਕਿ ਦੁਪਦੇ, ਤਿਪਦੇ, ਚਉਪਦੇ, ਆਦਿ ਅਸਟਪਦੀ ਵੀ ਇਸੇ ਸ਼੍ਰੇਣੀ ਦੀ ਚੀਜ਼ ਹੈ। ਪਰੰਤੂ 'ਚਉਪਦੇ' ਸਭ ਤੋਂ ਵੱਧ ਵਰਤੇ ਗਏ ਹਨ। 'ਪਦਾਂ' ਦਾ ਅਰਥ ਛੰਦ-ਬੱਧ ਰਚਨਾ ਸੀ, ਫਿਰ ਇਸ ਵਿਚ ਜ਼ਰਾ ਤਬਦੀਲੀ ਆਈ ਕਿ ਅਜੇਹੀਆਂ ਦੋ, ਤਿੰਨ, ਚਾਰ ਜਾਂ ਵੱਧ ਤੁਕਾਂ ਦਾ ਜੋੜ ਜੋ ਸਮਾਨ ਵਜ਼ਨ ਦਾ ਹੋਵੇ। ਅਜੇਹੇ ਸਮ-ਵਜ਼ਨ ਵਾਲੇ ਪਦੇ ਜਿਸ ਛੰਦ ਵਿਚ ਦੋ ਹੋਣ ਉਹ ਦੁਪਦੇ, ਜਿਸ ਵਿਚ ਤਿੰਨ ਹੋਣ ਤਿਪਦੇ, ਜਿਸ ਵਿਚ ਚਾਰ ਹੋਣ ਚਉਪਦੇ ਕਹਿਲਾਏ। ਇਸ ਤਰ੍ਹਾਂ ਅੱਠ ਪਦਿਆਂ ਵਾਲੀ ਰਚਨਾ 'ਅਸਟਪਦੀ' ਤੇ ਸੋਲ੍ਹਾਂ ਪਦਿਆਂ ਵਾਲੀ ਰਚਨਾ ਨੂੰ 'ਸੋਲਹੇ' ਨਾਮ ਦਿੱਤਾ ਗਿਆ।

ਇਥੋਂ ਇਕ ਗੱਲ ਸਪੱਸ਼ਟ ਹੁੰਦੀ ਹੈ ਕਿ ਜੋ ਛੰਦਾਬੰਦੀ ਦੇ ਸਿਰਲੇਖ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਗਏ ਹਨ ਉਨ੍ਹਾਂ ਦਾ ਆਧਾਰ ਕਿਸੇ ਇਕ ਤੁਕ ਦੇ ਵਜ਼ਨ ਜਾਂ ਵਰਣ-ਮਾਤਰਾਂ ਨੂੰ ਦੱਸਣਾ ਨਹੀਂ ਬਲਕਿ ਇਨ੍ਹਾਂ ਦਾ ਆਧਾਰ ਬੰਦਾਂ ਦੀ ਗਿਣਤੀ ਹੈ। ਜਿਤਨੇ ਬੰਦ ਕਿਸੇ ਛੰਦ ਵਿਚ ਹੋਏ, ਉਤਨਿਆਂ ਦੀ ਗਿਣਤੀ ਅਨੁਸਾਰ ਉਸ ਦਾ ਨਾਮਕਰਣ ਕੀਤਾ ਗਿਆ। ਜਿਸ ਤਰ੍ਹਾਂ ਕਿ ਹੇਠ ਲਿਖੇ ਉਦਾਹਰਣਾਂ ਤੋਂ ਪ੍ਰਗਟ ਹੋਵੇਗਾ।

## (ੳ) ਦੁਪਦੇ

ਜਿਸ ਵਿਚ ਦੋ ਬੰਦ ਹੋਣ, ਉਹ 'ਦੁਪਦਾ' ਹੈ। ਜਿਵੇਂ ਕਿ:

**ਰਾਮ ਕੋ ਬਲੁ ਪੂਰਨ ਭਾਈ॥ ਤਾ ਤੇ ਬ੍ਰਿਥਾ ਨ ਬਿਆਪੈ ਕਾਈ॥**
**ਜੋ ਜੋ ਚਿਤਵੈ ਦਾਸੁ ਹਰਿ ਮਾਈ॥ ਸੋ ਸੋ ਕਰਤਾ ਆਪਿ ਕਰਾਈ॥**
**ਨਿੰਦਕ ਕੀ ਪ੍ਰਭਿ ਪਤਿ ਗਵਾਈ॥ ਨਾਨਕ ਹਰਿ ਗੁਣ ਨਿਰਭਉ ਗਾਈ॥**

*(ਗਉੜੀ ਚੇਤੀ ਮ: ੫, ਪੰਨਾ 202)*

ਇਸ ਤੋਂ ਭਿੰਨ ਚਾਲ ਵਾਲਾ ਛੰਦ ਵੀ ਦੁਪਦਾ ਹੀ ਹੈ ਕਿਉਂਕਿ ਉਸ ਵਿਚ ਵੀ ਦੋ ਹੀ ਪਦੇ ਜਾਂ ਬੰਦ ਹਨ:

**ਭੁਜ ਬਲ ਬੀਰ ਬ੍ਰਹਮ ਸੁਖ ਸਾਗਰ, ਗਰਤ ਪਰਤ ਗਹਿ ਲੇਹੁ ਅੰਗੁਰੀਆ॥**
**ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ, ਆਰਤ ਦੁਆਰਿ ਰਟਤ ਪਿੰਗੁਰੀਆ॥**
**ਦੀਨਾ ਨਾਥ ਅਨਾਥ ਕਰੁਣਾ ਮੈ, ਸਾਜਨ ਮੀਤ ਪਿਤਾ ਮਹਤਰੀਆ॥**
**ਚਰਨ ਕਵਲ ਹਿਰਦੈ ਗਹਿ ਨਾਨਕ, ਭੈ ਸਾਗਰ ਸੰਤ ਪਾਰਿ ਉਤਰੀਆ॥**

*(ਗਉੜੀ ਮ: ੫, ਪੰਨਾ 203)*

**ਤਿਤੁ ਸਰਵਰੜੈ ਭਈਲੇ ਨਿਵਾਸਾ, ਪਾਣੀ ਪਾਵਕੁ ਤਿਨਹਿ ਕੀਆ॥**
**ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ॥੧॥** *(ਪੰਨਾ 12)*

**ਛਿਅ ਘਰ ਛਿਅ ਗੁਰ ਛਿਅ ਉਪਦੇਸ॥** *(ਪੰਨਾ 12)*

ਇਨ੍ਹਾਂ ਦੀ ਛੰਦ-ਚਾਲ, ਤੋਲ-ਵਜ਼ਨ ਭਿੰਨ ਭਿੰਨ ਹੈ ਪਰ ਕੇਵਲ ਬੰਦਾਂ ਦੇ ਦੋ ਦੋ ਜੋਟੇ ਵੇਖ ਕੇ ਇਨ੍ਹਾਂ ਸਭ ਨੂੰ 'ਦੁਪਦੇ' ਕਿਹਾ ਗਿਆ ਹੈ।

## (ਅ) ਤਿਪਦੇ

ਜਿਸ ਵਿਚ ਤਿੰਨ ਬੰਦ ਹੋਣ, ਉਹ 'ਤਿਪਦਾ' ਹੈ। ਇਹ ਕਈ ਪ੍ਰਕਾਰ ਦੇ ਹਨ— ਇਕ ਤੁਕੇ, ਦੋ ਤੁਕੇ, ਤੇ ਤਿੰਨ ਤੁਕੇ ਵੀ। ਇਕ ਤੁਕਾ ਤਿਪਦਾ ਇਸ ਪ੍ਰਕਾਰ ਹੈ:

ਕੀਓ ਸਿੰਗਾਰੁ ਮਿਲਨ ਕੇ ਤਾਈ ॥
ਹਰਿ ਨ ਮਿਲੇ ਜਗਜੀਵਨ ਗੁਸਾਈ ॥੧॥
ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥
ਰਾਮ ਬਡੇ ਮੈ ਤਨਕ ਲਹੁਰੀਆ ॥੧॥ਰਹਾਉ॥
ਧਨ ਪਿਰ ਏਕੈ ਸੰਗਿ ਬਸੇਰਾ ॥
ਸੇਜ ਏਕ ਪੈ ਮਿਲਨੁ ਦੁਹੇਰਾ ॥੨॥
ਧੰਨਿ ਸੁਹਾਗਨਿ ਜੋ ਪੀਅ ਭਾਵੈ ॥
ਕਹਿ ਕਬੀਰ ਫਿਰਿ ਜਨਮਿ ਨ ਆਵੈ ॥੩॥ *(ਆਸਾ ਕਬੀਰ, ਪੰਨਾ 483)*

ਦੋ ਤੁਕੇ ਦੀ ਮਿਸਾਲ ਹੇਠ ਦਿੰਦੇ ਹਾਂ:

ਬਿੰਦੁ ਤੇ ਜਿਨਿ ਪਿੰਡੁ ਕੀਆ, ਅਗਨਿ ਕੁੰਡ ਰਹਾਇਆ ॥
ਦਸ ਮਾਸ ਮਾਤਾ ਉਦਰਿ ਰਾਖਿਆ, ਬਹੁਰਿ ਲਾਗੀ ਮਾਇਆ ॥੧॥
ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ ॥
ਪੂਰਬ ਜਨਮਿ ਕਰਮ ਭੂਮਿ, ਬੀਜੁ ਨਾਹੀ ਬੋਇਆ ॥੧॥ਰਹਾਉ॥
ਬਾਰਿਕ ਤੇ ਬਿਰਧਿ ਭਇਆ, ਹੋਨਾ ਸੋ ਹੋਇਆ ॥
ਜਾ ਜਮੁ ਆਇ ਝੋਟ ਪਕਰੈ, ਤਬਹਿ ਕਾਹੇ ਰੋਇਆ ॥੨॥
ਜੀਵਨੈ ਕੀ ਆਸ ਕਰਹਿ, ਜਮੁ ਨਿਹਾਰੈ ਸਾਸਾ ॥
ਬਾਜੀਗਰੀ ਸੰਸਾਰੁ ਕਬੀਰਾ, ਚੇਤਿ ਢਾਲਿ ਪਾਸਾ ॥੩॥ *(ਆਸਾ ਕਬੀਰ, ਪੰਨਾ 481)*

## (ੲ) ਚਉਪਦੇ

ਜਿਸ ਵਿਚ ਚਾਰ ਬੰਦ ਹੋਣ ਉਹ 'ਚਉਪਦਾ' ਹੈ। ਇਹ ਗੁਰੂ ਸਾਹਿਬਾਨ ਨੇ ਵਧੇਰੇ ਵਰਤਿਆ ਹੈ। ਪਰ ਇਸ ਵਿਚ ਕਈ ਭਾਂਤ ਦੇ ਬਹਰਾਂ ਦਾ ਪ੍ਰਯੋਗ ਮਿਲਦਾ ਹੈ। ਗੁਰੂ ਅਰਜਨ ਸਾਹਿਬ ਦਾ ਚਉਪਦਾ ਪ੍ਰਸਿੱਧ ਹੈ:

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ,
ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥
ਹਉ ਘੋਲੀ ਜੀਉ ਘੋਲਿ ਘੁਮਾਈ,
ਗੁਰ ਦਰਸਨ ਸੰਤ ਪਿਆਰੇ ਜੀਉ ॥੧॥ਰਹਾਉ॥ *(ਪੰਨਾ 96)*

ਗੂਜਰੀ ਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਚਉਪਦਾ ਹੋਰ ਤੋਲ ਦਾ ਹੈ:

ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥
ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥੧॥
ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ ॥੧॥ਰਹਾਉ॥ *(ਪੰਨਾ 489)*

ਇਸਦੇ ਨਾਲ ਹੀ ਦੂਜਾ ਚਉਪਦਾ ਇਸ ਬਹਰ ਵਿਚ ਚੱਲਦਾ ਹੈ:

ਨਾਭਿ ਕਮਲ ਤੇ ਬ੍ਰਹਮਾ ਉਪਜੇ, ਬੇਦ ਪੜਹਿ ਮੁਖਿ ਕੰਠਿ ਸਵਾਰਿ ॥
ਤਾ ਕੋ ਅੰਤੁ ਨ ਜਾਈ ਲਖਣਾ, ਆਵਤ ਜਾਤ ਰਹੈ ਗੁਬਾਰਿ ॥੧॥

*(ਗੂਜਰੀ ਮ: ੧, ਪੰਨਾ 489)*

ਬਿਹਾਗੜੇ ਰਾਗ ਵਿਚ ਚਉਪਦਾ (ਘਰ ੨) ਹੋਰ ਛੰਦ-ਚਾਲ ਵਾਲਾ ਹੈ :

ਦੂਤਨ ਸੰਗਰੀਆ ॥ ਭੁਇਅੰਗਨਿ ਬਸਰੀਆ ॥ ਅਨਿਕ ਉਪਰੀਆ ॥੧॥
ਤਉ ਮੈ ਹਰਿ ਹਰਿ ਕਰੀਆ ॥ ਤਉ ਸੁਖ ਸਹਜਰੀਆ ॥੧॥ਰਹਾਉ॥
ਮਿਥਨ ਮੋਹਰੀਆ ॥ ਅਨ ਕਉ ਮੇਰੀਆ ॥ ਵਿਚਿ ਘੂਮਨ ਘਿਰੀਆ ॥੨॥
ਸਗਲ ਬਟਰੀਆ ॥ ਬਿਰਖ ਇਕ ਤਰੀਆ ॥ ਬਹੁ ਬੰਧਹਿ ਪਰੀਆ ॥੩॥
ਥਿਰੁ ਸਾਧ ਸਫਰੀਆ ॥ ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥੪॥੧॥

*(ਬਿਹਾਗੜਾ ਮ: ੫, ਪੰਨਾ 537)*

ਗੁਰੂ ਗ੍ਰੰਥ ਸਾਹਿਬ ਵਿਚ 'ਚਉਪਦੇ' ਸਭ ਤੋਂ ਵੱਧ ਹਨ ਤੇ ਇਨ੍ਹਾਂ ਦੀ ਵੰਨਗੀ ਬਹੁ-ਭਾਂਤੀ ਹੈ। ਕਈ ਕਿਸਮ ਦੇ ਛੰਦ ਇਸ ਛੰਦ-ਪ੍ਰਬੰਧ ਵਿਚ ਆਏ ਹਨ।

ਖੋਜੀ ਪਾਠਕ ਖ਼ੁਦ ਦੇਖ ਸਕਦੇ ਹਨ।

## (ਸ) ਪੰਚਪਦੇ

ਜਿਸ ਰਚਨਾ ਵਿਚ ਪੰਜ ਬੰਦ ਪਾਏ ਜਾਣ, ਉਹ 'ਪੰਚਪਦਾ' ਹੈ। ਇਸਦੀ ਘੱਟ ਵਰਤੋਂ ਹੋਈ ਹੈ। ਕਬੀਰ ਸਾਹਿਬ ਦਾ ਪੰਚਪਦਾ ਇਸ ਪ੍ਰਕਾਰ ਹੈ :

ਪਾਤੀ ਤੋਰੈ ਮਾਲਿਨੀ, ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥
ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ਰਹਾਉ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥
ਪਾਖਾਨ ਗਢਿ ਕੈ ਮੂਰਤਿ ਕੀਨ੍ਹੀ, ਦੇ ਕੈ ਛਾਤੀ ਪਾਉ ॥੩॥
ਜੇ ਏਹ ਮੂਰਤਿ ਸਾਚੀ ਹੈ, ਤਉ ਗੜ੍ਹਣਹਾਰੇ ਖਾਉ ॥੪॥
ਭਾਤੁ ਪਹਿਤਿ ਅਰੁ ਲਾਪਸੀ, ਕਰਕਰਾ ਕਾਸਾਰੁ ॥
ਭੋਗਨਹਾਰੇ ਭੋਗਿਆ, ਇਸੁ ਮੂਰਤਿ ਕੇ ਮੁਖ ਛਾਰੁ ॥੪॥
ਮਾਲਿਨਿ ਭੂਲੀ ਜਗੁ ਭੁਲਾਨਾ, ਹਮ ਭੁਲਾਨੇ ਨਾਹਿ ॥
ਕਹੁ ਕਬੀਰ ਹਮ ਰਾਮ ਰਾਖੇ, ਕ੍ਰਿਪਾ ਕਰਿ ਹਰਿ ਰਾਇ ॥੫॥

*(ਆਸਾ ਕਬੀਰ, ਪੰਨਾ 479)*

ਗੂਜਰੀ ਰਾਗ ਵਿਚ ਜੈਦੇਵ ਦਾ ਪੰਚਪਦਾ ਹੈ ਪਰ ਉਸਨੂੰ ਉਥੇ 'ਪਦਾ' ਸਿਰਲੇਖ ਨਾਲ ਹੀ ਅੰਕਿਤ ਕੀਤਾ ਗਿਆ ਹੈ। ਸ਼ਾਇਦ ਇਸਦਾ ਕਾਰਨ ਇਸਦਾ ਸੰਸਕ੍ਰਿਤ ਰੰਗ-ਢੰਗ ਵਿਚ ਹੋਣਾ ਹੋਵੇ।

ਗੁਰੂ ਨਾਨਕ ਸਾਹਿਬ ਕ੍ਰਿਤ 'ਪੰਚਪਦਾ' ਵੀ ਧਿਆਨ ਯੋਗ ਹੈ :

ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ, ਜਲ ਬਿਨੁ ਉਤਭੁਜ ਕਾਮਿ ਨਾਹੀ ॥
ਕਿਆ ਸੁਲਤਾਨੁ ਸਲਾਮ ਵਿਹੂਣਾ, ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥

*(ਆਸਾ ਮ: ੧, ਪੰਨਾ 354)*

## (ਹ) ਅਸਟਪਦੀ

ਅੱਠਾਂ ਬੰਦਾਂ ਵਾਲੀ ਰਚਨਾ 'ਅਸਟਪਦੀ' ਹੈ। ਇਸ ਵਿਚ ਵੀ ਕਈ ਕਿਸਮ ਦੇ ਤੋਲ ਵਜ਼ਨ ਪ੍ਰਾਪਤ ਹਨ। ਕਿਤੇ ਕਿਤੇ ਤਿਤੁਕੀ ਜਾਂ ਚਉਤੁਕੀ ਵਜ਼ਨ ਦੀ ਅਸਟਪਦੀ ਵੀ ਹੈ। ਕਈ ਅਸਟਪਦੀਆਂ ਵਿਚ ਕੇਵਲ ਸੱਤ ਪਦੇ ਹੀ ਹਨ ਜਿਵੇਂ ਕਿ ਆਸਾ ਰਾਗ ਦੀ ਇਹ ਅਸਟਪਦੀ :

**ਜਿਨਿ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ ॥** *(ਪੰਨਾ 417)*

ਆਸਾ ਕਾਫੀ ਵਾਲੀ ਅਸਟਪਦੀ ਦੀ ਵੰਨਗੀ ਵਿਚ ਦਸ ਪਦੇ ਮਿਲਦੇ ਹਨ ਤੇ ਇਸ ਦੀ ਚਾਲ ਇਉਂ ਹੈ :

**ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥**
**ਕੂੜੁ ਕਮਾਵਹਿ ਆਦਮੀ, ਬਾਂਧਹਿ ਘਰ ਬਾਰਾ ॥** *(ਆਸਾ ਕਾਫੀ ਮ: ੧, ਪੰਨਾ 418)*

ਸੁਖਮਨੀ ਮਹਾਂਕਾਵਿ 24 ਅਸਟਪਦੀਆਂ 'ਤੇ ਆਧਾਰਿਤ ਹੈ ਤੇ ਹਰ ਅਸਟਪਦੀ ਵਿਚ ਚੌਪਈ ਵਰਗੇ ਅੱਠ ਅੱਠ ਸੁਤੰਤਰ ਛੰਦ ਹਨ। ਆਮ ਤੌਰ 'ਤੇ ਹਰ ਅਸਟਪਦੀ ਦੇ ਅੰਤ 'ਨਾਨਕ ਛਾਪ' ਇੱਕੋ ਵਾਰ ਵਰਤੀ ਮਿਲਦੀ ਹੈ, ਲੇਕਿਨ ਸੁਖਮਨੀ ਦੀ ਹਰ ਅਸਟਪਦੀ ਦੇ ਅੱਠ ਅੱਠ ਪਦੇ 'ਨਾਨਕ' ਨਾਲ ਸੁਸ਼ੋਭਿਤ ਹਨ।

## (ਕ) ਸੋਲਹੇ

ਸੋਲ੍ਹਾਂ ਬੰਦਾਂ ਵਾਲੀ ਰਚਨਾ 'ਸੋਲਹੇ' ਕਹੀ ਜਾਂਦੀ ਹੈ। ਇਹ ਜ਼ਿਆਦਾਤਰ ਮਾਰੂ ਰਾਗ ਵਿਚ ਹੀ ਪ੍ਰਾਪਤ ਹਨ। ਪੁਰਾਤਨ ਪਿੰਗਲ ਨੇਮਾਂ ਅਨੁਸਾਰ ਲਈਏ ਤਾਂ ਸੋਲਹੇ ਦਾ ਇਕ ਚਰਣ 63-64 ਮਾਤ੍ਰਾਂ ਦਾ ਹੁੰਦਾ ਹੈ ਤੇ ਵਿਸਰਾਮ ਸੋਲ੍ਹਾਂ ਸੋਲ੍ਹਾਂ ਦਾ, ਜਾਂ ਅੰਤਮ ਪੰਦਰਾਂ ਤੇ ਅੰਤ ਗੁਰੂ ਲਘੂ। ਇਹ ਲੱਛਣ 'ਘਨਕਲਾ' ਛੰਦ ਨਾਲ ਮਿਲਦਾ ਹੈ, ਫ਼ਰਕ ਇਤਨਾ ਹੈ ਕਿ ਘਨਕਲਾ ਦੇ ਚਾਰ ਚਰਣ ਹੁੰਦੇ ਹਨ ਤੇ ਸੋਲਹੇ ਦੇ ਸੋਲ੍ਹਾਂ। ਅਰਥਾਤ ਚਾਰ ਘਨਕਲੇ ਰਲ ਕੇ ਇਕ ਸੋਲਹਾ ਬਣਦਾ ਹੈ, ਵੰਨਗੀ ਇਉਂ ਹੈ :

**ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ ॥੧॥**
**ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥**
**ਖੰਡ ਪਤਾਲ ਸਪਤ ਨਹੀ ਸਾਗਰ, ਨਦੀ ਨ ਨੀਰੁ ਵਹਾਇਦਾ ॥੨॥**
*(ਮਾਰੂ ਮ: ੧, ਪੰਨਾ 1035)*

ਇਸ ਚਾਲ ਦੇ ਸੋਲ੍ਹਾਂ ਬੰਦ ਮਿਲਣ 'ਤੇ ਸੋਲਹਾ ਬਣਦਾ ਹੈ। ਕਈ ਸੋਲਹਿਆਂ ਵਿਚ ਪੰਦਰਾਂ ਜਾਂ ਸਤਾਰਾਂ ਬੰਦ ਵੀ ਪਾਏ ਜਾਂਦੇ ਹਨ ਤੇ ਅੰਤ ਦੋਵੇਂ ਗੁਰੂ, ਜਿਵੇਂ ਕਿ :

**ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥**
**ਕਿਰਤ ਸੰਜੋਗੀ ਭਏ ਇਕਤ੍ਰਾ, ਕਰਤੇ ਭੋਗ ਬਿਲਾਸਾ ਹੇ ॥੧॥**
*(ਮਾਰੂ ਸੋਲਹੇ ਮ: ੫, ਪੰਨਾ 1072)*

ਮਾਰੂ ਰਾਗ ਵਿਚ ਹੀ ਇਸਦੀ ਵਰਤੋਂ ਕਿਉਂ ਹੋਈ ਹੈ, ਇਸ ਦਾ ਕਾਰਨ ਦੱਸਣਾ

ਔਖਾ ਹੈ। ਹੋ ਸਕਦਾ ਹੈ ਕਿ ਪਹਿਲੇ ਪੁਰਾਤਨ ਸੰਤ ਸਾਹਿਤ ਵਿਚ ਇਜੇਹੀ ਰੀਤਿ ਚੱਲਦੀ ਹੋਵੇ ਜਾਂ ਫਿਰ ਗੁਰੂ ਸਾਹਿਬਾਨ ਨੇ ਹੀ ਇਸ ਲੰਮੇ ਛੰਦ ਦਾ ਤਜਰਬਾ ਕੀਤਾ ਹੋਵੇ। ਸੋ ਇਨ੍ਹਾਂ ਚਰਣ-ਪ੍ਰਬੰਧਾਂ ਦਾ ਆਧਾਰ ਕੇਵਲ ਪਦਿਆਂ ਦੀ ਗਿਣਤੀ 'ਤੇ ਨਿਰਭਰ ਕਰਦਾ ਆਇਆ ਹੈ। ਜਿੰਨੇ ਜਿਸ ਵਿਚ ਪਦੇ ਸਨ, ਉਨ੍ਹਾਂ ਅਨੁਸਾਰ ਇਨ੍ਹਾਂ ਦਾ ਨਾਮ ਪਾਇਆ ਗਿਆ; ਜਿਵੇਂ ਕਿ ਦੁਪਦੇ, ਚਉਪਦੇ ਆਦਿ। ਉਂਜ ਬਹਰ ਜਾਂ ਵਜ਼ਨ ਦੇ ਪੱਖ ਤੋਂ ਇਨ੍ਹਾਂ ਵਿਚ ਅਨੇਕ ਕਿਸਮ ਦੇ ਛੰਦਾਂ ਦੀ ਵਰਤੋਂ ਹੋਈ ਹੈ, ਜੋ ਕਿ ਇਕ ਵੱਖਰਾ ਵਿਸਤਾਰ ਦਾ ਵਿਸ਼ਾ ਹੈ।

## (ਕ) ਸਨਾਤਨੀ ਛੰਦ

ਪਦਿਆਂ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿਚ ਅੱਠ ਹੋਰ ਛੰਦ ਵਰਤੇ ਮਿਲਦੇ ਹਨ ਜਿਨ੍ਹਾਂ ਦੇ ਨਾਮ, ਲੱਛਣ ਪੁਰਾਤਨ ਪਿੰਗਲ ਦੇ ਅਨੁਸਾਰੀ ਹਨ, ਇਹ ਅੱਠ ਛੰਦ ਹਨ :

| | |
|---|---|
| 1. ਸਲੋਕ | 2. ਝੋਲਣਾ (ਝੂਲਣਾ) |
| 3. ਡਖਣਾ | 4. ਸਵੈਯਾ |
| 5. ਸੋਰਠਾ | 6. ਕਬਿਤ |
| 7. ਪਉੜੀ | 8. ਰਡ ਆਦਿ |

(1) **ਸਲੋਕ**—ਸੰਸਕ੍ਰਿਤ ਦਾ ਪ੍ਰਸਿੱਧ ਛੰਦ ਸਲੋਕ ਹੈ। ਪ੍ਰਾਕ੍ਰਿਤ ਦਾ ਗਾਥਾ ਤੇ ਅਪਭ੍ਰੰਸ਼ ਦਾ ਦੂਹਾ ਜੋ ਹਿੰਦੀ ਕਾਵਿ ਵਿਚ ਦੋਹਰਾ ਬਣ ਕੇ ਚੱਲਿਆ। ਭਗਤੀ-ਕਾਵਿ ਵਿਚ ਸੰਤਾਂ ਨੇ ਦੋਹਰੇ ਦੀ ਚਾਲ ਵਾਲੀ ਜੋ ਰਚਨਾ ਕੀਤੀ, ਉਸਨੂੰ ਵਧੇਰੇ 'ਸਲੋਕ' ਨਾਮ ਹੀ ਦਿੱਤਾ ਹੈ। ਦੋਹਰੇ ਦਾ ਲੱਛਣ ਇਹ ਹੈ, ਦੋ ਚਰਣ, ਹਰ ਚਰਣ ਵਿਚ 24 ਮਾਤਰਾਂ ਤੇ 13, 11 'ਤੇ ਵਿਸ੍ਰਾਮ, ਅੰਤ ਗੁਰੂ ਲਘੂ। ਇਹ ਵਜ਼ਨ ਆਮ ਤੌਰ 'ਤੇ ਸਲੋਕ ਵਿਚ ਵਰਤਿਆ ਮਿਲਦਾ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਥਾਂ 'ਦੋਹਰਾ' ਸਿਰਲੇਖ ਹੈ, ਉਹ ਵੀ ਦਸਮੇਸ਼ ਜੀ ਦਾ, ਬਾਕੀ ਸਭ ਥਾਂ 'ਸਲੋਕ' ਪਦ ਦਾ ਪ੍ਰਯੋਗ ਹੈ ਜਿਵੇਂ ਸਲੋਕ ਭਗਤ ਕਬੀਰ ਜੀਉ ਕੇ, ਸਲੋਕ ਸੇਖ ਫਰੀਦ ਕੇ ਜਾਂ ਸਲੋਕ ਵਾਰਾਂ ਤੇ ਵਧੀਕ ਆਦਿ। ਸੋ ਇਹ ਛੰਦ-ਚਾਲ ਬਹੁਤ ਪੁਰਾਣੀ ਹੈ, ਅਪਭ੍ਰੰਸ਼ ਵਿਚ ਇਸਦੀ ਪਹਿਲੇ ਪਹਿਲ ਵਰਤੋਂ ਹੋਈ। ਨਾਲੇ ਸੰਸਕ੍ਰਿਤ, ਪ੍ਰਾਕ੍ਰਿਤ ਵਿਚ ਤੁਕਾਂਤ-ਮੇਲ ਛੰਦ ਦੀ ਪਰੰਪਰਾ ਨਹੀਂ ਸੀ, 'ਦੂਹਾ' ਤੁਕਾਂਤ ਮੇਲ ਹੋਣ ਕਰਕੇ ਵਧੇਰੇ ਪ੍ਰਸਿੱਧ ਹੋਇਆ। 'ਪ੍ਰਾਕ੍ਰਿਤ ਪੈਂਗਲ' ਵਿਚ ਇਸਨੂੰ 'ਅਭੀਰ ਛੰਦ' ਕਿਹਾ ਹੈ। ਸ਼ਾਇਦ ਅਭੀਰ ਜਾਂ ਅਹੀਰ ਲੋਕਾਂ ਵਿਚ ਇਹ ਪਹਿਲਾਂ ਵਧੇਰੇ ਪ੍ਰਸਿੱਧ ਹੋਵੇ। ਇਸਦਾ ਲੱਛਣ ਇਉਂ ਦਿੱਤਾ ਹੈ :

ਗਿਆਰਹ ਮੱਤ ਕਰੀਜ, ਅੰਤ ਪਓਹਰ ਦੀਜ।
ਏਹੁ ਸੁ ਛੰਦ ਅਹੀਰ, ਜੰਪਇ ਪਿੰਗਲ ਧੀਰ।

ਸਭ ਤੋਂ ਪੁਰਾਣਾ ਦੋਹਾ ਕਾਲੀਦਾਸ ਦੇ 'ਵਿਕ੍ਰਮੋਰਵਸੀ ਨਾਟਕ' ਵਿਚ ਮਿਲਦਾ ਹੈ। ਕਈ ਇਸਨੂੰ ਕਾਲੀਦਾਸ ਕ੍ਰਿਤ ਨਹੀਂ ਮੰਨਦੇ। ਸੰਭਵ ਹੈ ਕਿ ਕਵੀ ਨੇ ਇਸ ਨੂੰ ਲੋਕ-ਕਾਵਿ ਵਿੱਚੋਂ ਲੈ ਕੇ ਆਪਣੀ ਰਚਨਾ ਵਿਚ ਗੁੰਦ ਲਿਆ ਹੋਵੇ। ਦੂਹਾ ਇਹ ਹੈ :

ਮਇੰ ਜਾਣਿਆਂ ਮਿਅ ਲੋਅਣੀ, ਨਿਸਿਅਰੁ ਕੋਇ ਹਰੇਇ।
ਜਾਵਣੁ ਣਵ ਤੜਿ ਸ ਮਲੋ, ਧਾਰਾਹਰੁ ਵਰਿਸਇ।

ਉਦਾਹਰਣ ਪੇਸ਼ ਕਰਨ ਦਾ ਭਾਵ ਇਤਨਾ ਹੀ ਹੈ ਕਿ ਇਹ ਛੰਦ-ਚਾਲ ਚਿਰਾਂ ਤੋਂ ਲੋਕ-ਕਾਵਿ ਦਾ ਸ਼ਿੰਗਾਰ ਬਣੀ ਆਈ ਹੈ ਤੇ ਇਸਦੇ ਨਾਂ ਬਦਲਦੇ ਆਏ ਹਨ, ਭਗਤੀ ਸਾਹਿਤ ਦੇ ਕਵੀਆਂ ਇਸਨੂੰ 'ਸਲੋਕ' ਜਾਂ 'ਸਾਖੀ' ਨਾਂ ਹੇਠ ਆਮ ਵਰਤਿਆ ਹੈ। 'ਆਦਿ ਗ੍ਰੰਥ' ਵਿਚ ਪਦਿਆਂ ਤੋਂ ਬਾਦ ਸਲੋਕਾਂ ਦੀ ਹੀ ਬਹੁਲਤਾ ਹੈ। ਇਨ੍ਹਾਂ ਵਿਚ ਥੋੜਾ ਬਹੁਤ ਮਾਤ੍ਰਾ ਦਾ ਭੇਦ ਹੋ ਸਕਦਾ ਹੈ, ਕਿਤੇ 24 ਦੀ ਥਾਂ 25-26 ਹੋ ਗਈਆਂ ਹੋਣ ਜਾਂ ਇਕ ਅੱਧ ਘੱਟ, ਪਰੰਤੂ ਇਸ ਦੋ-ਤੁਕੇ ਛੰਦ ਨੂੰ ਤਤਸਾਰ ਦੀ ਗੱਲ ਕਹਿਣ ਲਈ ਆਮ ਵਰਤਿਆ ਗਿਆ ਹੈ, ਜਿਵੇਂ ਕਿ :

**ਸੁਣਿ ਮੁੰਧੇ ਹਰਣਾਖੀਏ, ਗੂੜਾ ਵੈਣੁ ਅਪਾਰੁ ॥**
**ਪਹਿਲਾ ਵਸਤੁ ਸਿਞਾਣਿ ਕੈ, ਤਾਂ ਕੀਚੈ ਵਾਪਾਰੁ ॥** *(ਮ: ੧, ਪੰਨਾ 1410)*

**ਫਰੀਦਾ ਪੰਖ ਪਰਾਹੁਣੀ, ਦੁਨੀ ਸੁਹਾਵਾ ਬਾਗੁ ॥**
**ਨਉਬਤਿ ਵਜੀ ਸੁਬਹ ਸਿਉ, ਚਲਣ ਕਾ ਕਰਿ ਸਾਜੁ ॥੭੯॥** *(ਸਲੋਕ ਫਰੀਦ, ਪੰਨਾ 1382)*

**ਕਬੀਰ ਸੂਖੁ ਨ ਏਂਹ ਜੁਗਿ, ਕਰਹਿ ਜੁ ਬਹੁਤੈ ਮੀਤ ॥**
**ਜੋ ਚਿਤੁ ਰਾਖਹਿ ਏਕ ਸਿਉ, ਤੇ ਸੁਖੁ ਪਾਵਹਿ ਨੀਤ ॥੨੧॥** *(ਸਲੋਕ ਕਬੀਰ, ਪੰਨਾ 1365)*

(2) **ਡਖਣਾ**—ਲਹਿੰਦੀ ਪੰਜਾਬੀ ਵਿਚ ਲਿਖੇ ਸਲੋਕ ਨੂੰ 'ਡਖਣਾ' ਕਿਹਾ ਜਾਂਦਾ ਹੈ, ਇਸਦਾ ਵਜ਼ਨ ਦੋਹਰੇ ਵਾਲਾ ਹੀ ਹੈ। ਮਾਰੂ ਰਾਗ ਦੀ ਵਾਰ ਵਿਚ ਇਹੋ ਡਖਣੇ ਪ੍ਰੋਏ ਮਿਲਦੇ ਹਨ। ਵਾਰ ਜੈਤਸਰੀ ਵਿਚ ਦੇਸੀ ਸੰਸਕ੍ਰਿਤ ਦਾ ਸਲੋਕ ਤੇ ਪੱਛਮੀ ਪੰਜਾਬੀ ਦਾ ਡਖਣਾ ਬਰਾਬਰ ਬਰਾਬਰ ਰੱਖਿਆ ਗਿਆ ਹੈ। ਸੋ ਇਹ ਸਲੋਕ ਹੀ ਹੈ ਪਰ ਭਾਸ਼ਾ ਦੀ ਦ੍ਰਿਸ਼ਟੀ ਤੋਂ ਇਸਨੂੰ ਵੱਖਰਾ ਨਾਮ ਦਿੱਤਾ ਗਿਆ ਹੈ :

**ਤੂ ਚਉ ਸਜਣ ਮੈਡਿਆ, ਡੇਈ ਸਿਸੁ ਉਤਾਰਿ ॥**
**ਨੈਣ ਮਹਿੰਜੇ ਤਰਸਦੇ, ਕਦਿ ਪਸੀ ਦੀਦਾਰੁ ॥** *(ਵਾਰ ਮਾਰੂ ਡਖਣੇ ਮ: ੫, ਪੰਨਾ 1094)*

ਇਸੇ ਲਹਿੰਦੀ ਰਚਨਾ ਵਿਚ ਕਿਤੇ ਕਿਤੇ ਦੋਹਰੇ ਦਾ ਪੁੱਠਾ ਰੂਪ ਸੋਰਠਾ ਵੀ ਵਰਤਿਆ ਹੈ।

(3) **ਸੋਰਠਾ**—ਇਸ ਦੇ ਦੋ ਚਰਣ, ਹਰ ਚਰਣ ਵਿਚ 24 ਮਾਤਰਾਂ ਅਤੇ ਵਿਸਰਾਮ 11, 13 'ਤੇ ਹੁੰਦਾ ਹੈ, ਪਹਿਲੇ ਤੇ ਤੀਜੇ ਚਰਣ ਦਾ ਤੁਕਾਂਤ ਮਿਲਾਇਆ ਜਾਂਦਾ ਹੈ। ਇਸ ਨੁਕਤੇ ਤੋਂ ਇਹ ਦੋਹਰੇ ਦਾ ਪੁੱਠਾ ਰੂਪ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਛੰਦ-ਚਾਲ ਦੀ ਵਰਤੋਂ ਗੁਰੂਆਂ 'ਸਲੋਕ' ਨਾਂ ਹੇਠ ਕੀਤੀ ਹੈ ਪਰੰਤੂ ਭੱਟਾਂ ਦੇ ਸਵਈਆਂ ਵਿਚ ਇਹ ਸੋਰਠਾ ਸਿਰਲੇਖ ਹੇਠ ਹੀ ਮਿਲਦਾ ਹੈ :

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥**
**ਚਿਤਵਤ ਰਹਿਓ ਠਗਉਰ, ਨਾਨਕ ਫਾਸੀ ਗਲਿ ਪਰੀ ॥** *(ਸਲੋਕ ਮ: ੯, ਪੰਨਾ 1428)*

**ਸੋਰਠੇ**

**ਗੁਰੁ ਅਰਜੁਨੁ ਪੁਰਖੁ ਪ੍ਰਮਾਣੁ, ਪਾਰਥਉ ਚਾਲੈ ਨਹੀ ॥**
**ਨੇਜਾ ਨਾਮ ਨੀਸਾਣੁ, ਸਤਿਗੁਰ ਸਬਦਿ ਸਵਾਰਿਅਉ ॥**

ਭਵਜਲੁ ਸਾਇਰੁ ਸੇਤੁ, ਨਾਮੁ ਹਰੀ ਕਾ ਬੋਹਿਥਾ॥
ਤੁਅ ਸਤਿਗੁਰ ਸੰ ਹੇਤੁ, ਨਾਮਿ ਲਾਗਿ ਜਗੁ ਉਧਰ੍ਉ॥

*(ਸਵਈਏ ਮਹਲੇ ਪੰਜਵੇ ਕੇ, ਪੰਨਾ 1408)*

(4) **ਸਵੈਯਾ**—ਸਵੈਯੇ ਦੀ ਛੰਦ-ਚਾਲ ਤਾਂ ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਵੀ ਕੁਝ ਥਾਵਾਂ 'ਤੇ ਵਰਤੀ ਹੈ ਪਰ ਸਿਰਲੇਖ ਕੇਵਲ ਭੱਟਾਂ ਦੇ ਸਵੱਈਏ ਵਾਲੀ ਰਚਨਾ ਨਾਲ ਹੀ ਆਇਆ ਹੈ ਤੇ ਉਸ ਥਾਂ ਗੁਰੂ ਅਰਜਨ ਸਾਹਿਬ ਨੇ ਵੀ ਵੱਖੋ-ਵੱਖ ਬਹਰਾਂ ਵਿਚ 29 ਸਵੈਯੇ ਲਿਖੇ ਹਨ। ਆਮ ਤੌਰ 'ਤੇ ਸਵੈਯਾ ਚਾਰ ਤੁਕਾਂ ਵਾਲਾ ਛੰਦ ਹੈ। ਪਰ ਗੁਰੂ ਅਰਜਨ ਸਾਹਿਬ ਨੇ ਇਸ ਨੂੰ ਛੇ-ਤੁਕਾ ਬਣਾ ਕੇ ਵੀ ਲਿਖਿਆ ਹੈ ਤੇ ਕੁਝ ਸਵੱਈਆਂ ਵਿਚ ਕਬਿੱਤ ਵਾਲਾ ਵਜ਼ਨ ਵੀ ਵਰਤਿਆ ਹੈ। ਛੇ-ਤੁਕੇ ਸਵੈਯੇ ਦਾ ਉਦਾਹਰਣ :

ਰੇ ਮਨ ਮੂਸ ਬਿਲਾ ਮਹਿ ਗਰਬਤ, ਕਰਤਬ ਕਰਤ ਮਹਾਂ ਮੁਘਨਾਂ॥
ਸੰਪਤ ਦੋਲ ਝੋਲ ਸੰਗਿ ਝੂਲਤ, ਮਾਇਆ ਮਗਨ ਭ੍ਰਮਤ ਘੁਘਨਾ॥
ਸੁਤ ਬਨਿਤਾ ਸਾਜਨ ਸੁਖ ਬੰਧਪ, ਤਾ ਸਿਉ ਮੋਹੁ ਬਢਿਓ ਸੁ ਘਨਾ॥
ਬੋਇਓ ਬੀਜੁ ਅਹੰ ਮਮ ਅੰਕੁਰੁ, ਬੀਤਤ ਅਉਧ ਕਰਤ ਅਘਨਾਂ।
ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ, ਭੁੰਚਤ ਭੁਗਤਿ ਭੂਖ ਭੁਖਨਾ॥
ਸਿਮਰਿ ਗੁਪਾਲ ਦਇਆਲ ਸਤਸੰਗਤਿ, ਨਾਨਕ ਜਗੁ ਜਾਨਤ ਸੁਪਨਾ॥੪॥

*(ਸਵਯੇ ਸ੍ਰੀ ਮੁਖਬਾਕ੍ਯ ਮ: ੫, ਪੰਨਾ 1387)*

ਭੱਟਾਂ ਨੇ ਜੋ ਸਵੈਯੇ ਲਿਖੇ, ਉਨ੍ਹਾਂ ਦਾ ਵਜ਼ਨ ਇਕ ਨਹੀਂ, ਕਈ ਪ੍ਰਕਾਰ ਦੇ ਛੰਦਾਂ ਦਾ ਪ੍ਰਯੋਗ ਹੈ ਪ੍ਰੰਤੂ ਨਾਮ ਸਵੈਯੇ ਹੀ ਦਿੱਤਾ ਗਿਆ ਹੈ। ਇਉਂ ਜਾਪਦਾ ਹੈ ਕਿ ਜਿਵੇਂ 'ਸਲੋਕ' ਕਿਸੇ 'ਉੱਤਮ ਬਚਨ' ਨੂੰ ਕਹਿ ਦਿੱਤਾ ਜਾਂਦਾ ਸੀ, ਤਿਵੇਂ ਉਸਤਤਿ-ਗੀਤ 'ਸਵੈਯੇ' ਕਹਿਲਾਉਂਦੇ ਸਨ, ਇਸੇ ਕਰਕੇ ਭੱਟਾਂ ਵੱਲੋਂ ਗਾਈ ਗਈ ਸਾਰੀ ਮਹਿਮਾ ਇਸੇ ਸਿਰਲੇਖ ਹੇਠ ਅੰਕਿਤ ਹੈ। ਕਿਤੇ ਛਪੈ ਛੰਦ ਦਾ ਢਾਂਚਾ ਹੈ, ਕਿਤੇ ਕਬਿੱਤ ਦਾ ਤੇ ਕਿਤੇ ਰੋਲੇ ਦਾ। ਪ੍ਰਮਾਣਿਕ ਸਵੈਯਾ ਵੀ ਪ੍ਰਾਪਤ ਹੈ, ਜਿਵੇਂ ਕਿ ਭੱਲ ਭੱਟ ਗੁਰੂ ਅਮਰਦਾਸ ਜੀ ਦਾ ਜਸ ਕਰਦਾ ਕਹਿੰਦਾ ਹੈ :

ਘਨਹਰ ਬੂੰਦ ਬਸੁਅ ਰੋਮਾਵਲਿ, ਕੁਸਮ ਬਸੰਤ ਗਨੰਤ ਨ ਆਵੈ॥
ਰਵਿ ਸਸਿ ਕਿਰਣਿ ਉਦਰੁ, ਸਾਗਰ ਕੋ, ਗੰਗ ਤਰੰਗ ਅੰਤੁ ਕੋ ਪਾਵੈ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ, ਕਬਿ ਜਨ ਭਲ੍ਯ ਉਨਹ ਜੁੋ ਗਾਵੈ॥
ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ॥

*(ਸਵਈਏ ਮਹਲੇ ਤੀਜੇ ਕੇ, ਪੰਨਾ 1396)*

(5) **ਕਬਿੱਤ**—ਇਹ ਵਰਣਕ ਛੰਦ ਹੈ, ਚਾਰ ਚਰਣ, ਪ੍ਰਤਿ ਚਰਣ 31 ਜਾਂ 32 ਅੱਖਰ ਤੇ ਵਿਸਰਾਮ 8-8-8-9 'ਤੇ। ਇਹ ਵੀ ਭੱਟ ਬਾਣੀ ਵਿਚ ਵਰਤਿਆ ਗਿਆ ਹੈ :

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥
ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ,
ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ॥
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ,
ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ॥
ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ,
ਈਸੁ ਬੰਮ੍ਯ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ॥

**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ,**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1402)*

(6) **ਝੋਲਨਾ**—ਝੋਲਨੇ ਜਾਂ ਝੂਲਨੇ ਵਿਚ ਚਾਰ ਚਰਣ, ਪ੍ਰਤਿ ਚਰਣ ਅੱਠ ਯਗਣ ISS ਆਉਂਦੇ ਹਨ ਪਰੰਤੂ ਭੱਟ ਰਚਨਾ ਵਿਚ ਇਹ ਛੰਦ ਗਣ ਛੰਦ ਦੀ ਥਾਂ ਵਰਣਕ ਬਣ ਕੇ ਆਇਆ ਹੈ, ਬਿਲਕੁਲ ਕਬਿੱਤ ਵਾਂਗ।

**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥**
**ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ,**
**ਰਸਨਿ ਅਹਿਨਿਸ ਰਸੈ ਸਤਿ ਕਰਿ ਜਾਨੀਅਹੁ ॥**
**ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ,**
**ਅੰਨ ਮਾਰਗ ਤਜਹੁ ਭਜਹੁ ਹਰਿ ਗ੍ਯ੍ਯਾਨੀਅਹੁ ॥**
**ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ,**
**ਜਨਮੁ ਕੁਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ ॥**
**ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ,**
**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥** *(ਸਵਈਏ ਮਹਲੇ ਚਉਥੇ ਕੇ, ਪੰਨਾ 1400)*

(7) **ਰਡ**—ਇਸਦੇ ਚਾਰ ਚਰਣ ਹਨ ਪਰ ਚਹੁੰਆਂ ਦਾ ਵਜ਼ਨ ਭਿੰਨ ਭਿੰਨ ਹੈ, ਪਹਿਲੀਆਂ ਦੋ ਤੁਕਾਂ ਦਾ ਤੋਲ ਰਲਦਾ ਨਹੀਂ। ਇਕ ਦਾ 41 ਮਾਤ੍ਰਾ ਹੈ, ਦੂਜੇ ਦਾ 26, ਵਿਸਰਾਮ 11, 14। ਸੰਭਵ ਹੈ ਕਿ ਲਿਖਣ ਲੱਗਿਆਂ ਅੱਧੀ ਸਤਰ ਰਹਿ ਗਈ ਹੋਵੇ। ਅੰਤਲੇ ਦੋ ਚਰਣ ਦੋਹਰੇ ਵਰਗੇ ਹਨ। ਸੋ ਇਹ ਬਚਿਤ੍ਰ ਸਰੂਪ ਵਾਲਾ ਛੰਦ ਇਕ ਭੱਟ ਨੇ ਇਉਂ ਵਰਤਿਆ ਹੈ :

**ਜਿਸਹਿ ਧਾਰ੍ਯ੍ਯਉ ਧਰਤਿ ਅਰੁ ਵਿਉਮੁ ਅਰੁ ਪਵਣੁ ਤੇ ਨੀਰ ਸਰ,**
**ਅਵਰ ਅਨਲ ਅਨਾਦਿ ਕੀਅਉ ॥**
**ਸਸਿ ਰਿਖਿ ਨਿਸਿ ਸੂਰ ਦਿਨਿ ਸੈਲ ਤਰੂਅ ਫਲ ਫੁਲ ਦੀਅਉ ॥**
**ਸੁਰਿ ਨਰ ਸਪਤ ਸਮੁਦ੍ਰ ਕਿਅ ਧਾਰਿਓ ਤ੍ਰਿਭਵਣ ਜਾਸੁ ॥**
**ਸੋਈ ਏਕੁ ਨਾਮੁ ਹਰਿ ਨਾਮੁ ਸਤਿ ਪਾਇਓ ਗੁਰ ਅਮਰ ਪ੍ਰਗਾਸੁ ॥੧॥੫॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1399)*

(8) **ਪਉੜੀ**—ਇਸ ਸਿਰਲੇਖ ਹੇਠ 'ਆਦਿ ਗ੍ਰੰਥ' ਵਿਚ ਕਈ ਪ੍ਰਕਾਰ ਦੇ ਬਹਰ ਵਰਤੇ ਗਏ ਹਨ। ਖ਼ਾਸ ਕਰ ਕੇ ਵਾਰਾਂ ਦੀ ਰਚਨਾ ਪਉੜੀਆਂ ਵਿਚ ਹੈ। ਇਸ ਤੋਂ ਬਿਨਾ ਸੁਖਮਨੀ, ਬਾਵਨ ਅਖਰੀ ਆਦਿ ਵਿਚ ਵਰਤੇ ਗਏ ਚੌਪਈ ਵਰਗੇ ਛੰਦਾਂ ਨੂੰ ਵੀ 'ਪਉੜੀ' ਨਾਂ ਦਿੱਤਾ ਗਿਆ ਹੈ। ਸਪੱਸ਼ਟ ਹੈ ਕਿ ਪਉੜੀ ਇਕ ਨਿਸ਼ਚਿਤ ਬਹਰ ਨਹੀਂ, ਕਈ ਪ੍ਰਕਾਰ ਦੇ ਬਹਰਾਂ ਨੂੰ ਇਸ ਨਾਂ ਹੇਠ ਸਿਰਲੇਖਿਆ ਗਿਆ ਹੈ। ਫਿਰ ਚਰਣ ਵੀ ਨਿਸ਼ਚਿਤ ਨਹੀਂ, ਕਿਸੇ ਵਿਚ 8 ਹਨ, ਕਿਸੇ ਵਿਚ 6 ਜਾਂ 5। ਪ੍ਰਤਿ ਚਰਣ ਮਾਤ੍ਰਾ 20, 21, 22, 24, 25 ਜਾਂ 30 ਵੀ ਹਨ, ਕਿਤੇ ਕਿਤੇ ਇਸ ਤੋਂ ਵੱਧ। ਜਿਵੇਂ ਪਦਿਆਂ ਦਾ ਇਕ ਵਜ਼ਨ ਨਹੀਂ, ਕੇਵਲ ਬੰਦਾਂ ਜਾਂ ਪਦਿਆਂ ਦੀ ਗਿਣਤੀ ਨਾਲ ਦੁਪਦੇ, ਚਉਪਦੇ ਨਾਂ ਦਿੱਤਾ ਗਿਆ ਹੈ, ਤਿਵੇਂ ਪਉੜੀ ਵੀ ਬਹੁ-ਭਾਂਤੀ ਹੈ। ਵਾਰ ਆਸਾ ਦੀ ਪਉੜੀ 30 ਮਾਤ੍ਰਾ ਦੀ ਹੈ, ਵਿਸਰਾਮ 14, 16 ਅਤੇ ਅੰਤ ਮਗਣ।

**ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ ॥** *(ਪੰਨਾ 463)*

ਵਾਰ ਗਉੜੀ ਦਾ ਨਮੂਨਾ :

**ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ ॥**
**ਤੁਧੁਨੋ ਸਭ ਧਿਆਇਦੀ, ਸਭ ਲਗੈ ਤੇਰੀ ਪਾਈ ॥** *(ਪੰਨਾ 301)*

ਵਾਰ ਰਾਮਕਲੀ ਦੀ ਪਉੜੀ ਦਾ ਵਜ਼ਨ ਹੋਰ ਭਾਂਤ ਦਾ ਹੈ :

**ਥਟਣਹਾਰੈ ਥਾਟੁ ਆਪੇ ਹੀ ਥਟਿਆ ॥**
**ਆਪੇ ਪੂਰਾ ਸਾਹੁ ਆਪੇ ਹੀ ਖਟਿਆ ॥** *(ਪੰਨਾ 957)*

ਵਾਰ ਜੈਤਸਰੀ ਦੀ ਪਉੜੀ ਵੀ ਵਾਚਣੀ ਚਾਹੀਦੀ ਹੈ, ਇਥੇ 14-10 'ਤੇ ਵਿਸਰਾਮ ਹੈ :

**ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥**
**ਬੂੰਦ ਵਿਹੂਣਾ ਚਾਤ੍ਰਿਕੋ, ਕਿਉ ਕਰਿ ਤ੍ਰਿਪਤਾਵੈ ॥** *(ਪੰਨਾ 708)*

ਅਜਿਹੀਆਂ ਅਨੇਕਾਂ ਵੰਨਗੀਆਂ ਹਨ ਜੋ ਵਾਰਾਂ ਵਿਚ ਪ੍ਰਾਪਤ ਹਨ, ਇਸ ਤੋਂ ਪਰਗਟ ਹੈ ਕਿ ਪਉੜੀ ਸਿਰਲੇਖ ਹੇਠ ਅਨੇਕ ਤਰ੍ਹਾਂ ਦੇ ਮੀਟਰ ਵਰਤੇ ਗਏ ਹਨ। ਪਰ ਨੀਸਾਣੀ ਛੰਦ ਪ੍ਰਧਾਨ ਹੈ। ਇਨ੍ਹਾਂ ਤੋਂ ਇਲਾਵਾ 'ਆਦਿ ਗ੍ਰੰਥ' ਵਿਚ ਵਰਤੇ ਗਏ ਕਾਵਿ-ਰੂਪਾਂ ਵਿਚ ਬਹਰਾਂ ਦੀ ਵੰਨ-ਸੁਵੰਨਤਾ ਵੀ ਮਿਲਦੀ ਹੈ, ਜਿਵੇਂ ਕਿ ਅਲਾਹੁਣੀਆਂ ਦੀ ਛੰਦ-ਚਾਲ ਹੋਰ ਹੈ, ਘੋੜੀਆਂ ਦੀ ਹੋਰ, ਕਰਹਲੇ ਜਾਂ ਪਹਰੇ ਹੋਰ ਤਰ੍ਹਾਂ ਚਲਦੇ ਹਨ, ਕਾਫ਼ੀਆਂ ਹੋਰ ਤਰ੍ਹਾਂ। ਇਹ ਸਾਰੇ ਕਾਵਿ-ਰੂਪ ਹਨ, ਅਸੀਂ ਇਨ੍ਹਾਂ ਨੂੰ ਛੰਦ ਨਹੀਂ ਕਹਿ ਸਕਦੇ। ਪਰ ਇਹ ਮੰਨਣਾ ਪੈਂਦਾ ਹੈ ਕਿ ਇਨ੍ਹਾਂ ਦੀ ਛੰਦ-ਚਾਲ ਲੋਕ-ਕਾਵਿ ਵਿੱਚੋਂ ਲਈ ਗਈ ਹੈ। ਸਭ ਤੋਂ ਵੱਧ ਲੋਕ-ਕਾਵਿ 'ਛੰਤ' ਦੀ ਵਰਤੋਂ ਹੋਈ ਹੈ। ਛੰਤ, ਇਸਤਰੀਆਂ ਦੇ ਪ੍ਰੇਮ ਗੀਤ ਹਨ। ਹਰ ਛੰਤ ਵਿਚ ਆਮ ਤੌਰ 'ਤੇ ਚਾਰ ਬੰਦ ਪਾਏ ਜਾਂਦੇ ਹਨ। ਇਹ ਛੰਤ ਵੀ ਭਿੰਨ ਭਿੰਨ ਕਿਸਮ ਦੇ ਹਨ। ਜਿਵੇਂ ਕਿ ਸੂਹੀ ਰਾਗ ਵਿਚ ਗੁਰੂ ਨਾਨਕ ਸਾਹਿਬ ਨੇ ਚਾਰ ਭਾਂਤ ਦੇ ਛੰਤ ਲਿਖੇ ਹਨ ਤੇ ਉਨ੍ਹਾਂ ਦਾ ਬਹਰ ਵੱਖ-ਵੱਖ ਹੈ :

**ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ॥**
**ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ ॥**
*(ਪੰਨਾ 763)*

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥
**ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥**
**ਸਾਈ ਵਸਤੁ ਪਰਾਪਤਿ ਹੋਈ, ਜਿਸੁ ਸੇਤੀ ਮਨੁ ਲਾਇਆ ॥** *(ਪੰਨਾ 764*

**ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥**
**ਘਰਿ ਆਪਨੜੈ ਖੜੀ ਤਕਾ, ਮੈ ਮਨਿ ਚਾਉ ਘਨੇਰਾ ਰਾਮ ॥** *(ਪੰਨਾ 764)*

**ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥**
**ਦਾਨਿ ਤੇਰੈ ਘਟਿ ਚਾਨਣਾ, ਤਨਿ ਚੰਦੁ ਦੀਪਾਇਆ ॥** *(ਪੰਨਾ 765)*

ਇਹ ਵੰਨਗੀਆਂ ਪੇਸ਼ ਕਰਨ ਦਾ ਤਾਤਪ੍ਰਯ ਇਤਨਾ ਹੀ ਹੈ ਕਿ ਪਦਿਆਂ ਤੇ ਕੁਝ

ਸਨਾਤਨੀ ਛੰਦਾਂ ਦੀ ਵਰਤੋਂ ਤੋਂ ਇਲਾਵਾ ਜੋ ਦੋ ਦਰਜਨ ਦੇ ਲਗਭਗ ਕਾਵਿ-ਰੂਪਾਂ ਦਾ ਪ੍ਰਯੋਗ ਹੋਇਆ ਹੈ, ਉਸ ਵਿਚ ਭੀ ਅਨੇਕ-ਭਾਂਤੀ ਛੰਦ-ਵੰਨਗੀ ਪ੍ਰਾਪਤ ਹੈ ਜੋ 'ਆਦਿ ਗ੍ਰੰਥ' ਦੇ ਛੰਦ-ਪ੍ਰਬੰਧ ਦਾ ਗੁਲਦਸਤਾ ਸਜਾਉਂਦੀ ਹੈ। ਇਹ ਲੋਕ-ਕਾਵਿ-ਰੂਪ—ਓਅੰਕਾਰ, ਅਲਾਹੁਣੀ, ਆਰਤੀ, ਅੰਜੁਲੀ, ਸਦ, ਸੋਹਿਲਾ, ਕਰਹਲੇ, ਕਾਫੀ, ਘੋੜੀਆ, ਚਉਬੋਲੇ, ਛੰਤ, ਥਿਤੀ, ਦਿਨਰੈਣਿ, ਪਹਰੇ, ਪਟੀ, ਬਾਰਹਮਾਹਾ, ਬਿਰਹੜੇ, ਮੰਗਲ, ਰੁਤੀ, ਵਣਜਾਰਾ, ਵਾਰ, ਵਾਰਸਤ ਆਦਿ ਹਨ ਤੇ ਇਨ੍ਹਾਂ ਵਿੱਚੋਂ ਕਈਆਂ ਦਾ ਛੰਦ-ਪ੍ਰਬੰਧ ਸ਼ਬਦ ਸਲੋਕਾਂ ਤੋਂ ਵੱਖਰਾ ਹੈ। ਜਦੋਂ ਇਨ੍ਹਾਂ ਸਾਰੇ ਛੰਦ-ਰੂਪਾਂ ਦਾ ਵਿਸਤ੍ਰਿਤ ਅਧਿਐਨ ਕੀਤਾ ਗਿਆ ਤਾਂ ਪਤਾ ਲੱਗੇਗਾ ਕਿ 'ਆਦਿ ਗ੍ਰੰਥ' ਕੇਵਲ ਰੂਹਾਨੀਅਤ ਦਾ ਹੀ ਭੰਡਾਰ ਨਹੀਂ ਸਗੋਂ ਸਾਹਿਤਕ ਪ੍ਰਯੋਗਾਂ ਦਾ ਵੀ ਅਥਾਹ ਸਾਗਰ ਹੈ। ਸਾਰੀ ਵਿਚਾਰ ਦਾ ਸਿੱਟਾ ਇਹ ਹੈ :

(1) ਗੁਰੂ ਗ੍ਰੰਥ ਸਾਹਿਬ ਦਾ ਛੰਦ-ਪ੍ਰਬੰਧ ਸਨਾਤਨੀ ਪਿੰਗਲ ਦਾ ਅਨੁਸਾਰੀ ਨਹੀਂ, ਇਸ ਵਿਚਲੀ ਛੰਦਾ-ਬੰਦੀ ਵਧੇਰੇ ਲੋਕ-ਧਾਰਨਾ 'ਤੇ ਚੱਲਦੀ ਹੈ।

(2) ਚੂੰਕਿ ਲੋਕ-ਕਾਵਿ, ਸੰਗੀਤ 'ਤੇ ਆਧਾਰਿਤ ਹੈ, ਇਸ ਕਰਕੇ ਇਹ ਛੰਦ-ਪ੍ਰਬੰਧ ਵਧੇਰੇ ਸੰਗੀਤਕ ਲੈਅ ਦਾ ਅਨੁਸਰਣ ਕਰਦਾ ਹੈ।

(3) ਵਜ਼ਨ ਤੋਲ ਦੀ ਦ੍ਰਿਸ਼ਟੀ ਤੋਂ ਸੈਂਕੜੇ ਕਿਸਮ ਦੀ ਛੰਦ-ਵੰਨਗੀ ਪ੍ਰਾਪਤ ਹੈ ਪਰੰਤੂ ਵਧੇਰੇ ਮਾਤਰਾ ਵਿਚ ਦੋਹਰਾ, ਚੌਪਈ, ਦਵੈਯਾ ਤੇ ਨੀਸਾਣੀ ਆਦਿ ਦਾ ਬਹਰ ਵਰਤਿਆ ਗਿਆ ਹੈ ਤੇ ਸੰਗੀਤ ਕਾਰਨ ਇਸ ਵਿਚ ਕਿਤੇ ਕਿਤੇ ਖੁੱਲ੍ਹ ਵੀ ਲਈ ਹੈ।

(4) ਜ਼ਿਆਦਾ ਗਿਣਤੀ ਵਿਚ ਪਦੇ, ਸਲੋਕ, ਪਉੜੀ ਤੇ ਛੰਤ ਪ੍ਰਯੋਗ ਵਿਚ ਆਏ ਹਨ ਪਰ ਇਹ ਵੀ ਇਕ ਤੋਲ ਵਜ਼ਨ ਵਾਲੇ ਨਹੀਂ।

(5) ਗੁਰੂ ਗ੍ਰੰਥ ਸਾਹਿਬ ਦੀ ਛੰਦਾਬੰਦੀ ਪਿੰਗਲ, ਡਿੰਗਲ, ਸਨਾਤਨੀ ਤੇ ਲੋਕ-ਧਾਰਨਾ ਦਾ ਸੰਗਮ ਹੈ। ਇਸ ਦਾ ਅਧਿਐਨ ਭਗਤੀ ਲਹਿਰ ਦੀ ਹੋਰ ਰਚਨਾਵਲੀ ਨਾਲ ਮਿਲਾ ਕੇ ਕਰਨਾ ਵਧੇਰੇ ਗੁਣਕਾਰੀ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭਾਸ਼ਾ-ਪ੍ਰਬੰਧ

ਸਿਖ ਧਰਮ ਜਨ-ਸਾਧਾਰਨ ਅਤੇ ਕਾਰੋਬਾਰੀ ਗ੍ਰਿਸਤੀਆਂ ਦਾ ਧਰਮ ਹੈ। ਸਿਖ-ਸਿਧਾਂਤ ਵਿਚ ਜਿਥੇ ਨਾਮ ਜਪਣਾ ਜ਼ਰੂਰੀ ਹੈ, ਉਥੇ ਕਿਰਤ ਕਰਨਾ ਤੇ ਵੰਡ ਛਕਣਾ ਵੀ ਉਤਨਾ ਹੀ ਲਾਜ਼ਮੀ ਹੈ। ਇਸਦਾ ਅਰਥ ਇਹ ਹੈ ਕਿ ਹਰ ਸਿਖ ਲਈ ਕਿਰਤੀ ਬਣਨਾ ਇਕ ਧਾਰਮਿਕ ਆਵੱਸ਼ਕਤਾ ਹੈ। ਗੁਰੂ ਸਾਹਿਬਾਨ ਨੇ ਮਨੁੱਖ ਮਾਤਰ ਨੂੰ ਕਰਮਯੋਗੀ ਹੋਣ 'ਤੇ ਜ਼ੋਰ ਦਿੱਤਾ ਤਾਂ ਕਿ ਬਿਨਾ ਕਿਸੇ ਉਲਾਰ ਦੇ, ਸਮੁੱਚੇ ਸਮਾਜ ਦਾ ਵਿਕਾਸ ਠੀਕ ਤਰ੍ਹਾਂ ਹੋ ਸਕੇ। ਸਮਾਜਕ ਵਿਕਾਸ ਲਈ ਭਾਸ਼ਾ ਇਕ ਮੁੱਖ ਵਸਤੂ ਹੈ। ਇਸੇ ਰਾਹੀਂ ਸਿੱਖੀ ਦੇ ਬੁਨਿਆਦੀ ਨੇਮ 'ਗੁਰਬਾਣੀ' ਤੇ 'ਸਤਿਸੰਗ' ਦਾ ਆਸ਼ਾ ਪੂਰਾ ਹੁੰਦਾ ਹੈ। ਬਾਣੀ, ਭਾਸ਼ਾ ਬਗ਼ੈਰ ਹੋ ਹੀ ਨਹੀਂ ਸਕਦੀ ਤੇ ਰੂਹਾਨੀ ਸੰਵਾਦ ਬਿਨਾ 'ਸਤਿਸੰਗ' ਸੰਭਵ ਨਹੀਂ, ਸੋ ਸਿਸ਼ਟ ਭਾਸ਼ਾ ਦੋਹਾਂ ਲਈ ਜ਼ਰੂਰੀ ਹੈ। ਜੇ ਸਾਰਾ ਸੰਗਠਨ ਹੀ ਕਾਰੋਬਾਰੀ ਤੇ ਵਿਸ਼ੇਸ਼ ਕਰਕੇ ਕਿਰਤੀ ਲੋਕਾਂ ਦਾ ਹੋਵੇ ਤਾਂ ਉਸ ਨਾਲ ਵਿਚਾਰ-ਵਟਾਂਦਰੇ ਲਈ ਆਮ ਬੋਲ-ਚਾਲ ਦੀ ਬੋਲੀ ਹੀ ਵਧੇਰੇ ਸਾਰਥਕ ਰਹਿੰਦੀ ਹੈ। ਪਰ ਜਦ ਸੋਲ੍ਹਵੀਂ ਸਦੀ ਦੇ ਆਰੰਭ ਨਾਲ ਗੁਰੂ ਨਾਨਕ ਸਾਹਿਬ ਨੇ ਲੋਕ-ਜੀਵਨ ਦੇ ਵਿਕਾਸ ਲਈ ਆਪਣਾ ਧਰਮ-ਪ੍ਰਚਾਰ ਤੇ ਵਿਚਾਰ ਕਰਨਾ ਸ਼ੁਰੂ ਕੀਤਾ ਤਾਂ ਉਸ ਸਮੇਂ ਹਿੰਦੂਆਂ, ਮੁਸਲਮਾਨਾਂ ਦੇ ਦੋ ਧਰਮ-ਗ੍ਰੰਥ ਵਧੇਰੇ ਪ੍ਰਭੁਤਾ ਤੇ ਪ੍ਰਸਿੱਧੀ ਰੱਖਦੇ ਸਨ, ਪਰ ਭਾਸ਼ਾ ਦੇ ਨੁਕਤੇ ਤੋਂ ਦੋਵੇਂ ਹੀ ਆਮ ਜਨਤਾ ਤੋਂ ਦੂਰ-ਦੁਰੇਡੇ ਹੋ ਚੁੱਕੇ ਸਨ। ਪੰਦਰ੍ਹਵੀਂ, ਸੋਲ੍ਹਵੀਂ ਸਦੀ ਦੀ ਭਾਰਤੀ ਜਨਤਾ ਨਾ ਵੇਦਾਂ ਦੀ ਪੁਰਾਣੀ ਸੰਸਕ੍ਰਿਤ ਸਮਝ ਸਕਦੀ ਸੀ ਤੇ ਨਾ ਹੀ ਕੁਰਾਨ ਦੀ ਬਿਦੇਸ਼ੀ ਜ਼ਬਾਨ ਅਰਬੀ। ਇਸੇ ਕਰਕੇ ਰਹੱਸਵਾਦੀ ਮਹਾਂਪੁਰਸ਼ਾਂ ਲੋਕ-ਭਾਸ਼ਾ ਵਿਚ ਉਚਾਰੇ ਅਧਿਆਤਮਕ ਗਿਆਨ ਜਾਂ ਬਾਣੀ ਨੂੰ ਨਵੇਂ ਜੁਗ ਦਾ 'ਵੇਦ' ਕਰਾਰ ਦਿੱਤਾ। ਗੁਰੂ ਨਾਨਕ ਸਾਹਿਬ ਨੇ ਗੱਜ ਵੱਜ ਕੇ ਕਿਹਾ:

**ਸਭਿ ਨਾਦ ਬੇਦ ਗੁਰਬਾਣੀ॥**
**ਮਨੁ ਰਾਤਾ ਸਾਰਿਗਪਾਣੀ॥** *(ਰਾਮਕਲੀ ਮ: ੧, ਪੰਨਾ 879)*

ਭਾਰਤੀ ਪਰੰਪਰਾ ਸੰਸਕ੍ਰਿਤ ਨੂੰ 'ਦੇਵ-ਭਾਸ਼ਾ' ਮੰਨਦੀ ਤੇ ਸਾਰੇ ਕਰਮ-ਧਰਮ ਇਸੇ ਰਾਹੀਂ ਨਿਭਾਏ ਜਾਣੇ ਪਰਵਾਨ ਕਰਦੀ ਸੀ। ਭਾਵੇਂ ਬ੍ਰਾਹਮਣ ਪਰੋਹਤ ਲਈ ਇਹ ਇਕ ਚੰਗਾ ਰੁਜ਼ਗਾਰ ਦਾ ਵਸੀਲਾ ਸੀ ਪਰੰਤੂ ਸਦੀਆਂ ਦੇ ਫੇਰ ਕਾਰਨ ਜਨ-ਸਾਧਾਰਨ ਲਈ ਧਰਮ-ਈਮਾਨ ਦੀ ਸੋਝੀ ਦਾ ਮਾਧਿਅਮ ਇਹ ਨਹੀਂ ਸੀ ਰਿਹਾ। ਇਸ ਕਰਕੇ ਸਨਾਤਨ ਧਰਮ ਦੀ ਸ਼ਾਸਤ੍ਰੀ ਪਰੰਪਰਾ ਨੂੰ ਤਿਆਗਣਾ ਜ਼ਰੂਰੀ ਸਮਝਿਆ ਗਿਆ। ਇਕ ਪਾਸੇ ਜਾਬਰ ਸਾਮੀ ਸਭਿਅਤਾ ਦਾ ਹਮਲਾ ਭਾਰਤੀ ਸਭਿਆਚਾਰ ਨੂੰ ਖ਼ਤਮ ਕਰੀ ਜਾ ਰਿਹਾ ਸੀ, ਤੇ ਲੋਕ ਆਪਣੀਆਂ ਦੇਸੀ ਜ਼ਬਾਨਾਂ ਨੂੰ ਛੱਡ ਕੇ ਰੁਜ਼ਗਾਰ ਖ਼ਾਤਰ ਫ਼ਾਰਸੀ ਅਪਣਾ ਰਹੇ ਸਨ,

ਦੂਜੇ ਪਾਸੇ ਬ੍ਰਾਹਮਣ ਆਪਣੀ ਪੁਰਾਣੀ ਮੰਨਤਾ ਛੱਡਣ ਲਈ ਤਿਆਰ ਨਹੀਂ ਸੀ ਕਿਉਂਕਿ ਉਸਦਾ ਸਮਾਜਕ ਤੇ ਆਰਥਿਕ ਨਿਰਭਰ ਇਸੇ 'ਤੇ ਹੀ ਸੀ। ਗੁਰੂ ਨਾਨਕ ਸਾਹਿਬ ਜੀ ਨੇ ਇਕ ਉੱਤਮ ਕ੍ਰਾਂਤੀਕਾਰੀ ਵਾਂਗ ਜਦ ਨਵੀਂ ਲਹਿਰ ਚਲਾਈ ਤਾਂ ਭੂਤਵਾ ਵਾਂਗ ਸੰਸਕ੍ਰਿਤ ਨਾਲ ਚੰਬੜੇ ਰਹਿਣਾ ਉਚਿਤ ਨਾ ਸਮਝਿਆ, ਤੇ ਨਾ ਹੀ ਸਵਾਰਥੀ ਮੌਕਾਪ੍ਰਸਤਾਂ ਵਾਂਗ ਫ਼ਾਰਸੀ ਨੂੰ ਹੀ ਸਭ ਕੁਝ ਮੰਨਿਆ। ਸਗੋਂ ਆਪਣੀ ਦੇਸੀ ਜ਼ਬਾਨ ਦੇ ਸਵੈਮਾਨ ਨੂੰ ਬਚਾਉਣ ਲਈ ਉਨ੍ਹਾਂ ਕਰੜੇ ਹੋ ਕੇ ਆਖਿਆ, 'ਹਿੰਦੁਸਤਾਨੀਓ ! ਤੁਹਾਨੂੰ ਕੀ ਹੋ ਗਿਆ, ਤੁਹਾਡੇ ਇਸ਼ਟ ਦਾ ਨਾਂ ਵੀ ਬਦਲ ਗਿਆ, ਤੁਹਾਡੇ ਘਰੋਗੀ ਵਾਤਾਵਰਣ ਵਿਚ 'ਮੀਆਂ ਜੀ, ਮੀਆਂ ਜੀ' ਦੀ ਗੂੰਜ ਸੁਣਾਈ ਦਿੰਦੀ ਹੈ :

**ਆਦਿ ਪੁਰਖ ਕਉ ਅਲਹੁ ਕਹੀਐ, ਸੇਖਾਂ ਆਈ ਵਾਰੀ ॥...**
**ਘਰਿ ਘਰਿ ਮੀਆ ਸਭਨਾਂ ਜੀਆਂ, ਬੋਲੀ ਅਵਰ ਤੁਮਾਰੀ ॥**

*(ਬਸੰਤੁ ਹਿੰਡੋਲੁ ਮ: ੧, ਪੰਨਾ 1191)*

**ਖਤ੍ਰੀਆ ਤ ਧਰਮੁ ਛੋਡਿਆ, ਮਲੇਛ ਭਾਖਿਆ ਗਹੀ ॥** *(ਧਨਾਸਰੀ ਮ: ੧, ਪੰਨਾ 663)*

ਇਹ ਬੁਨਿਆਦੀ ਸਿਧਾਂਤ ਦੀ ਗੱਲ ਸੀ ਕਿ ਸਮਾਜ ਦੇ ਵਿਕਾਸ ਲਈ ਕਿਸ ਭਾਸ਼ਾ ਦਾ ਮਾਧਿਅਮ ਅਪਣਾਉਣਾ ਸਰਬੱਤ ਦੇ ਭਲੇ ਲਈ ਕਾਰਗਰ ਹੋ ਸਕਦਾ ਹੈ। ਭਾਈ ਲਾਲੋ ਨਾਲ ਗੱਲ ਕਰਨ ਵਾਸਤੇ ਨਾ ਸੰਸਕ੍ਰਿਤ ਸੂਤ ਬਹਿੰਦੀ ਸੀ, ਨਾ ਅਰਬੀ, ਨਾ ਫ਼ਾਰਸੀ। ਸੋ ਗੁਰੂ ਨਾਨਕ ਸਾਹਿਬ ਦੀ ਚੋਣ, ਲੋਕ-ਭਾਸ਼ਾ ਸੀ। ਪੁਰਾਤਨ-ਪੰਥੀ ਬ੍ਰਾਹਮਣਾਂ ਇਸ ਦਾ ਰੱਜ ਕੇ ਵਿਰੋਧ ਕੀਤਾ। ਪਰ ਗੁਰੂ ਸਾਹਿਬਾਨ ਦੇ ਸੁਸਿਖਿਅਤ ਕੀਤੇ ਸ਼ਰਧਾਲੂ, ਬ੍ਰਾਹਮਣੀ ਜਾਲ ਵਿਚ ਨਾ ਫਸੇ। ਚੁਨਾਂਚਿ ਮੋਹਸਿਨ ਫ਼ਾਨੀ ਨੇ ਸਾਫ਼ ਲਿਖਿਆ ਹੈ :

'ਨਾਨਕਬਾਣੀ, ਬਿਲਕੁਲ ਅਰਦਾਸਮਈ, ਸਿਖਿਆ ਤੇ ਨਸੀਹਤ ਭਰੀ ਹੈ, ਇਸ ਦਾ ਵਧੇਰੇ ਭਾਗ ਪਵਿੱਤਰ ਰੱਬੀ ਮਹਿਮਾ ਨਾਲ ਭਰਪੂਰ ਹੈ, ਇਹ ਸਭ ਕੁਝ ਪੰਜਾਬ ਦੇ ਜੱਟਾਂ ਦੀ ਜ਼ਬਾਨ ਵਿਚ ਲਿਖਿਆ ਹੋਇਆ ਹੈ। ਪੰਜਾਬ ਵਿਚ 'ਜੱਟ' ਪੇਂਡੂ ਕਿਸਾਨ ਨੂੰ ਆਖਦੇ ਹਨ, ਗੁਰੂ ਨਾਨਕ ਦੇ ਸਿਖ ਸੰਸਕ੍ਰਿਤ ਲਈ ਕੋਈ ਏਡੀ ਸ਼ਰਧਾ-ਭਾਵਨਾ ਨਹੀਂ ਰੱਖਦੇ।'[1]

ਗੁਰੂ ਅੰਗਦ ਸਾਹਿਬ ਨੇ ਗੁਰਮੁਖੀ ਵਿਚ ਬਾਣੀ ਲਿਖ ਪ੍ਰਚਾਰ ਕੇ ਤੇ ਬਾਬੇ ਦੀ ਜਨਮ ਸਾਖੀ ਲਿਖਾ ਕੇ ਆਪਣੀ ਲਿੱਪੀ ਦਾ ਮਾਣ ਜਗਾਇਆ ਤੇ ਜਨਤਾ ਨੂੰ ਸ਼ਾਸਤ੍ਰੀ ਅੱਖਰਾਂ ਦੇ ਚੱਕ੍ਰਾਂ ਵਿੱਚੋਂ ਛੁਡਾਇਆ। ਸਿਖ ਲਹਿਰ ਦਾ ਇਹ ਰੁਖ਼ ਦੇਖ ਕੇ ਗੁਰੂ ਅਮਰਦਾਸ ਜੀ ਪਾਸ ਪੰਡਤਾਂ ਦਾ ਪ੍ਰਤਿਨਿਧ ਮੰਡਲ ਇਹ ਗਿਲਾ ਕਰਨ ਆਇਆ ਕਿ ਤੁਸੀਂ ਦੇਵ-ਭਾਸ਼ਾ ਛੱਡ ਕੇ ਗ੍ਰਾਮੀਣ ਬੋਲੀ ਦਾ ਪ੍ਰਯੋਗ ਕਿਉਂ ਕਰਦੇ ਹੋ ? ਬਜ਼ੁਰਗ ਗੁਰੂ ਦਾ ਜਵਾਬ ਸੀ, 'ਸੰਸਕ੍ਰਿਤ ਇਕ ਡੂੰਘਾ ਪੁਰਾਣਾ ਖੂਹ ਹੈ ਜਿਸ ਵਿੱਚੋਂ ਪਾਣੀ ਕੱਢਣ ਲਈ ਚੰਗੀ ਲੰਮੀ ਡੋਰ ਚਾਹੀਦੀ ਹੈ ਤਾਂ ਜਾ ਕੇ ਕਿਤੇ ਚਾਰ ਘੁੱਟ ਪਾਣੀ ਹੱਥ ਆਉਂਦਾ ਹੈ। ਇਸ

1. ਵਾ ਬਾਨੀਏ ਨਾਨਕ ਯਾਅਨੀ ਅਸ਼ਆਰਿ ਊ, ਸਰਾਸਰ ਬ ਮੁਨਾਜਾਤ ਅਦਰੂਜ ਵ ਮੁਅੱਜ਼ਤ ਅਸਤ ਵ ਬੇਸ਼ਤਰ ਸੁਖਨਸ਼ ਦਰ ਬਜ਼ੁਰਗੀਏ ਬਾਰੀ ਵ ਤਕੱਦਸ ਉਸ ਤੋਂ ਵ ਆ ਹਮਾਂ ਬਜ਼ਬਾਨਿ ਜੱਟਾ ਨਿ ਪੰਜਾਬਅਸਤ। ਵ ਜੱਟ ਬਲੁਗਤਿ ਪੰਜਾਬ ਦਹਕਾਨੀ ਵ ਰੂਸਤਾਈ ਬਾਸਦ। ਮੁਰੀਦਾਨਿ, ਊਰਾ ਬਜ਼ਬਾਨਿ ਸੰਸਕ੍ਰਿਤ ਸਰਿ ਨ ਬਾਸ਼ਦ। *(ਦਬਿਸਤਾਨਿ ਮਜ਼ਾਹਿਬ, ਪੰਨਾ 233)*

ਤੋਂ ਉਲਟ ਲੋਕ-ਭਾਸ਼ਾ ਵਰ੍ਹਦੇ ਮੇਘ ਵਾਂਗ ਹੈ ਜਿਸ 'ਤੇ ਹਰ ਉੱਚੀ ਨੀਵੀਂ ਥਾਂ ਸਹਿਜੇ ਹੀ ਵਰੋਸਾ ਜਾਂਦੀ ਹੈ।'[1]

ਇਸ ਤਰ੍ਹਾਂ ਗੁਰੂ ਇਸ ਗੱਲ ਲਈ ਚੇਤੰਨ ਤੌਰ 'ਤੇ ਪੱਕੇ ਸਨ ਕਿ ਅਧਿਆਤਮਕ ਰਹੱਸ ਦਾ ਗਿਆਨ ਤੇ ਸਮਾਜਕ ਜੀਵਨ ਦੀ ਜਾਚ ਲੋਕਾਂ ਨੂੰ ਲੋਕ-ਭਾਸ਼ਾ ਰਾਹੀਂ ਹੀ ਸੌਖਿਆਂ ਦਿੱਤੀ ਜਾ ਸਕਦੀ ਹੈ ਤੇ ਦੇਣੀ ਚਾਹੀਦੀ ਹੈ। ਇਸੇ ਕਰਕੇ ਗੁਰੂ ਨਾਨਕ ਸਾਹਿਬ ਨੇ ਇਕ ਯੋਜਨਾ-ਬੱਧ ਪ੍ਰੋਗਰਾਮ ਉਲੀਕਿਆ ਜਿਸ ਦਾ ਇਕ ਜ਼ਰੂਰੀ ਭਾਗ ਅਨੁਭਵੀ ਮਹਾਂਪੁਰਸ਼ਾਂ ਦੇ ਬਚਨਾਂ ਦਾ ਇਕ ਪ੍ਰਮਾਣਿਕ ਗ੍ਰੰਥ ਤਿਆਰ ਕਰਨਾ ਸੀ ਜੋ ਭਵਿਸ਼ਤ ਲਈ ਦੇਸ਼ ਨੂੰ ਪਰਮਾਰਥਕ ਅਗਵਾਈ ਦਿੰਦਾ ਰਹੇ। ਇਸ ਉਦੇਸ਼ ਨੂੰ ਲੈ ਕੇ ਗੁਰੂ ਸਾਹਿਬਾਨ ਨੇ ਹਿੰਦੁਸਤਾਨ ਭਰ ਵਿੱਚੋਂ ਮਹਾਂ-ਪੁਰਸ਼ਾਂ ਦੀ ਬਾਣੀ ਦਾ ਸੰਕਲਨ ਕੀਤਾ, ਭਿੰਨ ਭਿੰਨ ਪ੍ਰਾਂਤਾਂ ਦੇ 15 ਭਗਤਾਂ ਦੇ ਬਚਨ ਵੀ ਇਸ ਮਾਲਾ ਵਿਚ ਪਰੋਏ। ਇਸ ਚੋਣ ਦੀ ਪਹਿਲੀ ਕਸਵੱਟੀ ਸੱਚਾ ਰਹੱਸਵਾਦੀ ਅਨੁਭਵ ਸੀ, ਦੂਜਾ ਸੀ ਜ਼ਬਾਨ। ਜੇ ਅਜਿਹਾ ਨਾ ਹੁੰਦਾ ਤਾਂ ਜੈਦੇਵ, ਰਾਮਾਨੰਦ, ਬੇਣੀ ਵਰਗੇ ਕਈ ਵਿਦਵਾਨਾਂ, ਆਚਾਰਯਾਂ ਦੀ ਸੰਸਕ੍ਰਿਤ ਰਚਨਾ ਵੀ ਸ਼ਾਮਲ ਕੀਤੀ ਜਾ ਸਕਦੀ ਸੀ। ਚੂੰਕਿ ਇਹ ਭਗਤ ਵੱਖੋ-ਵੱਖਰੇ ਪ੍ਰਾਂਤਕ ਵਾਤਾਵਰਣ ਦੀ ਪੈਦਾਵਾਰ ਸਨ। ਇਸ ਕਰਕੇ ਸਰਬ-ਸਾਂਝੀ ਸੰਤ-ਭਾਸ਼ਾ ਦੇ ਪ੍ਰਯੋਗ ਦੇ ਬਾਵਜੂਦ ਹਰ ਇਕ ਦਾ ਆਪਣਾ ਕੁਝ ਕੁਝ ਸਥਾਨਕ ਰੰਗ ਵੀ ਸੀ। ਫਿਰ ਇਹ ਇਕ ਵਿਅਕਤੀ ਦੀ ਰਚਨਾ ਨਹੀਂ ਸੀ, ਸਗੋਂ ਭਿੰਨ ਭਿੰਨ ਪ੍ਰਾਂਤਾਂ ਦੇ 37 ਮਹਾਂਪੁਰਸ਼ਾਂ ਦੀ ਆਵਾਜ਼ ਸੀ। ਇਸ ਤੋਂ ਇਲਾਵਾ ਇਨ੍ਹਾਂ ਦਾ ਸਮਾਂ ਤੇਰ੍ਹਵੀਂ ਸਦੀ ਤੋਂ ਲੈ ਕੇ 17ਵੀਂ ਸਦੀ ਤਕ ਪਸਰਿਆ ਹੋਇਆ ਸੀ। ਇਸ ਸਾਰੀ ਅਨੇਕਤਾ ਦੇ ਪਿੱਛੇ ਪਰਮਾਰਥਕ ਏਕਤਾ ਸਭ ਨੂੰ ਇਕ-ਸੁਰ ਕਰ ਰਹੀ ਸੀ। ਨਾਲ ਨਾਲ ਬੋਲ-ਚਾਲ ਤੇ ਸ਼ਬਦ-ਢਾਲ ਦੀ ਅਨੇਕਤਾ ਇਸ ਵਿਚ ਨਵੇਂ ਨਵੇਂ ਰੰਗ ਭਰਦੀ ਹੋਈ ਹਰ ਹਿੰਦੁਸਤਾਨੀ ਲਈ ਅਪਣੱਤ ਦੇ ਭਾਵ ਜਗਾ ਰਹੀ ਸੀ, ਸੋ ਇਹ ਭਾਸ਼ਾ ਦੀ ਬਹੁਭਾਂਤੀ ਵੰਨਗੀ ਗ੍ਰੰਥ ਦੇ ਗੌਰਵ ਨੂੰ ਵਧਾਉਣ ਵਾਲੀ ਸਿੱਧ ਹੋਈ ਤੇ ਵਿਦਵਾਨਾਂ ਇਸ ਵੰਨ-ਸੁਵੰਨੇ ਸ਼ਬਦ-ਭੰਡਾਰ ਦੀ ਸ਼ਲਾਘਾ ਕੀਤੀ। ਅੱਜ ਤੋਂ ਸੌ ਵਰ੍ਹੇ ਪਹਿਲਾਂ ਪੱਛਮੀ ਵਿਦਵਾਨ ਜਰਮਨ ਪਾਦਰੀ ਡਾ. ਅਰਨੈਸਟ ਟ੍ਰੰਪ ਨੇ ਕਿਹਾ ਸੀ ਕਿ

---

1. ਬੇਦ ਪੁਰਾਨ ਕੂਪ ਜਲ ਜੈਸੇ। ਬਰੋਸਾਇ ਕੌਇਕ ਕਿਤ ਕੈਸੇ।੨੭।
ਸਤਿਗੁਰ ਬਾਨੀ ਮੇਘ ਸਮਾਨ। ਬਰਖੈ ਦਹੁੰਚਿਸਿ ਬਿਖੈ ਮਹਾਨ।
ਬਨ ਕੇ ਪਸੁ ਪੰਛੀ ਸੁਖ ਪਾਵਹਿ। ਕਰਹਿ ਪਾਨ ਅਰੁ ਤਪਤ ਮਿਟਾਵਹਿਂ।੨੮।
ਕੂਪ ਕਿਸੂ ਕੋ ਹੋਇ ਕਿ ਨਾਹੀ। ਇਕ ਸਮ ਘਨ ਤੇ ਸਭੁ ਸੁਖ ਪਾਹੀ।
ਸਗਰੇ ਖੇਤੀ ਬੋਇ ਪਕਾਇ। ਬਿਨਾ ਜਤਨ ਸਭ ਹੀ ਸੁਖ ਪਾਇ।੨੯।
ਤਯੋਂ ਸਤਿਗੁਰ ਕੇ ਸਬਦ ਸੁਖੈਨ। ਪਢਿ ਗਤਿ ਪ੍ਰਾਪਤ ਜੋਨ ਰੁ ਕੋਨ।
ਧਰਤੀ ਬਿਖੈ ਕੂਪ ਕੋ ਪਾਨੀ। ਤਊ ਮੇਘੈ ਬਰਸਹਿ ਸੁਖ ਠਾਨੀ।੩੦।
ਯਾਂ ਤੇ ਪੰਡਤ ਰਿਦੈ ਬਿਚਾਰਹੁ। ਘਨੀਅਰ ਕੂਪ ਨੀਰ ਨਿਰਧਾਰਹੁ।
ਗੁਰਬਾਨੀ ਕੋ ਕਾਰਨ ਏਹੂ। ਸੁਨਹੁ ਸੁਜਨ ਨਹਿ ਕਰਹਿ ਸੰਦੇਹੂ।੩੧।
ਬਰੋਸਾਇ ਲਾਖਹੁ ਗੁਰਬਾਣੀ। ਊਚ ਨੀਚ ਕੈ ਏਕ ਸਮਾਨੀ।
ਪ੍ਰੇਮ ਠਾਨ ਜੋ ਪਠਹਿ ਬਿਚਾਰਹਿ। ਬਹੁਰ ਕਮਾਵਹਿ ਹੁਇ ਨਿਸਤਾਰਹਿ।੩੨।
*(ਗੁਰਪ੍ਰਤਾਪ ਸੂਰਜ, ਰਾਸ ਪਹਿਲੀ, ਅੰਸੂ ੪੬, ਪੰਨਾ 1518)*

'ਆਦਿ ਗ੍ਰੰਥ' ਦਾ ਮਹੱਤਵ ਭਾਸ਼ਾ-ਵਿਗਿਆਨਕ ਪੱਖ ਤੋਂ ਵਿਸ਼ੇਸ਼ ਹੈ ਕਿਉਂਕਿ ਇਹ ਭਾਰਤੀ ਜ਼ਬਾਨਾਂ ਦਾ ਭੰਡਾਰ ਹੈ।[1]

ਪੂਰਬੀ ਵਿਦਵਾਨ ਪੰਡਤ ਤਾਰਾ ਸਿੰਘ ਨਰੋਤਮ ਨੇ 1877 ਈ. ਵਿਚ ਲਿਖਿਆ ਸੀ :

**ਗ੍ਰੰਥ ਗੁਰੂ ਮੈਂ ਗੁਰ ਕਹੀ, ਭਾਖਾ ਦੇਸ ਅਨੇਕ।**
**ਸੰਸਕ੍ਰਿਤ ਪੁਨ ਪਾਰਸੀ, ਤਿਨ ਕੋ ਕੋਸ਼ ਬਿਬੇਕ।**

*(ਗੁਰਮਤਿ ਨਿਰਣਯ ਸਾਗਰ, 1898 ਈ., ਪੰਨਾ 366)*

ਭਾਵੇਂ 'ਆਦਿ ਗ੍ਰੰਥ' ਦੀ ਪ੍ਰਮੁਖ ਭਾਸ਼ਾ ਸੰਤ-ਭਾਸ਼ਾ ਹੈ ਪਰ ਜੇ ਪ੍ਰਾਂਤਕ ਕ੍ਰਿਆ-ਰੂਪਾਂ ਤੇ ਸ਼ਬਦਾਵਲੀ ਨੂੰ ਛੱਡ ਕੇ ਮੋਟੇ ਤੌਰ 'ਤੇ ਹੀ ਦੇਖੀਏ ਤਾਂ ਵੀ ਦਸ-ਕੁ ਕਿਸਮ ਦੀਆਂ ਭਾਸ਼ਾਵਾਂ ਦੀ ਵੰਨਗੀ ਮਿਲ ਹੀ ਜਾਂਦੀ ਹੈ :

1. ਸੰਤ-ਭਾਸ਼ਾ
2. ਬ੍ਰਿਜ-ਭਾਸ਼ਾ
3. ਹਿੰਦਵੀ
4. ਭੱਟ-ਭਾਸ਼ਾ
5. ਰੇਖ਼ਤਾ
6. ਸਹਸਕ੍ਰਿਤੀ
7. ਗਾਥਾ
8. ਅਪਭ੍ਰੰਸ਼
9. ਪੰਜਾਬੀ
10 ਲਹਿੰਦੀ

ਲੋਕਾਂ ਦੀ ਜਿਉਂਦੀ-ਜਾਗਦੀ ਹਿੰਦੁਸਤਾਨੀ ਦਾ ਇਕ ਪ੍ਰਮਾਣਿਕ ਰੂਪ 'ਸਧੁਕੜੀ' ਜਾਂ ਸਾਧ-ਭਾਸ਼ਾ ਹੈ ਜਿਸ ਨੂੰ ਚੌਦ੍ਹਵੀਂ-ਪੰਦਰ੍ਹਵੀਂ ਸਦੀ ਸਮੇਂ ਸੰਤ ਸਾਧੂਆਂ ਆਪਣੇ ਰਹੱਸਵਾਦੀ ਅਨੁਭਵ ਦੇ ਪ੍ਰਗਟਾਉ ਲਈ ਮੂਰਤੀਮਾਨ ਕੀਤਾ। ਸ੍ਰੀ ਰਾਹੁਲ ਸਾਂਕ੍ਰਿਤਯਾਯਨ ਲਿਖਦੇ ਹਨ, 'ਤੇਰ੍ਹਵੀਂ ਸਦੀ ਦੇ ਅੰਤ ਤਕ ਹਿਮਾਲਾ, ਗੋਦਾਵਰੀ ਤੇ ਸਿੰਧ, ਬ੍ਰਹਮਪੁੱਤਰ ਵਿਚਕਾਰ ਭਾਵੇਂ ਅਨੇਕ ਬੋਲੀਆਂ ਸਨ ਪਰ ਇਕ ਸਾਂਝੀ ਭਾਸ਼ਾ ਵੀ ਸੀ।'[2] ਸਾਧੂਆਂ ਤੋਂ ਇਲਾਵਾ ਦੇਸ਼ ਦੇ ਸੌਦਾਗਰਾਂ ਤੇ ਸੈਨਿਕਾਂ ਦੀ ਭਾਸ਼ਾ ਵਿਚ ਏਕਤਾ ਦੀ ਝਲਕ ਸੀ, ਉਹ ਵੀ ਹਿੰਦ ਭਰ ਵਿਚ ਜਾਂਦੇ ਆਉਂਦੇ ਸਨ ਪਰੰਤੂ ਸੰਤ ਸਾਧੂ ਥਾਂ ਥਾਂ ਭ੍ਰਮਣ ਕਰ ਕੇ ਵਿਚਾਰਾਂ ਦੇ ਆਦਾਨ ਪ੍ਰਦਾਨ ਦੁਆਰਾ ਇਕ ਸਰਬ-ਸਾਂਝੀ ਸਾਹਿਤਕ ਭਾਸ਼ਾ ਦਾ ਸਥਾਪਨ ਕਰ ਰਹੇ ਸਨ। ਇਹੋ ਟਕਸਾਲੀ ਰੂਪ ਧਾਰ ਕੇ 'ਸੰਤ-ਭਾਸ਼ਾ' ਅਖਵਾਈ। ਭਗਤੀ ਲਹਿਰ ਦੇ ਸੰਤਾਂ ਇਸੇ ਨੂੰ ਮਾਧਿਅਮ ਬਣਾਇਆ ਤੇ ਗੁਰੂਆਂ ਵੀ ਇਸਦਾ ਵਧੀਆ ਪ੍ਰਯੋਗ ਕੀਤਾ, ਜਿਸ ਵਿਚ ਪੰਜਾਬੀ ਦਾ ਰੰਗ ਹੋਣਾ ਸੁਭਾਵਕ ਸੀ। ਪਹਿਲੇ ਪਹਿਲ ਪੰਜਾਬ ਦੇ ਜੋਗੀਆਂ, ਨਾਥਾਂ—ਚਰਪਟ, ਗੋਰਖ ਤੇ ਪੂਰਨ ਭਗਤ ਦੇ ਚੇਲਿਆਂ ਪੰਜਾਬੀ ਸ਼ਬਦਾਵਲੀ ਦਾ ਦੂਰ ਦੂਰ ਪ੍ਰਸਾਰ ਕੀਤਾ, ਫਿਰ ਪੰਜਾਬ ਦੇ ਹਜ਼ਾਰਾਂ ਸੈਨਿਕ ਸ਼ਾਹੀ ਆਗਿਆ ਅਨੁਸਾਰ ਲਾਹੌਰ ਤੋਂ ਦਿੱਲੀ, ਦਿੱਲੀ ਤੋਂ ਦੱਖਣ ਵੱਲ ਦੌਲਤਾਬਾਦ ਤਕ ਪਹੁੰਚੇ ਤੇ ਹੋਰ ਵੀ ਅਨੇਕਾਂ ਮੁਹਿੰਮਾਂ ਸਮੇਂ ਤੁਗ਼ਲਕ, ਖਿਲਜੀ, ਪਠਾਣ ਬਾਦਸ਼ਾਹਾਂ ਦੀਆਂ ਜਿੱਤਾਂ ਲਈ ਦੂਰ ਦੂਰ ਜਾਂਦੇ ਰਹੇ। ਖ਼ਾਸ ਕਰ ਕੇ ਅਲਾਉਦੀਨ ਖਿਲਜੀ (1291-1316 ਈ.) ਤੇ ਮੁਹੰਮਦ ਤੁਗ਼ਲਕ

---

1. But the chief importance of the Sikh Granth lies in the linguistic line, as being the treasury of the old Hinduvi dialects. *(Adi Granth, Preface iii)*
2. *ਹਿੰਦੀ ਕਾਵਯ ਧਾਰਾ*, ਪੰਨਾ 6.

(1325-1351 ਈ.) ਦੇ ਜ਼ਮਾਨੇ ਫ਼ੌਜੀ ਬੰਦਿਆਂ ਦੀ ਮਾਰਫ਼ਤ ਸੈਂਕੜੇ ਪੰਜਾਬੀ ਸ਼ਬਦ ਹਿੰਦੁਸਤਾਨੀ ਵਿਚ ਰਲੇ ਮਿਲੇ ਜੋ ਅੱਜ ਵੀ ਪੂਰਬੀ ਦੱਖਣੀ ਹਿੰਦੀ ਜਾਂ ਦੱਖਣੀ ਉਰਦੂ ਨਾਂ ਹੇਠ ਸੁਰੱਖਿਅਤ ਦੇਖੇ ਜਾ ਸਕਦੇ ਹਨ। ਇਸ ਤੋਂ ਅਸੀਂ ਇਨਕਾਰੀ ਨਹੀਂ ਕਿ ਹੋਰ ਪ੍ਰਾਂਤਾਂ ਦੇ ਸ਼ਬਦ ਵੀ ਇਧਰੋਂ ਉਧਰੋਂ ਸ਼ਾਮਿਲ ਹੋਏ ਤੇ ਇਉਂ ਤੇਰ੍ਹਵੀਂ ਸਦੀ ਤੋਂ ਲੈ ਕੇ ਸੋਲ੍ਹਵੀਂ ਸਦੀ ਤਕ ਸੰਤ-ਭਾਸ਼ਾ ਦਾ ਵਾਧਾ ਤੇ ਵਿਕਾਸ ਹੁੰਦਾ ਰਿਹਾ। ਗੁਰੂਆਂ ਦੇ ਸਮੇਂ ਇਹ ਸੱਚੀ-ਮੁੱਚੀ ਵਧੀਆ ਕਿਸਮ ਦੀ ਟਕਸਾਲੀ ਹਿੰਦੁਸਤਾਨੀ ਸੀ, ਜਿਸ ਵਿਚ ਪਰਮਾਰਥਕ ਵਿਚਾਰ ਪ੍ਰਧਾਨ ਹੋਣ ਕਰਕੇ ਧਾਰਮਿਕ ਸ਼ਬਦਾਵਲੀ ਦਾ ਜ਼ੋਰ ਵਧਣਾ ਕੁਦਰਤੀ ਗੱਲ ਸੀ, ਜੇਕਰ ਇਸ ਸ਼ਬਦਾਵਲੀ ਨੂੰ ਜ਼ਰਾ ਪਾਸੇ ਰੱਖ ਕੇ ਵਾਚੀਏ ਤਾਂ ਇਹ ਨਿਰਮਲ ਹਿੰਦੁਸਤਾਨੀ ਖੜੀ ਬੋਲੀ; ਬ੍ਰਿਜ-ਭਾਸ਼ਾ ਤੇ ਨਵੀਨ ਹਿੰਦੀ ਦਾ ਆਧਾਰ (base) ਸਾਬਤ ਹੁੰਦੀ ਹੈ।

ਸੋ ਇਹ ਸਾਂਝੇ ਲੋਕਾਂ ਦੇ ਸਾਂਝੇ ਜਤਨਾਂ ਦਾ ਸਿੱਟਾ ਸੀ, ਜੋਗੀਆਂ ਵੀ ਇਸ ਵਿਚ ਅਲਖ ਜਗਾਈ, ਸੂਫ਼ੀਆਂ ਨੇ ਵੀ ਤੌਹੀਦ ਦਾ ਹੋਕਾ ਦਿੱਤਾ ਪਰ ਸੰਤਾਂ ਭਗਤਾਂ ਦਾ ਯੋਗਦਾਨ ਸਭ ਤੋਂ ਵੱਧ ਸੀ, ਇਸੇ ਕਰਕੇ ਇਸਦਾ ਨਾਂ ਵੀ 'ਸੰਤ-ਭਾਸ਼ਾ' ਪ੍ਰਸਿੱਧ ਹੋਇਆ। ਪੁਰਾਣੀ ਸਿੱਧ-ਨਾਥ-ਭਾਸ਼ਾ ਦੁਨੀਆਦਾਰਾਂ ਦੇ ਕੰਮ ਦੀ ਨਹੀਂ ਸੀ, ਕਿਉਂਕਿ ਉਹ ਆਪਣੀਆਂ ਆਂਤਰਿਕ ਗੱਲਾਂ ਤਾਂਤ੍ਰਿਕ ਅਵਧੂਤਾਂ ਵਾਂਗ ਭਿੰਨ ਭਿੰਨ ਤੇ ਗੁਪਤ ਸ਼ਬਦਾਵਲੀ ਵਿਚ ਕਰਦੇ ਸਨ। ਫਿਰ ਇਸ ਨਾਥ-ਜੋਗੀ ਭਾਸ਼ਾ ਵਿਚ ਸਮਾਜਿਕ ਜੀਵਨ ਦੀ ਅਣਹੋਂਦ ਸੀ, ਇਹ ਘਰੇਲੂ ਵਿਉਹਾਰ ਲਈ ਉਪਯੋਗੀ ਸਿੱਧ ਨਹੀਂ ਸੀ ਹੋ ਸਕਦੀ। ਇਹ ਸਾਧੂ ਚੂੰਕਿ ਕਿਰਤੀ ਜਮਾਤਾਂ ਵਿੱਚੋਂ ਉਠੇ ਸਨ, ਉਨ੍ਹਾਂ ਜੀਵਨ ਦੇ ਮਿੱਠੇ ਕੌੜੇ ਤਜਰਬੇ ਅਧਿਆਤਮ ਜੀਵਨ ਦੇ ਪ੍ਰਗਟਾਉ ਲਈ ਵਰਤੇ ਤੇ ਇਨ੍ਹਾਂ ਅਲੰਕਾਰਾਂ, ਬਿੰਬਾਂ, ਪ੍ਰਤੀਕਾਂ ਰਾਹੀਂ ਭਾਸ਼ਾ ਨੂੰ ਹਰ ਤਰ੍ਹਾਂ ਸੰਪੰਨ ਕੀਤਾ। ਹਾਲਾਂਕਿ ਇਹ ਭਲੇ ਪੁਰਸ਼ ਕੇਵਲ ਆਪਣੇ ਸੁਧਾਰਕ ਵਿਚਾਰਾਂ ਦਾ ਪ੍ਰਚਾਰ ਚਾਹੁੰਦੇ ਸਨ, ਨਿਰਾਪੁਰਾ ਕਾਵਿ-ਰਚਨਾ ਇਨ੍ਹਾਂ ਦਾ ਮਨੋਰਥ ਵੀ ਨਹੀਂ ਸੀ ਪਰ ਘਰੋਗੀ ਜੀਵਨ ਦੇ ਤਜਰਬੇ ਨੇ ਇਸ ਵਿਚ ਰੰਗ ਭਰ ਦਿੱਤਾ ਤੇ ਸਿੱਧੀ-ਸਾਦੀ ਬੋਲ-ਚਾਲ ਦੀ ਭਾਸ਼ਾ ਇਕ ਸਫਲ ਮਾਧਿਅਮ ਬਣ ਗਈ। ਤੁਲਨਾਤਮਕ ਦ੍ਰਿਸ਼ਟੀ ਤੋਂ ਜਦ ਅਸੀਂ ਇਸ ਭਾਸ਼ਾ-ਸਰੂਪ ਦਾ ਅਧਿਐਨ ਕਰਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਇਸ ਸੰਤ-ਭਾਸ਼ਾ ਦੇ ਦਰਿਆ ਵਿਚ ਕਿਤਨੇ ਨਦੀਆਂ ਨਾਲੇ ਆ ਕੇ ਸਮੋ ਰਹੇ ਹਨ। ਪਰ ਇਸ ਦੀ ਵਾਕ-ਬਣਤਰ ਖੜੀ ਬੋਲੀ ਵਾਲੀ ਹੈ, ਅਵਧੀ ਜਾਂ ਬ੍ਰਿਜ ਵਾਲੀ ਨਹੀਂ। ਅਵਧੀ ਤੇ ਬ੍ਰਿਜ ਦੇ ਕ੍ਰਿਆ-ਰੂਪ ਬਿਲਕੁਲ ਵੱਖਰੇ ਹਨ, ਓਕਰਾਂਤ ਜਿਵੇਂ ਕਿ ਕਰਬੋ, ਦੇਖਬੋ, ਕੀਅਲੋ ਆਦਿ। ਪਰ ਖੜੀ ਬੋਲੀ ਦੀ ਪ੍ਰਵਿਰਤੀ ਅਕਾਰਾਂਤ ਹੈ ਜੋ ਕਿ ਪੰਜਾਬੀ ਪ੍ਰਭਾਵ ਦਾ ਸਿੱਟਾ ਹੈ। ਜਿਹਾ ਕਿ ਅਸੀਂ ਪਹਿਲਾਂ ਵਿਚਾਰ ਕਰ ਆਏ ਹਾਂ ਕਿ ਕਈ ਇਤਿਹਾਸਕ ਕਾਰਨਾਂ ਕਰਕੇ ਸੰਤ-ਭਾਸ਼ਾ ਦੀ ਬਣਤਰ ਵਿਚ ਪੰਜਾਬੀ ਨੇ ਢੇਰ ਹਿੱਸਾ ਪਾਇਆ। ਇਸ ਹਕੀਕਤ ਨੂੰ ਹਿੰਦੀ-ਭਾਸ਼ਾ-ਵਿਗਿਆਨੀਆਂ ਵੀ ਚੰਗੀ ਤਰ੍ਹਾਂ ਸਵੀਕਾਰ ਕੀਤਾ ਹੈ। ਡਾਕਟਰ ਸਿਧੇਸ਼੍ਵਰ ਵਰਮਾ ਸਾਫ਼ ਲਿਖਦੇ ਹਨ :

> 'ਅਗਰਚਿ ਹਿੰਦਵੀ ਜ਼ਬਾਨ, ਪੰਜਾਬੀ ਸੇ ਮੁਖ਼ਤਲਿਫ਼ ਹੈ,
> ਤਾ ਹਮ ਹਿੰਦਵੀ ਪਰ ਪੰਜਾਬੀ ਕਾ ਕਾਫ਼ੀ ਅਸਰ ਮਾਲੂਮ ਹੋਤਾ ਹੈ।'[1]

---

1. *ਆਰਿਆਈ ਜ਼ਬਾਨੇਂ*, ਪੰਨਾ 13.

ਪ੍ਰੋ. ਧੀਰੇਂਦਰ ਵਰਮਾ, ਸ੍ਰੀ ਬਦਰੀ ਨਾਥ ਭੱਟ ਤੇ ਡਾ. ਗ੍ਰਾਹਮ ਬੇਲੀ ਆਦਿ ਨੇ ਵੀ ਇਹ ਵਿਚਾਰ ਖੁੱਲ੍ਹ ਕੇ ਪ੍ਰਗਟਾਇਆ ਹੈ। *ਸੂਰ ਪੂਰਬ ਬ੍ਰਿਜਭਾਸ਼ਾ* ਪੁਸਤਕ ਦਾ ਕਰਤਾ ਸਪੱਸ਼ਟ ਲਿਖਦਾ ਹੈ:

'ਪੰਜਾਬੀ ਦੇ ਪ੍ਰਭਾਵ ਕਾਰਨ ਖੜੀ ਬੋਲੀ ਦੇ ਕ੍ਰਿਆ-ਰੂਪਾਂ, ਵਿਭਗਤੀਆਂ ਤੇ ਉਚਾਰਣ ਵਿਚ ਕਈ ਤਰ੍ਹਾਂ ਦੇ ਨਵੀਨ ਪਰਿਵਰਤਨ ਆਏ।' *(ਪੰਨਾ 133)*

ਇਸੇ ਗੱਲ ਦੀ ਪੁਸ਼ਟੀ ਕਰਦੇ ਡਾ. ਸਰਨਾਮ ਸਿੰਘ ਸ਼ਰਮਾ ਕਹਿੰਦੇ ਹਨ:

'ਇਸ ਖੜੀ ਬੋਲੀ ਦਾ ਸੰਬੰਧ ਇਕ ਪਾਸੇ ਬ੍ਰਿਜ ਅਵਧੀ ਨਾਲ ਸੀ, ਤਾਂ ਦੂਜੇ ਪਾਸੇ ਪੰਜਾਬੀ ਤੇ ਰਾਜਸਥਾਨੀ ਨਾਲ ਵੀ। ਇਉਂ ਖੜੀ ਬੋਲੀ ਦੇ ਉਸ ਸਮੇਂ ਦੇ ਰੂਪ ਵਿਚ ਇਨ੍ਹਾਂ ਬੋਲੀਆਂ ਦਾ ਸਮਾਵੇਸ਼ ਹੋ ਜਾਣਾ ਕੋਈ ਨਾ-ਮੁਨਾਸਬ ਗੱਲ ਨਹੀਂ ਸੀ।'

*(ਕਬੀਰ, ਪੰਨਾ 706)*

ਇਨ੍ਹਾਂ ਹਵਾਲਿਆਂ ਤੋਂ ਸਾਡਾ ਭਾਵ ਇਤਨਾ ਹੀ ਹੈ ਕਿ ਜਿਸ ਖੜੀ ਬੋਲੀ ਜਾਂ ਹਿੰਦਵੀ ਤੋਂ ਸੰਤ-ਭਾਸ਼ਾ ਦੀ ਸਿਰਜਨਾ ਹੋਈ, ਉਸ ਵਿਚ ਲਾਹੌਰ, ਦਿੱਲੀ ਵਰਗੇ ਕੇਂਦਰਾਂ ਦੀ ਸਾਂਝੀ ਭਾਸ਼ਾ ਨੇ ਹੋਰਾਂ ਨਾਲੋਂ ਵੱਧ ਹਿੱਸਾ ਪਾਇਆ ਤੇ ਫਿਰ ਜਦੋਂ ਪੰਜਾਬ ਵਿਚ ਗੁਰੂਆਂ ਨੇ ਇਸ ਦਾ ਖੁੱਲ੍ਹਾ ਪ੍ਰਯੋਗ ਕੀਤਾ ਤਾਂ ਇਸ ਵਿਚ ਪੰਜਾਬੀ ਦਾ ਹੋਰ ਅਸਰ ਵਧ ਜਾਣਾ ਕੁਦਰਤੀ ਸੀ। 'ਆਦਿ ਗ੍ਰੰਥ' ਦੀ ਭਾਸ਼ਾ ਪ੍ਰਮਾਣਿਕ ਸੰਤ-ਭਾਸ਼ਾ ਹੈ, ਪੰਜਾਬੀ-ਪ੍ਰਧਾਨ ਸੰਤ-ਭਾਸ਼ਾ ਤੇ ਲੋਕਾਂ ਦੇ ਹਿਤ ਨੂੰ ਮੁੱਖ ਰੱਖ ਕੇ ਇਸ ਦਾ ਪ੍ਰਯੋਗ ਉੱਚੇ ਆਦਰਸ਼ਾਂ ਲਈ ਕੀਤਾ ਗਿਆ ਹੈ। ਮਿ. ਮੈਕਾਲਿਫ਼ ਦਾ ਇਹ ਲਿਖਣਾ ਕਿ ਇਹ ਇਕ ਗ੍ਰਾਮੀਣ ਭਾਸ਼ਾ ਸੀ ਤੇ ਇਸ ਵਿਚ ਵਿਦਵਾਨ ਸ਼ਬਦਾਵਲੀ ਤੇ ਰਹੱਸਾਤਮਕ ਗੋਝਾਂ ਨੂੰ ਜਾਣ-ਬੁਝ ਕੇ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ ਸੀ,[1] ਠੀਕ ਨਹੀਂ ਜਾਪਦਾ। 'ਆਦਿ ਗ੍ਰੰਥ' ਦਾ ਕੋਈ ਛੰਦ ਲਓ, ਆਪਣੇ ਆਪ ਵਿਚ ਸੰਪੂਰਨ ਹੈ; ਦਾਰਸ਼ਨਿਕ, ਸਾਹਿਤਕ ਅਤੇ ਸਭਿਆਚਾਰਕ ਪੱਖ ਤੋਂ ਉਸ ਦੀ ਵਡਿਆਈ, ਉਸ ਦੀ ਮਨੋਹਰਤਾ ਛੁਪਾਈ ਨਹੀਂ ਜਾ ਸਕਦੀ। ਨਾਲੇ ਇਹ ਵੀ ਧਿਆਨ ਵਿਚ ਰੱਖਣਾ ਜ਼ਰੂਰੀ ਹੈ ਕਿ ਗੁਰੂ ਕੋਈ ਸ਼ਾਸਤ੍ਰੀ ਤਰੀਕੇ ਦਾ ਦਾਰਸ਼ਨਿਕ ਗ੍ਰੰਥ ਨਹੀਂ ਸੀ ਲਿਖ ਰਹੇ, ਸਗੋਂ ਕਾਵਿ ਰਾਹੀਂ ਆਪਣੇ ਰਹੱਸਾਤਮਕ ਅਨੁਭਵ ਪ੍ਰਗਟਾ ਰਹੇ ਸਨ।

ਅਧਿਆਤਮਕ ਤੇ ਸਮਾਜਕ ਜੀਵਨ ਦੇ ਖੇਤਰ ਵਿਚ ਵਰਤੀ ਜਾਣ ਵਾਲੀ ਭਰਪੂਰ ਸ਼ਬਦਾਵਲੀ ਜਿਸ ਮਾਤਰਾ ਵਿਚ ਇਥੇ ਪ੍ਰਾਪਤ ਹੈ, ਉਤਨੀ ਹੋਰ ਕਿਸੇ ਗ੍ਰੰਥ ਵਿਚ ਇਕ ਥਾਂ ਨਹੀਂ। ਅੱਜ ਦੇ ਗਿਆਨ ਵਿਗਿਆਨ ਦੇ ਸੰਕਲਪ ਹੋਰ ਹਨ ਤੇ ਉਨ੍ਹਾਂ ਦੇ ਪ੍ਰਗਟਾਵੇ ਲਈ ਵੀ ਹਰ ਜ਼ਬਾਨ ਨੂੰ ਸੰਕੇਤਾਂ ਦੀ ਘਾੜਤ ਕਰਨੀ ਪੈਂਦੀ ਹੈ। ਘਾੜਤ ਕਰਨ ਵਾਲਾ ਕੱਚਾ ਮਸਾਲਾ ਕਿਥੋਂ ਲਵੇ, ਇਸ ਸਮੱਸਿਆ ਦਾ ਸਮਾਧਾਨ 'ਆਦਿ ਗ੍ਰੰਥ' ਦਾ ਸ਼ਬਦ-ਭੰਡਾਰ ਕਰਦਾ ਹੈ। ਇਥੇ ਅਧਿਆਤਮਕ ਦਰਸ਼ਨ ਤੇ ਧਾਰਮਕ ਸਿਧਾਂਤਾਂ ਦੇ ਸ਼ਬਦਾਂ ਦੀ ਘਾਟ ਤਾਂ ਕੀ ਹੋਣੀ ਸੀ, ਇਸ ਤੋਂ ਬਿਨਾ ਸਭਿਆਚਾਰਕ ਅਭਿਵਿਅਕਤੀ ਲਈ ਵੀ ਲੋੜੀਂਦੀ ਸਮੱਗਰੀ ਮਿਲ ਹੀ ਜਾਂਦੀ ਹੈ।

ਜਿਥੇ ਡਾ. ਟਰੰਪ ਗ੍ਰੰਥ ਨੂੰ 'ਭਾਸ਼ਾਵਾਂ ਦਾ ਖ਼ਜ਼ਾਨਾ' ਕਹਿੰਦਾ ਹੈ, ਉਥੇ ਉਹ ਇਸ

1. The Sikh Gurus were simple men who generally chose colloquial language for the expression of their ideas and avoided learned words and metaphysical subtleties. *(The Sikh Religion,* Preface xxx *)*

ਨੂੰ ਖਿਚੜੀ ਭਾਸ਼ਾ ਵੀ ਆਖਦਾ ਹੈ। ਖਿਚੜੀ ਭਾਸ਼ਾ ਤੋਂ ਉਸ ਦਾ ਭਾਵ ਹੈ, ਇਧਰੋਂ ਉਧਰੋਂ ਇਕੱਠਾ ਕੀਤਾ ਸ਼ਬਦ-ਸਮੂੰਹ, ਜਿਸ ਵਿਚ ਇਕਸੁਰਤਾ ਜਾਂ ਇਕਸਾਰਤਾ ਨਾ ਹੋਵੇ। 'ਆਦਿ ਗ੍ਰੰਥ' ਦੀ ਭਾਸ਼ਾ ਵਿਚ ਇਕਸੁਰਤਾ ਹੈ, ਇਕਸਾਰਤਾ ਹੈ ਤੇ ਇਹ ਇਕ ਮਾਂਜਿਆ-ਸੁਆਰਿਆ ਪ੍ਰਮਾਣਿਕ ਭਾਸ਼ਾ ਵਾਲਾ ਸਰੂਪ ਰੱਖਦੀ ਹੈ ਪਰੰਤੂ ਵਿਦਵਾਨ ਗੁਰੂਆਂ ਦੇ ਸ਼ੌਕ ਤੇ ਸਨੇਹ ਦੀ ਗੱਲ ਸੀ ਕਿ ਉਨ੍ਹਾਂ ਇਸ ਸਾਂਝੀ ਹਿੰਦੁਸਤਾਨੀ ਦੇ ਜੋ ਪੁਰਾਤਨ ਜਾਂ ਨਵੀਨ ਰੂਪ ਲੱਭਦੇ ਸਨ, ਸਭ ਦੀ ਵੰਨਗੀ ਸੰਭਾਲ ਦਿੱਤੀ। ਮਿਸਾਲ ਲਈ ਜਿਥੇ ਪੁਰਾਤਨ ਰੂਪ ਸਹਸਕ੍ਰਿਤੀ ਤੇ ਗਾਥਾ ਦੇ ਰਿਕਾਰਡ ਕਰ ਦਿੱਤੇ, ਉਥੇ ਰੇਖ਼ਤਾ, ਹਿੰਦਵੀ, ਬ੍ਰਿਜ-ਭਾਸ਼ਾ, ਭੱਟ-ਭਾਸ਼ਾ ਤੇ ਪੋਂਡੂ ਢਾਡੀ ਬੋਲ ਵੀ ਸੁਰੱਖਿਅਤ ਕਰ ਦਿੱਤੇ। ਇਹ ਠੀਕ ਹੈ ਕਿ ਗੁਰੂਆਂ ਦਾ ਆਦਰਸ਼ ਅਧਿਆਤਮਕ ਰਹੱਸ ਦਾ ਨਿਰੂਪਣ ਕਰ ਕੇ ਮਨੁੱਖ ਨੂੰ ਪਰਮ ਮਨੁੱਖ ਜਾਂ ਆਤਮਾ ਨੂੰ ਪਰਮ-ਆਤਮਾ ਬਣਾਉਣਾ ਸੀ ਪਰ ਇਸ ਸਿਰਜਨਾ-ਵਿਧੀ ਲਈ ਕੋਈ ਵੀ ਜ਼ਬਾਨ ਤੁਛ ਜਾ ਘਟੀਆ ਨਹੀਂ ਸੀ ਕਹੀ ਜਾ ਸਕਦੀ ਤੇ ਨਾ ਕਿਸੇ ਦਾ ਦਰਜਾ ਛੋਟਾ ਸੀ, ਜਿਵੇਂ ਕਿ ਕੁਝ ਕੱਟੜ-ਪੰਥੀ ਸੰਸਕ੍ਰਿਤ ਤੇ ਅਰਬੀ ਨੂੰ ਤਾਂ ਦੇਵ-ਭਾਸ਼ਾ ਜਾਂ ਖ਼ੁਦਾਈ ਜ਼ਬਾਨ ਕਰ ਕੇ ਉਚੇਰਾ ਰੁਤਬਾ ਦਿੰਦੇ ਸਨ, ਬਾਕੀਆਂ ਨੂੰ ਨਹੀਂ। ਸਤਿਗੁਰਾਂ ਨੇ ਸਭ ਰੂਪਾਂ, ਉਪ-ਰੂਪਾਂ ਨੂੰ ਉੱਚੇ ਅਨੁਭਵ ਪ੍ਰਗਟਾ ਕੇ ਇਕ-ਸਮਾਨ ਕਰ ਦਿੱਤਾ ਤੇ ਨਾਲ ਹੀ ਕਲਾਤਮਕ ਵਿਧੀ ਸਦਕੇ ਉਨ੍ਹਾਂ ਦਾ ਸਾਹਿਤਕ ਸਤਿਕਾਰ ਸਥਾਪਤ ਕਰ ਦਿੱਤਾ।

ਸੋ ਇਹ ਗੱਲ ਸਾਧਾਰਨ ਨਹੀਂ ਸੀ ਕਿ ਗੁਰੂਆਂ ਨੇ ਛੋਟੀਆਂ ਜ਼ਬਾਨਾਂ ਦੇ ਨਮੂਨੇ ਸੰਭਾਲੇ ਬਲਕਿ ਇਸ ਦਾ ਮੰਤਵ ਉਸੇ ਸਾਂਝੇ ਸੰਦੇਸ਼ ਦੀ ਏਕਤਾ ਦੀ ਪਛਾਣ ਸੀ ਜੋ ਗੁਰੂਆਂ ਦੀ ਦਿਵਯ ਦ੍ਰਿਸ਼ਟੀ ਵੇਖਦੀ ਸੀ। ਸਾਹਿਤਕ ਤੇ ਭਾਸ਼ਾ ਵਿਗਿਆਨਕ ਪੱਖ ਤੋਂ ਇਸ ਗੱਲ ਦਾ ਵੱਖਰਾ ਮਹੱਤਵ ਹੈ ਕਿ ਸਾਨੂੰ ਇਤਨੀ ਵੰਨ-ਸੁਵੰਨੀ ਭਾਸ਼ਾ ਦੇ ਨਮੂਨੇ ਇੱਕੋ ਥਾਂ ਪ੍ਰਾਪਤ ਹਨ ਤੇ ਅਸੀਂ ਇਨ੍ਹਾਂ ਦੇ ਆਧਾਰ 'ਤੇ ਉਸ ਸਮੇਂ ਦੇ ਭਾਸ਼ਾ-ਰੂਪਾਂ ਤੇ ਬਣਤਰਾਂ ਦਾ ਅਧਿਐਨ ਸੌਖਿਆਂ ਕਰ ਸਕਦੇ ਹਾਂ।

ਇਹ ਬਹੁ-ਭਾਸ਼ਾ ਪ੍ਰਯੋਗ ਸਮੇਂ ਦਾ ਫ਼ੈਸ਼ਨ ਵੀ ਸੀ ਤੇ ਸਾਹਿਤ-ਮਰਮੱਗ ਗੁਰੂ ਅਰਜਨ ਸਾਹਿਬ ਦਾ ਸਾਹਿਤਕ ਸ਼ੌਕ ਵੀ, ਉਨ੍ਹਾਂ ਦੀ ਕ੍ਰਿਪਾ ਨਾਲ ਹੀ ਸਾਨੂੰ ਇਹ ਵੰਨਗੀ ਪ੍ਰਾਪਤ ਹੋਈ। ਸਮਾਂ ਆਏਗਾ ਜਦੋਂ ਸ਼ਬਦ-ਵਿਗਿਆਨ ਇਸ ਭੰਡਾਰ ਤੋਂ ਲਾਭ ਉਠਾ ਕੇ ਭਾਰਤੀ ਭਾਸ਼ਾਵਾਂ ਦਾ ਡੂੰਘਾ ਅਧਿਐਨ ਕਰ ਸਕਣਗੇ। ਅਸੀਂ ਇਥੇ ਨਮੂਨੇ ਵਜੋਂ ਇਨ੍ਹਾਂ ਦਾ ਸੰਖਿਪਤ ਪਰਿਚਯ ਦਿੰਦੇ ਹਾਂ :

1. **ਸੰਤ-ਭਾਸ਼ਾ**—ਸਾਂਝੀ ਹਿੰਦੁਸਤਾਨੀ ਭਾਸ਼ਾ ਦਾ ਉਹ ਰੂਪ ਜੋ ਸੰਤਾਂ ਸਾਧੂਆਂ ਨੇ ਚੌਦ੍ਹਵੀਂ ਪੰਦਰ੍ਹਵੀਂ ਸਦੀ ਵਿਚ ਆਪਣੇ ਰਹੱਸਾਤਮਕ ਅਨੁਭਵ ਪ੍ਰਗਟਾਉਣ ਲਈ ਵਰਤਿਆ। ਵਿਸ਼ੇਸ਼ ਕਰਕੇ ਨਿਰਗੁਣਵਾਦੀ ਸੰਤ ਇਸ ਦਾ ਪ੍ਰਯੋਗ ਕਰ ਕੇ ਰਾਜ਼ੀ ਸਨ ਕਿਉਂਕਿ ਸਰਗੁਣਵਾਦੀ ਤਾਂ ਕ੍ਰਿਸ਼ਨ ਜਾਂ ਰਾਮ-ਭਗਤੀ ਤੋਂ ਪ੍ਰਭਾਵਿਤ ਹੋ ਕੇ ਅਵਧੀ ਜਾਂ ਬ੍ਰਿਜ-ਭਾਸ਼ਾ ਵੱਲ ਵਧੇਰੇ ਰੁਚੀ ਰੱਖਣ ਲੱਗ ਪਏ ਸਨ। ਕਬੀਰ ਦੇ ਵਿਸ਼ਾਲ ਪ੍ਰਯੋਗ ਨੇ ਇਸ ਨੂੰ ਵਿਸ਼ੇਸ਼ ਸ਼ਕਤੀ ਦਿੱਤੀ :

**ਸੰਤਾ ਮਾਨਉ ਦੂਤਾ ਡਾਨਉ, ਇਹ ਕੁਟਵਾਰੀ ਮੇਰੀ ॥**
**ਦਿਵਸ ਰੈਨਿ ਤੇਰੇ ਪਾਉ ਪਲੋਸਉ, ਕੇਸ ਚਵਰ ਕਰਿ ਫੇਰੀ ॥**
**ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥**

*(ਰਾਮਕਲੀ, ਕਬੀਰ, ਪੰਨਾ 969)*

2. **ਬ੍ਰਿਜ-ਭਾਸ਼ਾ**—ਡਾ. ਧੀਰੇਂਦਰ ਵਰਮਾ ਦੇ ਲਿਖਣ ਅਨੁਸਾਰ ਮਥਰਾ, ਆਗਰਾ ਤੇ ਧੌਲਪੁਰ ਦੇ ਇਲਾਕੇ ਦੀ ਬੋਲੀ ਬ੍ਰਿਜ ਸੀ ਜੋ ਕਿ ਸੋਲ੍ਹਵੀਂ ਸਦੀ ਵਿਚ ਕ੍ਰਿਸ਼ਨ-ਭਗਤਾਂ ਦੀ ਮਿਹਰਬਾਨੀ ਨਾਲ ਸਾਹਿਤਕ ਜ਼ਬਾਨ ਬਣ ਕੇ 'ਬ੍ਰਿਜ-ਭਾਸ਼ਾ' ਅਖਵਾਈ। ਕਾਰਨ ਇਹ ਸੀ ਕਿ ਇਹ ਸਥਾਨ ਕ੍ਰਿਸ਼ਨ-ਭਗਤੀ ਦਾ ਕੇਂਦਰ ਸੀ ਤੇ ਸੂਰਦਾਸ ਦੇ ਪ੍ਰੇਮ-ਗੀਤਾਂ ਨੇ ਇਸਨੂੰ ਦੂਰ ਦੂਰ ਪ੍ਰਸਾਰਿਆ ਤੇ ਮਗਰੋਂ ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਦੇ ਰੀਤੀ-ਕਾਲੀਨ ਕਵੀਆਂ ਇਸ ਦੇ ਕੁਝ ਪੁੱਠੇ ਅਰਥ ਲਾ ਕੇ ਕ੍ਰੀੜਾ ਕਾਵਿ ਵੀ ਉਪਜਾਇਆ। ਪਰ ਉੱਤਰੀ ਹਿੰਦ ਦੀ ਸਾਹਿਤਕ ਭਾਸ਼ਾ ਹੋਣ ਨਾਤੇ ਸੰਤ ਭਗਤ ਵੀ ਇਸ ਦੀ ਵਰਤੋਂ ਕਰਦੇ ਰਹੇ ਸਨ :

**ਆਸ ਪਾਸ ਘਨ ਤੁਰਸੀ ਕਾ ਬਿਰਵਾ,**
**ਮਾਝ ਬਨਾ ਰਸਿ ਗਾਊਂ ਰੇ ॥**
**ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ,**
**ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥** *(ਗਉੜੀ ਕਬੀਰ, ਪੰਨਾ 338)*

**ਮੂ ਲਾਲਨ ਸਿਉ ਪ੍ਰੀਤਿ ਬਨੀ ॥**
**ਤੋਰੀ ਨ ਤੂਟੈ ਛੋਰੀ ਨ ਛੂਟੈ, ਐਸੀ ਮਾਧੋ ਖਿੰਚ ਤਨੀ ॥** *(ਬਿਲਾਵਲੁ ਮ: ੫, ਪੰਨਾ 827)*

3. **ਹਿੰਦਵੀ**—ਦਿੱਲੀ ਮੇਰਠ ਦੇ ਇਲਾਕੇ ਦੀ ਬੋਲੀ ਜੋ ਸਰਲ ਹਿੰਦੁਸਤਾਨੀ ਦਾ ਆਧਾਰ ਹੈ, ਖੜੀ ਬੋਲੀ ਅਖਵਾਉਂਦੀ ਹੈ, ਇਸ ਨੂੰ ਪੁਰਾਣੇ ਲੋਕ 'ਹਿੰਦਵੀ' ਕਹਿੰਦੇ ਸਨ। ਗ੍ਰੀਅਰਸਨ ਇਸਨੂੰ 'ਵਰਨੈਕਯੁਲਰ ਹਿੰਦੁਸਤਾਨੀ' ਕਹਿ ਕੇ ਯਾਦ ਕਰਦਾ ਹੈ। ਅਸਲ ਗੱਲ ਇਹ ਸੀ ਕਿ ਰਾਜਧਾਨੀ ਲਾਗੇ ਦੀ ਬੋਲੀ ਹੋਰਾਂ ਨਾਲੋਂ ਵਧੇਰੇ ਕੇਂਦਰੀ ਹੈਸੀਅਤ ਰੱਖਦੀ ਸੀ, ਇਸੇ ਨੇ ਸੰਤ-ਭਾਸ਼ਾ ਦੀ ਅਗਵਾਈ ਕੀਤੀ, ਇਸੇ ਨੇ ਨਵੀਨ ਹਿੰਦੀ ਨੂੰ ਆਧਾਰ ਦਿੱਤਾ। ਵਿਆਕਰਣਕ ਪੱਖ ਤੋਂ ਪੰਜਾਬੀ ਨਾਲ ਇਸ ਦਾ ਨਿਕਟ ਸੰਬੰਧ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਦੇ ਸ਼ਬਦ ਇਸਦਾ ਉੱਤਮ ਨਮੂਨਾ ਹਨ :

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ, ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ ॥** *(ਸੋਰਠਿ ਮ: ੯, ਪੰਨਾ 633)*

4. **ਭੱਟ-ਭਾਸ਼ਾ**—ਭੱਟ, ਇਕ ਪੇਸ਼ਾਵਰ ਜਾਤੀ ਸੀ, ਜੋ ਹੋਰਾਂ ਦੀ ਉਸਤਤਿ ਮਹਿਮਾ ਕਰ ਕੇ ਗੁਜ਼ਰਾਨ ਕਰਦੀ ਸੀ। ਗੁਰੂ ਸਾਹਿਬ ਪਾਸ ਆਉਣ ਵਾਲੇ 11 ਭੱਟ ਅਧਿਆਤਮਕ ਜਗਿਆਸਾ ਰੱਖਣ ਵਾਲੇ ਪੁਰਸ਼ ਸਨ, ਇਨ੍ਹਾਂ ਗੁਰੂ ਦਰਸ਼ਨ ਪਾ ਕੇ ਡੇਢ ਸੌ ਤੋਂ ਉੱਤੇ ਗੁਰੂ-ਮਹਿਮਾ ਦੇ ਛੰਦ ਲਿਖੇ। ਇਨ੍ਹਾਂ ਵਿਚ ਕਈ ਥਾਂ ਭੱਟ-ਸ਼ੈਲੀ ਦੇ ਵਿਲੱਖਣ ਦਰਸ਼ਨ ਹੁੰਦੇ ਹਨ :

ਚਰਣ ਤ ਪਰ ਸਕਯਥ, ਚਰਣ ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ, ਹਥ ਲਗਹਿ ਗੁਰ ਅਮਰ ਪਯ ॥
ਜੀਹ ਤ ਪਰ ਸਕਯਥ, ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ, ਨਯਣਿ ਗੁਰੁ ਅਮਰੁ ਪਿਖਿਜੈ ॥
*(ਸਵਈਏ ਮਹਲੇ ਤੀਜੇ ਕੇ, ਪੰਨਾ 1394)*

5. **ਰੇਖ਼ਤਾ**—ਰੇਖ਼ਤਾ ਦਾ ਲਫ਼ਜ਼ੀ ਅਰਥ ਹੈ ਟੁੱਟੀ-ਫੁੱਟੀ ਜ਼ਬਾਨਾਂ। ਜਦੋਂ ਅਰਬੀ, ਫ਼ਾਰਸੀ ਜਾਂ ਤੁਰਕੀ ਬੋਲਣ ਵਾਲੇ ਮੁਸਲਮ ਫ਼ੌਜੀ ਬਜ਼ਾਰਾਂ ਵਿਚ ਟੁੱਟੀ-ਫੁੱਟੀ ਹਿੰਦੁਸਤਾਨੀ ਵਰਤਦੇ ਸਨ ਤਾਂ ਉਹ ਆਪਣੇ ਸੁਭਾ ਅਨੁਸਾਰ ਕੁਝ ਅਰਬੀ ਫ਼ਾਰਸੀ ਲਫ਼ਜ਼ ਵੀ ਜੋੜ ਲੈਂਦੇ ਸਨ, ਇਸਨੂੰ ਆਲਮ ਫ਼ਜ਼ਲ 'ਰੇਖ਼ਤਾ' ਕਹਿੰਦੇ ਸਨ। ਹੌਲੀ ਹੌਲੀ ਇਹ ਲਸ਼ਕਰੀ ਜ਼ਬਾਨ ਬਣਦੀ ਗਈ ਤੇ ਇਸਦਾ ਨਾਂ 'ਉਰਦੂ' ਪੈ ਗਿਆ। 'ਉਰਦੂ' ਦਾ ਸ਼ਬਦੀ ਅਰਥ ਫ਼ੌਜੀ ਛਾਉਣੀ ਹੈ। ਕਈ ਰੇਖ਼ਤਾ ਦਾ ਅਰਥ ਢਾਲਣਾ ਕਰਦੇ ਹਨ, ਚੂੰਕਿ ਕੁਝ ਲੋਕਾਂ ਹਿੰਦੁਸਤਾਨੀ ਫ਼ਾਰਸੀ ਮੇਲ ਢਾਲ ਕੇ ਨਵੇਂ ਗੀਤ ਬਣਾਏ, ਇਨ੍ਹਾਂ ਨੂੰ ਰੇਖ਼ਤਾ ਕਿਹਾ ਜਾਣ ਲੱਗਾ। ਅਕਬਰ ਕਾਲ ਦੇ ਕਵੀ ਸਾਅਦੀ ਨੇ ਲਿਖਿਆ ਹੈ:

ਸਾਦੀ ਕਿ ਗੁਫਤਾ ਰੇਖਤਾ ਦਰ ਰੇਖਤਾ ਦਰ ਰੇਖਤਾ।
ਸੀਰੋ ਸ਼ੱਕਰ ਆਮੇਖਤਾ; ਹਮ, ਰੇਖਤਾ ਹਮ ਗੀਤ ਹੈ।

ਸੋ ਇਹ ਅਰਬੀ ਫ਼ਾਰਸੀ-ਮਿਸ਼ਰਤ ਹਿੰਦੁਸਤਾਨੀ—ਰੇਖ਼ਤਾ ਦਾ ਪ੍ਰਯੋਗ ਕਈ ਸੰਤਾਂ ਵੀ ਕੀਤਾ ਹੈ। 'ਆਦਿ ਗ੍ਰੰਥ' ਵਿਚ ਨਾਮਦੇਵ, ਕਬੀਰ, ਗੁਰੂ ਨਾਨਕ, ਗੁਰੂ ਅਰਜਨ ਸਾਹਿਬ ਦੇ ਕਈ ਰੇਖ਼ਤੇ ਮਿਲਦੇ ਹਨ:

**ਮੀਰਾਂ ਦਾਨਾਂ ਦਿਲ ਸੋਚ ॥**
**ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥**
**ਦੀਦਨੇ ਦੀਦਾਰ ਸਾਹਿਬ, ਕਛੁ ਨਹੀ ਇਸ ਕਾ ਮੋਲੁ ॥**
**ਪਾਕ ਪਰਵਦਗਾਰ ਤੂ, ਖੁਦਿ ਖਸਮੁ ਵਡਾ ਅਤੋਲੁ ॥**
**ਦਸ੍ਤਗੀਰੀ ਦੇਹਿ ਦਿਲਾਵਰ, ਤੂਹੀ ਤੂਹੀ ਏਕ ॥**
**ਕਰਤਾਰ ਕੁਦਰਤਿ ਕਰਣ ਖਾਲਕ, ਨਾਨਕ ਤੇਰੀ ਟੇਕ ॥** *(ਤਿਲੰਗ ਮ: ੫, ਪੰਨਾ 724)*

**ਬੇਦ ਕਤੇਬ ਇਫਤਰਾ ਭਾਈ, ਦਿਲ ਕਾ ਫਿਕਰੁ ਨ ਜਾਇ ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥** *(ਤਿਲੰਗ ਕਬੀਰ, ਪੰਨਾ 727)*

6. **ਸਹਸਕ੍ਰਿਤੀ**—ਸੰਸਕ੍ਰਿਤ ਦਾ ਇਕ ਅਪਭ੍ਰੰਸ਼ ਰੂਪ ਜੋ ਆਮ ਤੌਰ 'ਤੇ ਦੇਸੀ ਸ਼ਬਦਾਂ ਨੂੰ ਟਿੱਪੀਆਂ ਲਾ ਕੇ ਬਣਾਇਆ ਜਾਂਦਾ ਸੀ, ਇਸਨੂੰ ਸੰਸਕ੍ਰਿਤਕ ਵਿਆਕਰਣ ਅਨੁਸਾਰ ਜਾਚਣਾ ਭੁੱਲ ਹੈ। ਇਹ ਪਾਣਿਨੀ ਵਾਲੀ ਪਾਬੰਦੀ ਤੋਂ ਉਪਰ ਦੀ ਚੀਜ਼ ਹੈ। ਗੁਰੂ ਨਾਨਕ ਸਾਹਿਬ ਦੇ ਕੁਝ ਸਲੋਕਾਂ ਤੋਂ ਇਲਾਵਾ ਪੰਚਮ ਗੁਰੂ ਨੇ 67 ਅਜੇਹੇ ਸਲੋਕ ਲਿਖੇ ਹਨ:

**ਨਹ ਸੀਤਲੰ ਚੰਦ੍ਰ ਦੇਵਹ, ਨਹ ਸੀਤਲੰ ਬਾਵਨ ਚੰਦਨਹ ॥**
**ਨਹ ਸੀਤਲੰ ਸੀਤ ਰੁਤੇਣ, ਨਾਨਕ ਸੀਤਲੰ ਸਾਧ ਸ੍ਵਜਨਹ ॥੩੯॥** *(ਪੰਨਾ 1357)*

ਕਿਤੇ ਕਿਤੇ ਕੁਝ ਸਲੋਕ ਸ਼ੁੱਧ ਸੰਸਕ੍ਰਿਤ ਸਰੂਪ ਵਾਲੇ ਵੀ ਮਿਲਦੇ ਹਨ।

7. **ਗਾਥਾ**—ਵੇਦਾਂ ਵਿਚ ਵਰਤੇ 'ਗਾਥਾ' ਛੰਦਾਂ ਦੀ ਭਾਸ਼ਾ ਬਾਕੀ ਵੇਦਿਕ ਭਾਸ਼ਾ ਨਾਲੋਂ ਵੱਖਰੀ ਸੀ, ਇਸੇ ਨੂੰ ਵਿਦਵਾਨਾਂ 'ਗਾਥਾ' ਕਿਹਾ ਹੈ। ਦਰਅਸਲ ਇਹ ਸੰਸਕ੍ਰਿਤ ਦਾ ਇਕ ਬਦਲਿਆ ਰੂਪ ਸੀ, ਜੋ ਪ੍ਰਾਕ੍ਰਿਤ ਦੇ ਪ੍ਰਭਾਵ ਹੇਠ ਬਣਿਆ। ਬੋਧੀ ਤੇ ਜੈਨੀ ਲੇਖਕ ਪ੍ਰਾਕ੍ਰਿਤਾਂ ਦੀ ਵਰਤੋਂ ਕਰਦੇ ਸਨ ਤੇ ਜੇ ਕਿਤੇ ਸੰਸਕ੍ਰਿਤ ਲਿਖਦੇ ਤਾਂ ਉਸ ਵਿਚ ਉਹ ਸੰਸਕ੍ਰਿਤ ਦੇ ਸਨਾਤਨੀ ਨੇਮਾਂ ਦੀ ਪਾਲਣਾ ਨਹੀਂ ਸੀ ਕਰਦੇ ਤੇ ਇਸਨੂੰ 'ਗਾਥਾ' ਵੀ ਕਹਿੰਦੇ ਸਨ। ਜਿਵੇਂ ਸੰਸਕ੍ਰਿਤ ਵਿਚ ਭਿਖਸ਼ੂ ਦਾ ਖਸ਼ਟੀ ਰੂਪ ਭਿਖਸ਼ੋ ਹੈ, ਪਰੰਤੂ ਬੋਧੀ

ਲੇਖਕਾਂ ਇਸ ਨੂੰ 'ਭਿਖੁਸਯ' ਲਿਖਿਆ ਹੈ। ਇਸ ਤਰ੍ਹਾਂ ਦੀ ਬਦਲੀ ਸੰਸਕ੍ਰਿਤ—'ਗਾਥਾ' ਕਹਾਉਂਦੀ ਸੀ।[1]

ਗੁਰੂ ਅਰਜਨ ਸਾਹਿਬ ਨੇ ਕੁਝ ਅਜਿਹੀ ਭਾਸ਼ਾ ਵਰਤ ਕੇ 24 ਸਲੋਕ ਰਚੇ ਹਨ ਤੇ ਇਹ ਵੀ ਲਿਖਿਆ ਹੈ ਕਿ ਇਹ ਬਿਖਮ ਭਾਸ਼ਾ ਹੈ:

**ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥**
**ਸੰਸਾਰ ਕਾਮ ਤਜਣੰ, ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥੧੦॥** *(ਪੰਨਾ 1360)*

ਹੁਣ ਜੇ ਕੋਈ ਸ਼ੁੱਧ ਸੰਸਕ੍ਰਿਤ ਲਿਖਦਾ ਤਾਂ 'ਸਮਝਣੰ' ਨਾ ਲਿਖਦਾ ਤੇ 'ਕਾਮਤਜਣੰ' ਨੂੰ 'ਕਰਮ ਤਯਾਗੰ' ਕਹਿੰਦਾ।

8. **ਅਪਭ੍ਰੰਸ਼**—ਇਸਦਾ ਅੱਖਰੀ ਅਰਥ ਹੈ ਵਿਗੜੀ ਹੋਈ। ਇਹ ਭਾਸ਼ਾ ਦੀ ਉਹ ਅਵਸਥਾ ਹੈ ਜੋ ਨਾ ਤਾਂ ਸੰਸਕ੍ਰਿਤ ਪ੍ਰਾਕ੍ਰਿਤ ਦਾ ਰੂਪ ਰੱਖਦੀ ਹੈ ਤੇ ਨਾ ਹੀ ਆਧੁਨਿਕ ਭਾਸ਼ਾਵਾਂ ਵਾਲਾ, ਇਹ ਵਿਚਕਾਰਲੀ ਅਵਸਥਾ ਅਪਭ੍ਰੰਸ਼ ਹੈ। 'ਆਦਿ ਗ੍ਰੰਥ' ਵਿਚ ਨਾਮਦੇਵ, ਤ੍ਰਿਲੋਚਨ ਦੇ ਕੁਝ ਛੰਦ ਅਜਿਹੇ ਮਿਲਦੇ ਹਨ। ਜਿਵੇਂ ਕਿ:

**ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾਂ ॥...**
**ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥ ਅਸਗਾ ਅਸ ਉਸਗਾ ॥**
**ਹਰਿ ਕਾ ਬਾਗਰਾ, ਨਾਚੈ ਪਿੰਧੀ ਮਹਿ ਸਾਗਰਾ ॥** *(ਧਨਾਸਰੀ, ਨਾਮਦੇਵ, ਪੰਨਾ 693)*

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥**
**ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥**
**ਕੁਲ ਜਨ ਮਧੇ ਮਿਲ੍ਹਿਓ ਸਾਰਗ ਪਾਨ ਰੇ ॥**
**ਕਰਮ ਕਰਿ ਕਲੰਕੁ ਮਫੀਟਸਿ ਰੀ ॥** *(ਧਨਾਸਰੀ, ਤ੍ਰਿਲੋਚਨ, ਪੰਨਾ 695)*

9. **ਪੰਜਾਬੀ**—ਪੰਜਾਬ ਪ੍ਰਾਂਤ ਦੀ ਭਾਸ਼ਾ, ਜਿਸਦਾ ਸਾਹਿਤਕ ਰੂਪ ਸਾਧੂਆਂ ਸੰਤਾਂ ਫ਼ਕੀਰਾਂ ਦਰਵੇਸ਼ਾਂ ਤੇ ਲੋਕ-ਗਵੰਤਰੀਆਂ ਨੇ ਬਣਾਇਆ। ਸ਼ੇਖ਼ ਫ਼ਰੀਦ ਤੋਂ ਇਲਾਵਾ ਗੁਰੂ ਨਾਨਕ ਸਾਹਿਬ ਤੇ ਗੁਰੂ ਰਾਮਦਾਸ ਜੀ ਨੇ ਇਸ ਦਾ ਕਾਫ਼ੀ ਪ੍ਰਯੋਗ ਕੀਤਾ ਹੈ:

**ਮੋਰੀ ਰੁਣ ਝੁਣ ਲਾਇਆ, ਭੈਣੇ ਸਾਵਣੁ ਆਇਆ ॥**
**ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ ॥**
**ਤੇਰੇ ਦਰਸਨ ਵਿਟਹੁ ਖੰਨੀਐ ਵੰਞਾ, ਤੇਰੇ ਨਾਮ ਵਿਟਹੁ ਕੁਰਬਾਣੋ ॥**
**ਜਾ ਤੂ ਤਾ ਮੈ ਮਾਣੁ ਕੀਆ ਹੈ, ਤੁਧੁ ਬਿਨੁ ਕੇਹਾ ਮੇਰਾ ਮਾਣੋ ॥**
*(ਵਡਹੰਸ ਮ: ੧, ਪੰਨਾ 557)*

10. **ਲਹਿੰਦੀ**—ਮੁਲਤਾਨ ਦੇ ਇਲਾਕੇ ਦੀ ਪੰਜਾਬੀ 'ਲਹਿੰਦੀ' ਹੈ, ਇਸ ਵਿਚ ਲਿਖੇ ਸਲੋਕ 'ਡਖਣੇ' ਆਖੇ ਜਾਂਦੇ ਹਨ। ਗੁਰੂ ਨਾਨਕ ਸਾਹਿਬ ਤੋਂ ਇਲਾਵਾ ਗੁਰੂ ਅਰਜਨ ਸਾਹਿਬ ਨੇ ਇਸ ਵਿਚ ਵਧੇਰੇ ਸਲੋਕ ਲਿਖੇ ਹਨ ਤੇ ਬਹੁਤੇ ਮਾਰੂ ਵਾਰ ਵਿਚ ਦਰਜ ਮਿਲਦੇ ਹਨ। ਸ਼ੇਖ਼ ਫ਼ਰੀਦ ਦੇ ਕਾਫ਼ੀ ਸਲੋਕ ਵੀ ਲਹਿੰਦੀ ਵਿਚ ਹਨ। ਗੁਰੂ ਅਰਜਨ ਸਾਹਿਬ ਦਾ ਲਹਿੰਦੀ ਨਮੂਨਾ:

---

1. *ਹਿੰਦੀ ਸਾਹਿਤਯ ਕਾ ਬ੍ਰਿਹਤ ਇਤਿਹਾਸ,* ਨਾਗਰੀ ਪ੍ਰਚਾਰਿਣੀ ਸਭਾ, ਪੰਨਾ 301.

ਜੇ ਤੂ ਮਿਤ੍ਰੁ ਅਸਾਡੜਾ, ਹਿਕ ਭੋਰੀ ਨਾ ਵੇਛੋੜਿ ॥
ਜੀਉ ਮਹਿੰਜਾ ਤਉ ਮੋਹਿਆ, ਕਦਿ ਪਸੀ ਜਾਨੀ ਤੋਹਿ ॥ *(ਪੰਨਾ 1094)*

ਮੂ ਥੀਆਊ ਸੇਜ, ਨੈਣਾ ਪਿਰੀ ਵਿਛਾਵਣਾ ॥
ਜੇ ਡੇਖੈ ਹਿਕ ਵਾਰ, ਤਾ ਸੁਖ ਕੀਮਾ ਹੂ ਬਾਹਰੇ ॥ *(ਵਾਰ ਮਾਰੂ ਮ: ੫, ਪੰਨਾ 1098)*

ਜੈਤਸਰੀ ਕੀ ਵਾਰ, ਪੰਚਮ ਗੁਰੂ ਦੇ ਭਾਸ਼ਾ-ਚਮਤਕਾਰ ਦਾ ਸੁੰਦਰ ਨਮੂਨਾ ਪੇਸ਼ ਕਰਦੀ ਹੈ। ਇਕ ਸਲੋਕ ਸਨਾਤਨ ਭਾਸ਼ਾ ਦਾ ਹੈ, ਦੂਜਾ ਲਹਿੰਦੀ ਦਾ ਤੇ ਤੀਜੀ ਥਾਂ ਪਉੜੀ ਵਿਚ ਉਸੇ ਖ਼ਿਆਲ ਨੂੰ ਟਕਸਾਲੀ ਪੰਜਾਬੀ ਵਿਚ ਨਿਰੂਪਣ ਕੀਤਾ ਹੈ। ਮਿਸਾਲ ਵਜੋਂ ਨਮੂਨਾ ਦਿੱਤਾ ਜਾਂਦਾ ਹੈ:

ਸਲੋਕ ॥
ਤ੍ਰਿਅਕਤ ਜਲੰ ਨਹ ਜੀਵ ਮੀਨੰ, ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥
ਬਾਣ ਬੇਧੰਚ ਕੁਰੰਕ ਨਾਦੰ, ਅਲਿ ਬੰਧਨ ਕੁਸਮ ਬਾਸਨਹ ॥
ਚਰਨ ਕਮਲ ਰਚੰਤਿ ਸੰਤਹ, ਨਾਨਕ ਆਨ ਨ ਰੁਚਤੇ ॥੧॥
ਮੁਖੁ ਡੇਖਾਊ ਪਲਕ ਛਡਿ, ਆਨ ਨ ਡੇਊ ਚਿਤੁ ॥
ਜੀਵਣ ਸੰਗਮੁ ਤਿਸੁ ਧਣੀ, ਹਰਿ ਨਾਨਕ ਸੰਤਾਂ ਮਿਤੁ ॥੨॥
ਪਉੜੀ ॥
ਜਿਉ ਮਛੁਲੀ ਬਿਨੁ ਪਾਣੀਐ, ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ, ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ, ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ, ਦੇਖਿ ਦਰਸੁ ਅਘਾਵੈ ॥੧੨॥ *(ਪੰਨਾ 708)*

ਇਸ ਤਰ੍ਹਾਂ ਅਨੇਕ ਭਾਂਤ ਦੀਆਂ ਜ਼ਬਾਨਾਂ ਜਿਥੇ ਭਾਸ਼ਾ-ਵਿਗਿਆਨ ਲਈ ਦਿਲਚਸਪੀ ਦਾ ਸਾਮਾਨ ਹਨ, ਉਥੇ ਪ੍ਰਾਂਤ-ਪ੍ਰਾਂਤ ਦੇ ਤੇ ਭਾਂਤ-ਭਾਂਤ ਦੇ ਜਗਿਆਸੂਆਂ ਲਈ ਆਤਮਿਕ ਤ੍ਰਿਪਤੀ ਦਾ ਵੀ ਸਾਧਨ ਹਨ। ਕੋਈ ਕਿਸੇ ਗੀਤ ਤੋਂ ਸੰਤੁਸ਼ਟਤਾ ਲੱਭਦਾ ਹੈ ਤੇ ਕੋਈ ਕਿਸੇ ਸ਼ਬਦ ਤੋਂ ਪ੍ਰੇਰਨਾ ਪ੍ਰਾਪਤ ਕਰਦਾ ਹੈ।

**ਸੰਕੇਤਾਵਲੀ**—ਭਾਸ਼ਾ ਦੇ ਸਮੁੱਚੇ ਰੂਪ ਤੋਂ ਇਲਾਵਾ ਜਦ ਅਸੀਂ ਇਸਦੇ ਸ਼ਬਦ-ਭੰਡਾਰ ਵੱਲ ਨਜ਼ਰ ਮਾਰਦੇ ਹਾਂ ਤਾਂ ਇਸ ਵਿਚ ਬਹੁ-ਭਾਂਤੀ ਧਾਰਮਿਕ ਸੰਕੇਤਾਵਲੀ ਤੇ ਅਨੇਕ-ਰੰਗੀ ਭਾਸ਼ਾਵਾਂ ਦਾ ਸੰਮੇਲਨ ਮਿਲਦਾ ਹੈ। ਕਈ ਅਜੇਹੇ ਸੰਕੇਤ ਲੱਭਦੇ ਹਨ ਜੋ ਹੁਣ ਲੋਪ ਹੋ ਚੁੱਕੇ ਹਨ, ਜਿਵੇਂ ਪਾਖੰਡੀ,[1] ਕਿਸੇ ਜ਼ਮਾਨੇ ਇਹ ਕੋਈ ਸੰਪ੍ਰਦਾ ਸੀ ਪਰ ਹੁਣ ਇਸਦਾ ਅਰਥ ਦੰਭੀ ਮਾਤ੍ਰ ਰਹਿ ਗਿਆ ਹੈ। ਇਵੇਂ ਜਿਵੇਂ ਉਪਜੰਪਿ, ਉਪੇਤਾਣਾ, ਉਰਕਟ, ਕੁਰਕਟ, ਅਧਿਆਉ, ਅਰਬਦ ਨਰਬਦ, ਗਿੜਵੜੀ, ਠਨਗਨ, ਤਲਹੀਅਲ, ਖ਼ੁਟਿਟ, ਪ੍ਰਾਕਉ, ਬਈਅਰਿ, ਬੂਆੜ, ਬਿਸਟਾਲਾ, ਭੂਛ, ਮੜਵੜੀ, ਰਾਇਸਾ, ਲੂਗਰ, ਵਣਾ ਹੰਬੈ, ਆਦਿਕ। ਚੂੰਕਿ ਭਗਤੀ ਲਹਿਰ ਦੇ ਜ਼ਮਾਨੇ ਅਨੇਕ ਮਤਾਂ ਦਾ ਉਤਰਾਅ-ਚੜ੍ਹਾਅ ਚੱਲ ਰਿਹਾ ਸੀ, ਇਸ ਕਰਕੇ ਸਨਾਤਨ ਹਿੰਦੂ ਮਤ, ਜੋਗ ਮਤ, ਇਸਲਾਮ ਤੋਂ ਇਲਾਵਾ ਉਦਾਸੀ,

---

1. ਸੋ ਪਾਖੰਡੀ ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥
ਸੁਪਨੈ ਬਿੰਦੁ ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ ਨ ਮਰਣਾ ॥ *(ਵਾਰ ਰਾਮਕਲੀ, ਮ: ੧, ਪੰਨਾ 952)*

ਸੰਨਿਆਸੀ, ਵੈਰਾਗੀ, ਅਵਧੂਤ, ਅਤੀਤ, ਤਪਸੀ, ਮੁੰਡੀਆ, ਨਾਦੀ, ਬੇਦੀ, ਏਕ-ਸਬਦੀ, ਪੰਚ-ਸਬਦੀ, ਬਿਬੇਕੀ, ਮੋਨੀ, ਭਗਉਤੀ, ਰਾਮਦਾਸੀ, ਅਪਰਸ, ਜਤੀ, ਜੋਗੀ, ਜੰਗਮ, ਜੈਨੀ, ਦਿਗੰਬਰ, ਤਾਂਤ੍ਰਿਕ, ਵੈਸ਼ਣਵ, ਸ੍ਰੇਵੜੇ, ਸ਼ਾਕਤ, ਆਦਿ ਨਿੱਕੀਆਂ ਨਿੱਕੀਆਂ ਸੰਪ੍ਰਦਾਵਾਂ ਦੇ ਅਨੇਕਾਂ ਧਾਰਮਿਕ ਸੰਕੇਤ, ਸੰਤ-ਬਾਣੀ ਤੇ ਗੁਰੂ-ਬਾਣੀ ਵਿਚ ਚਰਚਾ ਦਾ ਵਿਸ਼ਾ ਬਣਦੇ ਹਨ ਜਿਵੇਂ ਕਿ :

(ੳ) ਸਨਾਤਨ ਹਿੰਦੂ ਮਤ—ਅਵਤਾਰ, ਦੇਵੀ-ਦੇਵਤੇ, ਸਾਲਗ੍ਰਾਮ, ਆਵਾਗਉਣ, ਜਨਮ ਮਰਣ, ਚੁਰਾਸੀ ਲਖ ਜੋਨਿ, ਤ੍ਰੈਗੁਣ, ਮੋਖ ਮੁਕਤਿ, ਪਰਮ ਪਦ, ਤੁਰੀਆ ਪਦ, ਪੂਜਾ, ਪਾਠ, ਤਰਪਨ, ਗਾਇਤ੍ਰੀ, ਆਦਿ।

(ਅ) ਬੁਧ ਮਤ—ਸੁੰਨ, ਸਹਜ, ਹਲਤ ਪਲਤ, ਮੱਗ, ਨਿਰਬਾਣ।

(ੲ) ਜੋਗ ਮਤ—ਆਸਨ, ਦਸਮ ਦੁਆਰ, ਸਮਾਧਿ, ਧਿਆਨ, ਸੁਰਤਿ, ਸ਼ਬਦ, ਅਰਧ ਉਰਧ, ਇੜਾ, ਪਿੰਗਲਾ, ਸੁਖਮਨਾ, ਨਿਉਲੀ ਕਰਮ, ਨੇਤੀ ਧੋਤੀ, ਮੁੰਦ੍ਰਾ, ਖਿੰਥਾ, ਝੋਲੀ, ਬਿਭੂਤਿ, ਸਿੰਗੀ, ਕੁੰਡਲਨੀ, ਤ੍ਰਿਕੁਟੀ, ਨਾਦ ਬਿੰਦ, ਅਨਹਦ ਨਾਦ, ਆਦੇਸ਼।

(ਸ) ਇਸਲਾਮ—ਉੱਮਤ, ਈਮਾਨ, ਕੁਰਾਨ, ਨਿਮਾਜ਼, ਰੋਜ਼ਾ, ਸੁੰਨਤ, ਸ਼ਰੀਅਤ, ਤਰੀਕਤ, ਹਕੀਕਤ, ਮਾਰਫ਼ਤ, ਹਦਰਥ, ਰੱਬ, ਰਸੂਲ, ਬੰਦਗੀ, ਬਾਂਗ, ਦਰੂਦ, ਹੱਕ ਹਲਾਲ, ਭਿਸਤ, ਦੋਜ਼ਖ਼, ਪੀਰ, ਪੈਗ਼ੰਬਰ, ਔਲੀਆ, ਸ਼ੇਖ਼, ਸਾਲਕ, ਸਾਦਕ, ਨਦਰਿ ਕਰਮ, ਮਿਸਲਿ ਫ਼ਕੀਰਾਂ ਆਦਿ।

ਇਸ ਤੋਂ ਬਿਨਾ ਵੇਦ ਕਿਤੇਬ, ਪੁਰਾਣ, ਕੁਰਾਣ, ਸਿਫ਼ਤਿ-ਸਾਲਾਹ, ਰਾਮ ਰਹੀਮ, ਨਿਰਗੁਣ ਸਰਗੁਣ, ਪ੍ਰਵਿਰਤੀ ਨਵਿਰਤੀ, ਨਾਦ ਵੇਦ, ਗਿਆਨੀ ਧਿਆਨੀ, ਸੰਜੋਗ ਵਿਜੋਗ, ਗੁਰਮੁਖਿ ਮਨਮੁਖਿ, ਆਦਿ ਦੇ ਜੋਟੇ ਆਮ ਮਿਲਦੇ ਹਨ। ਅਨੇਕ ਭਾਸ਼ਾਵਾਂ ਦੀ ਵੰਨਗੀ ਗੁਰੂ ਗ੍ਰੰਥ ਸਾਹਿਬ ਦਾ ਸ਼ਿੰਗਾਰ ਹੈ ਜੋ ਕਿ ਮੱਧ-ਕਾਲੀਨ ਧਾਰਮਿਕ ਸਾਧਨਾਂ ਤੋਂ ਬਿਨਾ ਅਨੇਕਾਂ ਜਾਤੀਆਂ ਦੇ ਮੇਲ-ਜੋਲ ਨੂੰ ਵੀ ਦਰਸਾਉਂਦੀ ਹੈ। ਅਰਬੀ, ਫ਼ਾਰਸੀ, ਤੁਰਕੀ, ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਸਿੰਧੀ, ਮਰਾਠੀ, ਲਹਿੰਦੀ ਦੇ ਸੈਂਕੜੇ ਸ਼ਬਦ ਇਸ ਮੇਲ ਦਾ ਪ੍ਰਤੱਖ ਪ੍ਰਮਾਣ ਪੇਸ਼ ਕਰਦੇ ਹਨ। ਅੱਜ ਤੁਰਕੀ ਪਦ—ਸੁਲਤਾਨ, ਤੁਰਕ, ਤੋਪ, ਬਾਜ਼ਾਰ, ਵਲਾਇਤ, ਲਾਲਾ (ਗੁਲਾਮ) ਆਦਿ ਪਛਾਨਣੇ ਔਖੇ ਹਨ ਕਿ ਇਹ ਤੁਰਕੀ ਤੋਂ ਚੱਲ ਕੇ ਇਥੇ ਆਏ ਹਨ।

ਇਵੇਂ ਜਿਵੇਂ ਕਈ ਪ੍ਰਾਂਤਕ ਸ਼ਬਦ ਆਪਣਾ ਪਿੱਛਾ ਦੱਸਦੇ ਹਨ ਜਿਵੇਂ ਕਿ ਪੁਰਾਣੀ ਮਰਾਠੀ ਵਿਚ 'ਲਾ' ਜਾਂ 'ਲੇ' ਆਦਿ ਪ੍ਰਤਯਯ ਆਮ ਲੱਗਦੇ ਸਨ। ਜਿਵੇਂ ਕਿ ਆਨੀਲੇ, ਕਾਟੀਲੇ, ਭੇਟੀਲੇ, ਪੂਛਿਲੇ, ਭਰਮੀਅਲੇ, ਬੇਧੀਅਲੇ, ਹੋਇਲਾ, ਬਜਾਇਲਾ, ਆਇਲਾ ਜਾਂ ਘੜੂਅਲੋ, ਪੰਖੀਅਲੋ, ਅੰਧੁਲਾ, ਹੰਸੁਲਾ, ਅਪਾਰਲਾ, ਪਿਛਵਾਰਲਾ, ਆਦਿ।

ਇਸ ਤਰ੍ਹਾਂ ਅੰਤਰ-ਪ੍ਰਾਂਤੀ ਤੇ ਅੰਤਰ-ਜਾਤੀ ਅਨੇਕ ਸ਼ਬਦਾਂ ਦਾ ਸੰਗਮ ਹੋਇਆ ਜਿਸਦਾ ਵਿਵੇਚਨ ਹੋਰ ਵਿਆਖਿਆ ਦੀ ਮੰਗ ਕਰਦਾ ਹੈ। ਦਰਅਸਲ ਇਤਿਹਾਸਕ ਅਵਸਥਾ ਹੀ ਐਸੀ ਸੀ, ਪ੍ਰਧਾਨ ਏਸ਼ਿਆਈ ਬੋਲੀਆਂ, ਦਿੱਲੀ ਲਾਹੌਰ ਇਕੱਠੀਆਂ ਹੋ ਰਹੀਆਂ ਸਨ ਤੇ ਇਨ੍ਹਾਂ ਦਾ ਚੰਗਾ-ਮੰਦਾ ਪ੍ਰਭਾਵ ਭਗਤੀ ਲਹਿਰ ਦੇ ਸੰਤਾਂ ਦੀ ਜ਼ਬਾਨ 'ਤੇ ਵੀ ਪੈ ਰਿਹਾ ਸੀ। ਸੰਤਾਂ ਗੁਰੂਆਂ ਦੀ ਖ਼ੂਬੀ ਇਹ ਸੀ ਕਿ ਉਨ੍ਹਾਂ ਅਧਿਆਤਮਕਤਾ ਦੇ ਉੱਚੇ ਸਿਧਾਂਤ ਕਾਵਿ-ਰੰਗ ਵਿਚ ਰੰਗ ਕੇ ਤੇ ਸਰਲ ਬਣਾ ਕੇ ਆਮ ਲੋਕਾਂ ਤਕ ਪਹੁੰਚਾਏ। ਜੇ ਅਦ੍ਵੈਤ ਜਾਂ

ਤੌਹੀਦ ਦਾ ਵਿਸ਼ਵਾਸ ਦ੍ਰਿੜ੍ਹਾਇਆ ਤਾਂ ਉਨ੍ਹਾਂ ਨੂੰ ਦਾਰਸ਼ਨਿਕ ਝੰਜਟ ਵਿਚ ਪੈਣ ਦੀ ਲੋੜ ਨਹੀਂ ਪਈ। ਸਗੋਂ ਉਨ੍ਹਾਂ ਆਪਣੇ ਸ਼ਾਇਰਾਨਾ ਤੇ ਫ਼ਕੀਰਾਨਾ ਅੰਦਾਜ਼ ਵਿਚ ਲਿਖ ਦਿੱਤਾ :

**ਕਿਸ ਹੀ ਕੋਈ ਕੋਇ, ਮੰਞੁ ਨਿਮਾਣੀ ਇਕੁ ਤੂ ॥** *(ਪੰਨਾ 791)*

**ਜਿਨ੍ਹਾ ਨਾਉ ਸੁਹਾਗਣੀ, ਤਿਨ੍ਹਾ ਝਾਕ ਨ ਹੋਰ ॥** *(ਪੰਨਾ 1384)*

ਜੇ ਕਿਤੇ ਇਹ ਨਿਸ਼ਚਾ ਪਰਿਪੱਕ ਨਹੀਂ ਹੋਇਆ, ਕਮਜ਼ੋਰੀ ਆ ਗਈ, ਵਸਲ ਤੋਂ ਸੱਖਣੇ ਰਹਿ ਗਏ ਤਾਂ ਆਪਣੇ ਜ਼ਿੰਮੇ ਸਾਰੇ ਦੋਸ਼ ਲੈ ਕੇ ਪੁਕਾਰ ਕੀਤੀ :

**ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ, ਕਿਉ ਸਹੁ ਰਾਵਣਿ ਜਾਉ ਜੀਉ ॥**
**ਇਕ ਦੂ ਇਕਿ ਚੜੰਦੀਆ, ਕਉਣੁ ਜਾਣੈ ਮੇਰਾ ਨਾਉ ਜੀਉ ॥** *(ਪੰਨਾ 762)*

**ਜੇ ਤੂ ਵਤਹਿ ਅੰਙਣੇ, ਹਭ ਧਰਤਿ ਸੁਹਾਵੀ ਹੋਇ ॥**
**ਹਿਕਸੁ ਕੰਤੈ ਬਾਹਰੀ, ਮੈਡੀ ਵਾਤ ਨ ਪੁਛੈ ਕੋਇ ॥** *(ਮ: ੫, ਪੰਨਾ 1095)*

ਹੁਣ ਆਉਣ ਵਾਲੇ ਦਾ ਪਤਾ ਨਹੀਂ ਕਿ ਕੌਣ ਹੈ। ਇਸੇ ਪ੍ਰਤੀਕਾਤਮਕ ਸ਼ੈਲੀ ਨੇ ਇਸ ਜ਼ਬਾਨ ਨੂੰ ਅਨੋਖਾ ਅਸਮਾਨੀ ਰੰਗ ਦਿੱਤਾ ਹੈ। ਇਉਂ ਰਹੱਸਵਾਦੀ ਕਾਵਿ-ਕਲਾ ਨੇ ਭਾਸ਼ਾ ਨੂੰ ਨਵੇਂ ਅਰਥ ਦੇ ਦਿੱਤੇ ਤੇ ਇਸ ਵਿਚ ਇਤਨੀ ਸ਼ਕਤੀ ਤੇ ਮਨੋਹਰਤਾ ਆ ਗਈ ਕਿ ਕੋਈ ਇਸਦੀ ਮਾਰ ਤੋਂ ਬਚ ਨਾ ਸਕਿਆ। ਇਹ ਸ਼ਕਤੀ ਦਰਅਸਲ ਉਨ੍ਹਾਂ ਕਰਣੀ ਵਾਲੇ ਪੁਰਖਾਂ ਦੀ ਸੀ। ਅੱਜ ਵੀ ਸ਼ਬਦ ਦੀ ਇਸ ਸ਼ਕਤੀ ਨੂੰ ਸਮਝਣਾ ਤੇ ਅਨੁਭਵ ਕਰਨਾ ਜ਼ਰੂਰੀ ਹੈ ਤਾਂ ਹੀ ਅਸੀਂ ਦੰਭੀ ਚਾਲਾਂ ਤੋਂ ਬਚ ਸਕਦੇ ਹਾਂ। ਜਿਵੇਂ ਕਿ ਅਸੀਂ ਕਿਹਾ ਹੈ ਕਿ 'ਆਦਿ ਗ੍ਰੰਥ' ਸ਼ਬਦ-ਸਾਗਰ ਹੈ, ਕਲਾਤਮਕ ਅਭਿਵਿਅਕਤੀ ਦਾ ਭੰਡਾਰ ਹੈ ਪਰ ਇਸ ਦਾ ਮੰਤਵ ਪਰਮਾਰਥਕ ਜੀਵਨ ਦਾ ਸੰਚਾਰ ਹੀ ਹੈ। ਸੋ ਇਹ ਸੰਸਕ੍ਰਿਤ ਜਾਂ ਫ਼ਾਰਸੀ ਸ਼ਬਦਾਵਲੀ ਇਹ ਸਿੱਧ ਨਹੀਂ ਕਰਦੀ ਕਿ ਗੁਰੂ ਗ੍ਰੰਥ ਸਾਹਿਬ ਨੇ ਕੁਝ ਉਧਾਰ ਚੁੱਕਿਆ ਜਾਂ ਕਿਸੇ ਤੋਂ ਕੁਝ ਮੰਗਵਾਂ ਲਿਆ ਹੈ। ਇਹ ਤਾਂ ਇਕ ਇਤਿਹਾਸ ਦੀ ਪ੍ਰਕ੍ਰਿਆ ਸੀ। ਇਹ ਸ਼ਬਦ-ਭੰਡਾਰ ਅਧਿਆਤਮਕ ਵਿਦਿਆ ਦੇ ਮਰਮੱਗ ਗੁਰੂਆਂ ਦਾ ਇਕ ਮੌਲਿਕ ਕ੍ਰਿਸ਼ਮਾ ਹੈ ਕਿ ਉਨ੍ਹਾਂ ਰਹੱਸਾਤਮਕ ਡੂੰਘਿਆਈਆਂ ਦੇ ਪ੍ਰਗਟਾਉ ਲਈ ਸਾਧਾਰਨ ਸ਼ਬਦਾਂ ਨੂੰ ਵਰਤ ਕੇ ਇਹ ਕਾਰਨਾਮਾ ਕੀਤਾ, ਇਕ ਨਵੀਂ ਸ਼ਬਦ ਪਧਿਤੀ ਚਲਾਈ। ਤਦਭਵ ਸ਼ਬਦਾਂ ਦੀ ਪ੍ਰਧਾਨਤਾ, ਹਿੰਦੂ ਤੇ ਮੁਸਲਮ ਸ਼ਬਦਾਵਲੀ ਦੇ ਸੰਮੇਲਨ ਨੇ ਇਸ ਨੂੰ ਜਿਵੇਂ ਕਿਵੇਂ ਸਰਬ-ਸਾਂਝਾ ਬਣਾਇਆ।

ਪ੍ਰੋ. ਪੂਰਨ ਸਿੰਘ ਰਸਾਇਣ ਵਿਗਿਆਨੀ ਸਨ, ਉਹ 'ਆਦਿ ਗ੍ਰੰਥ' ਦੇ ਸ਼ਬਦ-ਨਿਰਮਾਣ ਦੀ ਵਿਧੀ ਬਾਰੇ ਲਿਖਦੇ ਹਨ : ਜਿਵੇਂ ਚੀਜ਼ਾਂ ਵੱਖਰੀਆਂ ਵੱਖਰੀਆਂ ਮਿਲਾ ਕੇ ਕੈਮਿਸਟਰੀ (ਰਸਾਇਣ ਵਿਦਿਆ) ਦੇ ਅਮਲਾਂ ਨਾਲ ਬਿਲਕੁਲ ਨਵੀਂ ਚੀਜ਼ ਦਾ ਮੁਰੱਕਬ ਬਣਾਈਦਾ ਹੈ, ਤਿਵੇਂ ਹੀ ਸੋਸ਼ਲ ਜਾਤ ਪਾਤ ਤੇ ਪੁਲੀਟੀਕਲ ਮੁਲਕੀ ਅਮਲਾਂ ਨਾਲ ਜ਼ਬਾਨਾਂ ਤੇ ਕੌਮਾਂ ਦੇ ਮਿਲ ਜਾਣ ਨਾਲ ਨਾ ਸਿਰਫ਼ ਸ਼ਕਲਾਂ ਦੀਆਂ ਤਬਦੀਲੀਆਂ ਹੁੰਦੀਆਂ ਹਨ ਅਰਥਾਤ ਜਿਸਮਾਨੀ (Physical) ਹਾਲਾਤ ਦੀਆਂ ਤਬਦੀਲੀਆਂ ਹੁੰਦੀਆਂ ਹਨ ਬਲਕਿ (Chemical) ਅੰਤ੍ਰੀਵ ਗੁਣਾਂ ਦੀਆਂ, ਸੁਭਾਵਾਂ ਦੀਆਂ ਵੀ ਤਬਦੀਲੀਆਂ ਹੋ ਕੇ ਨਵੀਆਂ ਕੌਮਾਂ ਤੇ ਨਵੀਆਂ ਜ਼ਬਾਨਾਂ ਬਣਦੀਆਂ ਹਨ। ਕੀਮੀਆਈ ਤਬਦੀਲੀ ਜਦ ਕਿਸੀ ਸ਼ਬਦ ਵਿਚ ਹੋ ਜਾਂਦੀ ਹੈ, ਉਹ ਨਵਾਂ ਸ਼ਬਦ ਹੋ ਜਾਂਦਾ ਹੈ।

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੋਲੀ ਦੇ ਕਈ ਸ਼ਬਦ ਆਪਣੇ ਆਪ ਵਿਚ ਨਵੇਂ ਨਹੀਂ। ਜਿਵੇਂ ਕਿਸੇ ਘਾੜਤ ਘੜਨ ਵਾਲੇ ਨੂੰ ਜੋ ਵੀ ਮਸਾਲਾ ਲੱਭ ਸਕੇ, ਉਸਨੂੰ ਬਣਾ ਸੁਆਰ ਕੇ ਉਹ ਆਪਣੇ ਲੋੜ ਅਨੁਸਾਰ ਵਰਤ ਕੇ ਨਵਾਂ ਰੂਪ ਚਾੜ੍ਹ ਕੇ ਦਿੰਦਾ ਹੈ, ਇਸੇ ਤਰ੍ਹਾਂ ਜੋ ਬੋਲੀ ਵਿੱਚੋਂ ਹੀ ਸ੍ਰੀ ਗੁਰੂ ਜੀ ਸ਼ਬਦ ਲੈ ਕੇ ਉਨ੍ਹਾਂ ਨੂੰ ਇਲਾਹੀ ਬਾਣੀ ਵਿਚ ਇਲਾਹੀ ਭਾਵਾਂ ਨੂੰ ਪ੍ਰਗਟ ਕਰਨ ਵਾਸਤੇ ਵਰਤਦੇ ਹਨ ਤੇ ਆਪ ਜੀ ਦਾ ਇਲਾਹੀ ਹੁਨਰ (Divine art) ਉਨ੍ਹਾਂ ਨੂੰ ਨਵਾਂ ਰੰਗ ਚਾੜ੍ਹ ਦਿੰਦਾ ਹੈ ਤੇ ਆਪ ਜੀ ਉਨ੍ਹਾਂ ਦੀ ਧਰਤੀ ਦੀ ਬੋਲੀ ਦੇ ਸ਼ਬਦਾਂ ਨੂੰ ਆਪਣੇ ਅਰਸ਼ੀ ਘਾੜਤ ਵਿਚ ਵਰਤ ਕੇ ਅਰਸ਼ੀ ਅਰਥ ਬਖ਼ਸ਼ਦੇ ਹਨ।[1]

ਸੋ ਸ਼ਬਦ ਦੇ ਅੰਦਰਲੇ ਰਹੱਸ ਨੂੰ ਤਾਂ ਕੋਈ ਵਿਰਲਾ ਹੀ ਜਾਣ ਸਕਦਾ ਹੈ। ਕਾਸ਼ ਅਸੀਂ ਇਸਦੇ ਸਾਧਾਰਨ ਅਰਥਾਂ ਨੂੰ ਜਾਣ ਕੇ ਵੀ ਸਹੀ ਮਾਰਗ ਦੇ ਪੰਧਾਊ ਬਣ ਸਕੀਏ। ਕਿਉਂਕਿ ਇਹ ਰੂਹਾਨੀ ਸ਼ਬਦ-ਭੰਡਾਰ ਸਾਡਾ ਗੁਰੂ ਹੈ। ਇਸ ਨੇ ਪੰਜਾਬੀ ਸਾਹਿਤ ਤੇ ਪੰਜਾਬੀ ਜੀਵਨ ਨੂੰ ਅਥਾਹ ਸ਼ਕਤੀ ਦਿੱਤੀ ਹੈ। ਵਿਸ਼ਾ-ਵਸਤੂ ਦੇ ਲਿਹਾਜ਼ ਨਾਲ ਸਤਿਗੁਰਾਂ ਇਸ ਨੂੰ ਸਤ, ਸੰਤੋਖ ਅਤੇ ਵੀਚਾਰ ਤੇ ਅੰਮ੍ਰਿਤ ਨਾਮ ਦਾ ਭੰਡਾਰ ਕਿਹਾ ਹੈ। ਅਧਿਆਤਮਕਤਾ, ਸੰਸਕ੍ਰਿਤੀ ਤੇ ਸ੍ਰੇਸ਼ਟਾਚਾਰ ਇਸ ਦਾ ਜੀਵਨ ਆਧਾਰ ਹੈ ਅਤੇ ਕਾਵਿ, ਸੰਗੀਤ, ਛੰਦਾਬੰਦੀ ਤੇ ਸ਼ਬਦ-ਕਲਾ ਦਾ ਅਨੂਠਾ ਚਮਤਕਾਰ ਇਸ ਦਾ ਸ਼ਿੰਗਾਰ ਹੈ। ਅਸਾਡਾ ਕਰਤੱਵ ਹੈ ਕਿ ਅਸੀਂ ਆਪਣੇ ਪਿਉ ਦਾਦੇ ਦੇ ਖ਼ਜ਼ਾਨੇ (ਭੰਡਾਰ) ਨੂੰ ਵਰਤ ਕੇ ਜ਼ਿੰਦਗੀ ਨੂੰ ਹਰ ਪਹਿਲੂ ਤੋਂ ਅਮੀਰ ਬਣਾਈਏ। ਕਿਉਂਕਿ ਇਤਨੀ ਲਾਭਵੰਦੀ ਵਸਤੂ ਨੂੰ ਕਿਸੇ ਯੁਗ ਵਿਚ ਵੀ ਕਿਸੇ ਤਰ੍ਹਾਂ ਛੱਡਿਆ ਨਹੀਂ ਜਾ ਸਕਦਾ :

**ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿ ਧਾਰੋ॥**

*(ਮ: ੫, ਪੰਨਾ 1429)*

1. *ਸ੍ਰੀ ਗੁਰੂ ਗ੍ਰੰਥ ਕੋਸ਼,* (ਭੂਮਿਕਾ, ਪੰਨਾ ਗ, ਘ), ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, 1923.

